ਅੰਤਰ-ਭਾਰਤੀ ਪੁਸਤਕ-ਮਾਲਾ

# ਮਾਹੀਮ ਦੀ ਖਾੜੀ

ਮਧੂ ਮੰਗੇਸ਼ ਕਰਣਿਕ

ਅਨੁਵਾਦ
ਸਵਰਨ ਸਿੰਘ



ਨੈਸ਼ਨਲ ਬੁਕ ਟਰੱਸਟ, ਇੰਡੀਆ

1990 (ਸ਼ੱਕ ਸੰਮਤ 1911)



MAHIM DE KHARI by Madhu Mangesh Karnik
Punjabi Translation of MAHIM DE KHARI
Originally Published in Marathi.

ਮੁੱਲ : 18.00

ਡਾਇਰੈਕਟਰ, ਨੈਸ਼ਨਲ ਬੁਕ ਟਰੱਸਟ, ਇੰਡੀਆ, ਏ-5, ਗਰੀਨ ਪਾਰਕ,
ਨਵੀਂ ਦਿਲੀ-110016 ਵਲੋਂ ਪ੍ਰਕਾਸ਼ਤ।

# ਭੂਮਿਕਾ

ਮਰਾਠੀ ਨਾਵਲ ਦਾ ਅਰੰਭ 19ਵੀਂ ਸਦੀ ਵਿਚ ਹੋਇਆ। ਇਹ ਪ੍ਰਾਰੰਭ ਅੰਗ੍ਰੇਜ਼ੀ, ਬੰਗਾਲੀ, ਉਰਦੂ, ਫਾਰਸੀ ਆਦਿ ਭਾਸ਼ਾਵਾਂ ਦੇ ਨਾਵਲਾਂ ਅਤੇ ਗਲਪ-ਰਚਨਾਵਾ ਦੇ ਅਨੁਵਾਦਾਂ ਦੁਆਰਾ ਹੋਇਆ। ਮਰਾਠੀ ਵਿਚ ਪਹਿਲਾ ਸੁਤੰਤਰ ਨਾਵਲ 'ਯਮੁਨਾ ਪ੍ਰਯਟਨ' ਬਾਬਾ ਪਦਮਨ ਜੀ ਨੇ 1857 ਈ: ਵਿਚ ਲਿਖਿਆ। ਇਹ ਨਾਵਲ ਵਾਸਤਵ, ਸਮਾਜਕ ਸਮੱਸਿਆ ਪ੍ਰਧਾਨ ਸੀ। ਪਰ ਉਸ ਸਮੇਂ ਨਾਵਲੀ-ਪ੍ਰੰਪਰਾ ਦਾ ਨਿਰਮਾਣ ਨਹੀਂ ਹੋਇਆ ਸੀ। ਉਸ ਤੋਂ ਪਿਛੋਂ ਕਈ ਸਾਲ ਮਰਾਠੀ ਵਿਚ ਅਦਭੁਤ-ਮਈ ਨਾਵਲ ਹੀ ਵਿਸ਼ੇਸ਼ ਤੌਰ ਤੇ ਲਿਖੇ ਗਏ। ਇਹਨਾਂ ਨਾਵਲਾਂ ਵਿਚ ਅਸੰਭਵ ਘਟਨਾਵਾਂ ਅਤੇ ਅਲੰਕ੍ਰਿਤ ਸ਼ੈਲੀ ਤੋਂ ਬਿਨਾਂ ਮਨੁੱਖਾਂ ਦੇ 'ਸੱਜਨ' ਜਾਂ 'ਦੁਸ਼ਟ' ਪ੍ਰਕਾਰ ਦੇ ਉਲਾਰ ਵਿਅਕਤੀ-ਚਰਿੱਤਰਾ ਦੇ ਸੰਕੇਤ ਮਿਲਦੇ ਹਨ—ਉਸ ਕਾਲ ਵਿਚ ਅਜਿਹੇ ਨਾਵਲ ਅਤਿਅੰਤ ਹਰਮਨਪਿਆਰੇ ਸਾਬਤ ਹੋਏ। ਇਸੇ ਲਈ ਅੱਜ ਉਹਨਾ ਨਾਵਲਾਂ ਬਾਰੇ ਕਲਾਤਮਕ ਵਿਚਾਰ-ਚਰਚਾ ਕਰਨ ਦੀ ਲੋੜ ਨਹੀਂ। ਅਦਭੁਤਤਾ, ਅਣ-ਵਾਸਤਵਿਕਤਾ ਅਤੇ ਸੰਕੇਤਕ ਬ੍ਰਿਤਾਂਤਕ ਸ਼ੈਲੀ ਤੋਂ ਮੁਕਤ ਕਰਕੇ ਹਰੀ ਨਾਰਾਇਣ ਆਪਟੇ ਨੇ ਮਰਾਠੀ ਨਾਵਲ ਨੂੰ ਵਾਸਤਵਿਕ ਰੂਪ ਦੇਣ ਵਿਚ ਪਹਿਲ ਕੀਤੀ। ਸਹੀ ਅਰਥਾਂ ਵਿਚ ਉਸੇ ਨੂੰ ਹੀ ਪਹਿਲਾ ਨਾਵਲਕਾਰ ਆਖਣਾ ਚਾਹੀਦਾ ਹੈ। ਹਰੀ ਭਾਊ ਨੇ ਸਮਾਜਿਕ ਅਤੇ ਇਤਿਹਾਸਿਕ ਨਾਵਲ ਹੀ ਲਿਖੇ। ਉਹਨਾਂ ਦੇ ਸਮਾਜਿਕ ਨਾਵਲਾਂ ਦਾ ਸਿਹਰਾ ਉਸ ਸਮੇਂ ਦੇ ਮੱਧਵਰਗੀ ਸਫ਼ੇਦ-ਪੋਸ਼ ਬ੍ਰਾਹਮਣ ਸਮਾਜ ਦੇ ਲੋਕਾਂ ਦੇ ਸਿਰ ਹੈ ਜਿਨ੍ਹਾਂ ਦੇ ਮਰਯਾਦਾ-ਪੂਰਣ ਜੀਵਨ ਦਾ ਭਰਪੂਰ ਤੇ ਆਸ਼ਾ ਪੂਰਣ ਚਿੱਤ੍ਰਣ ਇਹਨਾ ਨਾਵਲਾਂ ਵਿਚ ਕੀਤਾ ਗਿਆ। ਵਾਸਤਵਿਕਤਾ ਨਾਲ ਕੀਤਾ ਗਿਆ ਸੁਹਿਰਦ ਚਿੱਤ੍ਰਣ, ਜੀਵੰਤ ਵਿਅਕਤੀ ਰੇਖਾ-ਚਿੱਤਰ, ਆਮ ਬੋਲ-ਚਾਲ ਦੀ ਨਿੱਤ ਵਰਤੀਂਦੀ ਭਾਸ਼ਾ ਪਾਠਕਾਂ ਨੂੰ ਆਕ੍ਰਸ਼ਿਤ ਕਰਨ ਵਾਲੀ ਸ਼ੈਲੀ ਆਦਿ ਕਾਰਨਾਂ ਕਰਕੇ ਹਰੀ ਭਾਊ ਦੇ ਸਮਾਜਿਕ ਨਾਵਲ ਵਿਸ਼ੇਸ਼ ਮਹੱਤਤਾ ਦੇ ਧਾਰਨੀ ਹਨ। ਉਹਨਾਂ ਦੇ ਸਮਾਜਿਕ ਨਾਵਲ ਜੀਵਨ ਦੀ ਵਾਸਤਵਿਕਤਾ ਪੇਸ਼ ਕਰਦੇ ਹਨ। ਪਰ ਇਤਿਹਾਸਿਕ ਨਾਵਲ ਪੂਰਵ ਅਦਭੁਤਮਈ ਨਾਵਲਾਂ ਨਾਲ ਮਿਲਦੇ-ਜੁਲਦੇ ਹਨ।

ਪਰ ਉਹਨਾਂ ਨਾਵਲਾਂ ਵਿਚ ਵੀ ਹਰੀ ਭਾਊ ਦੀ ਕਲਾਤਮਕ ਸੂਝ ਦਾ ਪ੍ਰਗਟਾਵਾ ਹੁੰਦਾ ਹੈ। ਹਰੀ ਭਾਊ ਦੇ ਸਮਾਜਿਕ ਨਾਵਲਾਂ ਦਾ ਪ੍ਰੇਰਨਾ-ਸ੍ਰੋਤ ਸਮਾਜ ਸੁਧਾਰ ਦੀਆਂ ਲਹਿਰਾਂ ਸਨ। ਉਹਨਾਂ ਦੇ ਇਤਿਹਾਸਕ ਨਾਵਲਾਂ ਦੇ ਪ੍ਰੇਰਣਾ-ਸ੍ਰੋਤ ਸਮਕਾਲੀਨ ਸਮਾਜ ਦੀਆਂ ਰਾਜਸੀ ਗਤੀਵਿਧੀਆਂ ਸਨ। ਇਤਿਹਾਸਕ ਨਾਵਲਾਂ ਵਿਚ ਉਹਨਾਂ ਨੇ ਮਰਾਠੇ-ਰਾਜਪੂਤਾਂ ਦੇ ਇਤਿਹਾਸ ਦਾ ਆਦਰਸ਼ਵਾਦੀ ਚਿੱਤ੍ਰਣ ਪੇਸ਼ ਕੀਤਾ। ਹਰੀ ਭਾਊ ਦੇ ਇਤਿਹਾਸਕ ਨਾਵਲਾਂ ਨੇ ਅਨੇਕਾਂ ਨਾਵਲਕਾਰਾਂ ਨੂੰ ਉਤਸ਼ਾਹ ਦਿੱਤਾ। ਨਾਰਾਇਣ ਹਰੀ ਆਪਟੇ ਅਤੇ ਨਾਥ ਮਾਧਵ ਆਦਿ ਲੇਖਕਾਂ ਨੇ, ਇਸ ਤੋਂ ਪਿਛੋਂ, ਅਨੇਕਾਂ ਇਤਿਹਾਸਕ ਨਾਵਲ ਲਿਖੇ। ਇਹੋ ਹੀ ਨਹੀਂ, ਸਗੋਂ ਚਿੰਤਾਮਾਣ ਰਾਵ ਵੈਦਯ ਵਰਗੇ ਸਮਾਜ ਸੁਧਾਰਕ ਵੀ ਇਸ ਸਾਹਿੱਤਕ ਕਲਾ ਤੋਂ ਪ੍ਰਭਾਵਿਤ ਹੋਏ। ਡੂੰਘੀ ਹਮਦਰਦੀ, ਮਨੁੱਖੀ ਸੁਭਾਅ ਦਾ ਮਾਰਮਿਕ ਗਿਆਨ ਅਤੇ ਆਦਰਸ਼ਵਾਦੀ ਦ੍ਰਿਸ਼ਟੀਕੋਣ ਤੋਂ ਹਰੀ ਭਾਊ ਦੇ ਨਾਵਲਾਂ ਵਿਚ ਉਸ ਸਮੇਂ ਦੀ ਪੀਡੀ ਪਕੜ ਦਿਖਾਈ ਦੇਂਦੀ ਹੈ। ਉਹਨਾਂ ਨੇ ਮਰਾਠੀ ਨਾਵਲ ਦੀ ਰੂਪ-ਰੇਖਾ ਬਦਲ ਕੇ ਉਸ ਦੇ ਵਿਕਾਸ ਦੇ ਅਨੇਕਾਂ ਰਸਤੇ ਮੋਕਲੇ ਕਰ ਦਿੱਤੇ।

ਆਰੰਭਕ ਕਾਲ ਦੇ ਮਰਾਠੀ ਨਾਵਲ ਉੱਪਰ ਸਮਾਜਿਕ ਅਤੇ ਰਾਜਨੀਤਕ ਸੁਧਾਰ-ਵਾਦ ਦੀ ਡੂੰਘੀ ਛਾਪ ਹੈ। ਸੰਨ 1920 ਈ: ਤੋਂ ਪਿਛੋਂ ਮਹਾਂਰਾਸ਼ਟਰ ਦੇ ਹਰ ਇਕ ਜੀਵਨ-ਖੇਤਰ ਵਿਚ ਇਕ ਨਵੇਂ ਅੰਦੋਲਨ ਦੀ ਸੁਰੂਆਤ ਹੋਈ। ਸਾਰੇ ਚਿੰਤਕ ਇਹ ਗੱਲ ਸਵੀਕਾਰ ਕਰਦੇ ਹਨ ਕਿ ਸਮਾਜ ਦੇ ਹਰ ਇਕ ਅੰਗ ਨੂੰ ਕ੍ਰਾਂਤੀਕਾਰੀ ਦ੍ਰਿਸ਼ਟੀ-ਕੋਣ ਨੇ ਚੰਗੀ ਤਰ੍ਹਾਂ ਪ੍ਰਭਾਵਿਤ ਕੀਤਾ। ਦੇਸ਼ ਦੇ ਰਾਜਸੀ ਖੇਤਰ ਵਿਚ ਮਹਾਤਮਾ ਗਾਂਧੀ ਦੀ ਆਮਦ, ਰੂਸੀ ਇਨਕਲਾਬ ਕਾਰਨ ਦੁਨੀਆਂ ਵਿਚ ਫੈਲੀ ਮਾਰਕਸਵਾਦੀ ਵਿਚਾਰਧਾਰਾ; ਫ਼ਰਾਇਡ, ਯੁੰਗ ਅਤੇ ਅੱਡਲਰ ਵਰਗੇ ਜੀਵ-ਵਿਗਿਆਨਕਾਂ ਦੀਆਂ ਮਨੋਵਿਗਿਆਨਕ ਅਤੇ ਲਿੰਗ ਪ੍ਰਵਿਰਤੀਆਂ ਬਾਰੇ ਖੋਜਾਂ ਨੇ ਮਨੁੱਖੀ ਜੀਵਨ ਦੇ ਅੰਦਰੂਨੀ ਮਰਮ ਨੂੰ ਸਮਝਣ ਵਿਚ ਮਹੱਤਵਪੂਰਣ ਭੂਮਿਕਾ ਨਿਭਾਈ। ਅਤੇ ਇਸ ਸਭ ਕਾਸੇ ਦਾ ਪ੍ਰਭਾਵ, ਮਰਾਠੀ ਸਾਹਿਤ ਉੱਪਰ, ਵਿਸ਼ੇਸ਼ ਰੂਪ ਵਿਚ ਹੋਇਆ। ਇਹਦੇ ਕਾਰਨ ਮਰਾਠੀ ਨਾਵਲ ਦਾ ਸਰੂਪ ਹੌਲੇ-ਹੌਲੇ ਬਦਲਣ ਲੱਗਾ। ਮਰਾਠੀ ਨਾਵਲ ਵਿਚ ਚਰਚਿੱਤ ਵਿਸ਼ਿਆਂ ਵਿਚ ਵਾਧਾ ਹੋਇਆ। ਹੁਣ ਮਰਾਠੀ ਨਾਵਲਾਂ ਦਾ ਉਦੇਸ਼ ਆਰਥਕ ਸੁਤੰਤ੍ਰਤਾ ਦੀ ਪ੍ਰਾਪਤੀ ਸੀ। ਉਕਤ ਵਰਣਨ ਵੱਖੋ-ਵੱਖ ਵਿਚਾਰਧਾਰਾਵਾਂ ਵੱਖ-ਵੱਖ ਨਾਵਲਾਂ ਵਿਚੋਂ ਪ੍ਰਗਟ ਹੋਣ ਲੱਗ ਪਈਆਂ। ਹਰੀ ਭਾਊ ਨੇ ਆਪਣੇ ਆਗਾਮੀ ਨਾਵਲਾਂ ਵਿਚ ਆਦਰਸ਼ਵਾਦ ਨੂੰ ਤਲਾਂਜਲੀ ਦੇ ਕੇ ਸਮਾਜ ਦੇ ਆਰਥਕ ਵਿਕਾਸ ਦੀਆਂ ਗੱਲਾਂ ਛੁਹੀਆਂ ਅਤੇ ਵਾਮਨ ਮਲ੍ਹਾਰ ਜੋਸ਼ੀ ਦੇ ਨਾਵਲਾਂ ਵਿਚ ਇਸ ਆਦਰਸ਼ਵਾਦ ਅਤੇ ਵਿਚਾਰਧਾਰਾ ਦਾ ਰੂਪ ਬਿਲਕੁਲ ਭਿੰਨ ਹੈ। ਵਾਮਨ ਮਲ੍ਹਾਰ ਜੋਸ਼ੀ ਦੇ ਨਾਵਲ ਭਾਵੇਂ ਗਿਣਤੀ ਵਿਚ ਥੋੜੇ ਹਨ, ਪਰ ਉਹਨਾਂ ਨਾਵਲਾਂ ਵਿਚ ਵਿਅਕਤ ਜੀਵਨ ਦੀ ਭਰਪੂਰ ਜਾਣਕਾਰੀ, ਨੈਤਿਕ ਅਤੇ ਸਮਾਜਿਕ ਗਹਿਰ ਗੰਭੀਰ ਸਮੱਸਿਆ ਦਾ ਬੋਧ ਕਰਾਉਣ ਵਾਲੀ ਵਿਚਾਰਸ਼ੀਲਤਾ ਅਤੇ ਯਥਾਰਥਕ ਚਿੰਤਨ ਕਲਾ ਕਾਰਨ ਜੋਸ਼ੀ ਦੇ ਨਾਵਲ ਮਰਾਠੀ ਨਾਵਲ ਖੇਤਰ ਵਿਚ ਆਪਣੀ ਵੱਖਰੀ

ਮਹੱਤਵਪੂਰਣ ਪਛਾਣ ਰੱਖਦੇ ਹਨ । ਵਾਮਨ ਮਲ੍ਹਾਰ ਜੋਸ਼ੀ ਦੇ ਇਕ ਹੋਰ ਸਮਕਾਲੀ ਨਾਵਲਕਾਰ ਡਾ। ਸ਼੍ਰੀਧਰ ਵਯੰਕਟੇਸ਼ ਕੇਤਕਰ ਨੇ ਜੋਸ਼ੀ ਦੇ ਯਥਾਰਥ ਚਿੰਤਨ ਨੂੰ ਆਪਣੇ ਸਮਾਜ-ਸ਼ਾਸਤ੍ਰੀ ਦ੍ਰਿਸ਼ਟੀਕੋਣ ਦੁਆਰਾ ਵਧੇਰੇ ਪ੍ਰਫੁਲਤ ਕੀਤਾ । ਡਾ: ਕੇਤਕਰ ਦੇ ਨਾਵਲਾਂ ਵਿਚ ਸਫੇਦ-ਪੋਸ਼ ਸਮਾਜ ਦੇ ਅਨੇਕਾਂ ਵਿਅਕਤੀਆਂ ਦੇ ਚਿੱਤਰ ਪੇਸ਼ ਹੋਏ । ਇਸੇ ਪ੍ਰਕਾਰ ਉਹਨਾਂ ਦੇ ਨਾਵਲਾਂ ਵਿਚ ਅਨੇਕਾ ਸਮਾਜਿਕ, ਨੈਤਿਕ, ਅਤੇ ਬੌਧਿਕ ਪ੍ਰਸ਼ਨਾਂ ਦੀ ਚਰਚਾ ਮਿਲਦੀ ਹੈ । ਉਹਨਾਂ ਦੇ ਨਾਵਲਾਂ ਵਿਚ ਸਮਾਜਿਕ ਵਿਸ਼ਿਆਂ ਦਾ ਕਾਵਿਕ-ਰੂਪ ਵਿਖਾਈ ਦੇਂਦਾ ਹੈ । ਤਾਂ ਵੀ ਉਹਨਾਂ ਨੇ ਨਾਵਲਾਂ ਦੇ ਜੀਵਨ ਦਰਸ਼ਨ ਨੂੰ ਅੱਖੋਂ ਉਹਲੇ ਨਹੀਂ ਕੀਤਾ ਜਾ ਸਕਦਾ ।

ਨਾ: ਸੀ: ਫਡਕੇ, ਵਿ: ਸ: ਖਾਂਡੇਕਰ, ਗ: ਚਯੰ ਮਾਡਖੋਲਕਰ, ਪ੍ਰ: ਯ: ਦੇਸ਼ਪਾਂਡੇ, ਭਾ: ਵਿ: ਊਰਟ, ਮਾਮਾ ਵਰੇਰਕਰ, ਆਦਿ ਇਸ ਕਾਲ ਦੇ ਹੋਰ ਅਨੇਕਾਂ ਨਾਵਲਕਾਰ ਹਨ । ਮਰਾਠੀ ਨਾਵਲ ਨੂੰ ਸਭ ਤੋਂ ਪਹਿਲਾਂ ਨਾ: ਸੀ: ਫਡਕੇ ਨੇ ਕਲਾਤਮਕ ਰੂਪ ਦਿੱਤਾ । ਉਹਨਾਂ ਨੇ ਮਰਾਠੀ ਨਾਵਲ ਨੂੰ ਤਕਨੀਕੀ ਰੂਪ ਦਿੱਤਾ । ਨਾਵਲ ਮੂਲ ਰੂਪ ਵਿਚ ਇਕ ਲਲਿਤ ਕਲਾ ਹੈ । ਕਹਾਣੀ ਜਾਂ ਨਾਵਲ ਦੂਜੀਆਂ ਵਾਰਤਕ ਰਚਨਾਵਾਂ ਨਾਲੋਂ ਭਿੰਨ ਹੈ । ਕਿਸੇ ਲਿਖਤ ਦੇ ਉਦੇਸ਼ ਤੋਂ ਉਸ ਰਚਨਾ ਦਾ ਸਰੂਪ ਨਿਸ਼ਚਿਤ ਕੀਤਾ ਜਾਂਦਾ ਹੈ । ਇਸ ਦੀ ਪ੍ਰਤੱਖ ਪਛਾਣ ਫਡਕੇ ਦੀਆਂ ਕਲਾਤਮਕ ਲਿਖਤਾਂ ਤੋਂ ਪ੍ਰਗਟ ਹੁੰਦੀ ਹੈ । ਫਡਕੇ ਦੁਆਰਾ ਰਚਨਾਤਮਕ ਉਪਰ ਦਿੱਤਾ ਬਲ ਉਹਨਾਂ ਦੇ ਨਾਵਲਾਂ ਲਈ ਹਾਨੀਕਾਰਕ ਸਿੱਧ ਹੋਇਆ । ਇਸ ਕਥਨ ਨੂੰ ਸਵੀਕਾਰ ਕਰਕੇ ਵੀ ਇਸ ਸੱਚਾਈ ਤੋਂ ਮੁਖ ਨਹੀਂ ਮੋੜਿਆ ਜਾ ਸਕਦਾ ਕਿ ਮਰਾਠੀ ਨਾਵਲ ਨੂੰ ਉਹਨਾਂ ਨੇ ਇਕ ਮਹੱਤਵਪੂਰਣ ਮੋੜ ਦਿੱਤਾ । ਫਡਕੇ ਦੇ ਨਾਵਲ ਅਤਿਅੰਤ ਲੋਕਪ੍ਰਿਯ ਸਿੱਧ ਹੋਏ ; ਉਹਨਾਂ ਦੇ ਨਾਵਲਾਂ ਦੀ ਸੰਬੋਧਨ-ਮੁਖੀ ਸ਼ੈਲੀ, ਵਿਸ਼ਿਆਂ ਦਾ ਨੁਭਾਵਿਕ ਚਿੱਤ੍ਰਣ, ਅਤੇ ਉਹਨਾਂ ਵਿਚੋਂ ਦਿੱਸਣ ਵਾਲਾ ਮਨੁੱਖੀ ਮਨ ਅਤੇ ਜੀਵਨ ਦਾ ਸੂਖਮ ਸਰੂਪ, ਇਹ ਸਾਰਾ ਕੁਝ ਨਵੇਂ ਨਾਵਲਕਾਰਾਂ ਲਈ ਪ੍ਰੇਰਣਾਮਈ ਸਿੱਧ ਹੋਇਆ । ਫਡਕੇ ਦੇ ਸਮਕਾਲੀ ਨਾਵਲਕਾਰਾਂ ਵਿਚੋਂ ਵਿ: ਸ: ਖਾਂਡੇਕਰ ਅਤੇ ਮਾਮਾ ਵਰੇਰਕਰ ਦਾ ਜ਼ਿਕਰ ਵਿਸ਼ੇਸ਼ ਰੂਪ ਵਿਚ ਕਰਨਾ ਜ਼ਰੂਰੀ ਹੈ । ਵਿ: ਸ: ਖਾਂਡੇਕਰ ਦੇ ਨਾਵਲਾਂ ਜਾਂ ਉਹਨਾਂ ਦੀਆਂ ਲਲਿਤ ਲਿਖਤਾਂ ਦਾ ਪ੍ਰਮੁੱਖ ਬਲ ਭਾਵ ਉਹਨਾਂ 'ਚ ਵਿਅਕਤ ਹੋਣ ਵਾਲਾ ਮਾਨਵਵਾਦੀ ਦ੍ਰਿਸ਼ਟੀਕੋਣ ਅਤੇ ਸੌਂਦਰਯ ਪ੍ਰੇਮ ਅੱਗੋਂ ਆਉਣ ਵਾਲੇ ਲੇਖਕਾਂ ਲਈ ਪ੍ਰੇਰਣਾਤਮਕ ਸਹਾਨਭੂਤੀ ਸਿੱਧ ਹੋਇਆ । ਫਡਕੇ ਨਾ ਕੇਵਲ ਸੂਖਮ ਅਤੇ ਰਹਿਨੁਮਾਈ ਭਰਪੂਰ ਸੌਂਦਰਯ ਦ੍ਰਿਸ਼ਟੀ ਜਾਂ ਉਹਨਾਂ ਦੀ ਕਲਾਤਮਕ ਸੂਝ ਬੂਝ ਕਰਕੇ, ਸਗੋਂ ਉਹਨਾਂ ਦੀ ਸਹਾਨਭੂਤੀ ਅਤੇ ਨੇੜਤਾ ਕਾਰਨ ਖਾਂਡੇਕਰ ਲੋਕਪ੍ਰਿਯ ਨਾਵਲਕਾਰ ਬਣੇ । ਫਡਕੇ ਅਤੇ ਖਾਂਡੇਕਰ ਦੇ ਬਹੁਤ ਸਾਰੇ ਨਾਵਲ ਹਨ । ਉਹਨਾਂ ਵਿਚਲਾ ਜੀਵਨ ਦਰਸ਼ਨ ਵਿਸ਼ੇਸ਼ ਕਰਕੇ ਮੱਧਵਰਗੀ ਸਮਾਜ ਦੇ ਸਫੇਦ-ਪੋਸ਼ ਲੋਕਾਂ ਨਾਲ ਸੰਬੰਧਿਤ ਹੈ । ਇਸ ਕਾਲ ਦੇ ਨਾਵਲਕਾਰ ਮਾਮਾ ਵਰੇਰਕਰ ਨੇ ਸਫੇਦ-ਪੋਸ਼ ਲੋਕਾਂ ਦੇ ਨਾਲ-ਨਾਲ ਆਪਣੇ ਆਲੇ ਦੁਆਲੇ ਦੇ ਸਮਾਜ ਦੇ ਹੋਰ ਵਰਗਾਂ ਦੇ ਜੀਵਨ ਨੂੰ ਵੀ ਆਪਣੇ ਨਾਵਲਾ ਵਿਚ ਚਿੱਤ੍ਰਿਆ । ਕਾਰਖਾਨਿਆਂ ਦੇ ਮਜ਼ੂਰ, ਕਾਮਗਾਰ, ਕੋਂਕਣ ਦੇ ਨਿਮਨ

ਲੋਕਾਂ ਅਤੇ ਦੇਵਦਾਸੀਆਂ ਦੇ ਚਰਿੱਤਰ ਚਿੱਤ੍ਰਣ ਵਰੇਰਕਰ ਦੇ ਨਾਵਲਾਂ ਵਿਚ ਪਹਿਲੀ ਵਾਰ ਚਿੱਤਰੇ ਗਏ। ਇਸ ਦ੍ਰਿਸ਼ਟੀ ਤੋਂ ਮਰਾਠੀ ਨਾਵਲ ਨੂੰ ਉਹਨਾਂ ਨੇ ਵਧੇਰੇ ਵਿਕਸਿਤ ਕੀਤਾ।

ਕਲਾ ਦਾ ਇਹ ਰੂਪ ਨਾਵਲ ਇਸ ਕਾਲ ਵਿਚ ਵਧੇਰੇ ਲੋਕਪ੍ਰਿਯ ਹੋਇਆ। ਅਨੇਕਾਂ ਨਵੇਂ ਲੇਖਕ ਨਾਵਲ-ਖੇਤਰ ਵਿਚ ਦਾਖਲ ਹੋਏ। ਮਰਾਠੀ ਨਾਵਲ ਵਿਚ ਕ੍ਰਾਂਤੀਕਾਰਾਂ ਤੋਂ ਲੈ ਕੇ ਵੇਸ਼ਵਾਵਾਂ ਤਕ ਦੇ ਜੀਵਨ ਅੰਕਿਤ ਹੋਏ। ਮਾਰਕਸਵਾਦ ਤੋਂ ਲੈ ਕੇ ਗਾਂਧੀਵਾਦ ਆਦਿ ਤਕ ਅਨੇਕਾਂ ਵਾਦਾਂ ਦਾ ਜ਼ਿਕਰ ਨਾਵਲਾਂ ਵਿਚ ਹੋਣ ਲੱਗਾ। ਮਰਾਠੀ ਨਾਵਲ ਦੇ ਉਦੇਸ਼ਾਂ ਵਿਚ ਵੰਨਸੁਵੰਨਤਾ ਆਈ। ਅਨੇਕਾਂ ਨਵੇਂ ਪ੍ਰਯੋਗ ਹੋਣ ਲਗ ਪਏ। ਇਕ-ਮੁੱਖੀ ਅਨੇਕ-ਮੁੱਖੀ, ਆਦਿ ਵੱਖ-ਵੱਖ ਰੂਪਾਂ ਦੀ ਸਿਰਜਣਾ ਸ਼ੁਰੂ ਹੋਈ। ਇਕ ਪਾਸੇ ਮਰਾਠੀ ਨਾਵਲ ਦਾ ਕਲਾਤਮਕ ਦ੍ਰਿਸ਼ਟੀ ਤੋਂ ਵਿਕਾਸ ਹੋਣਾ ਸ਼ੁਰੂ ਹੋਇਆ ਅਤੇ ਦੂਜੇ ਪਾਸੇ ਇਸ ਕਾਲ ਵਿਚ ਕੇਵਲ ਮਨੋਰੰਜਨ ਪੇਸ਼ ਕਰਨ ਤੇ ਕਲਾਤਮਕ ਪੱਖ ਤੋਂ ਨੀਵੀਂ ਪੱਧਰ ਵਾਲੇ ਨਾਵਲਾਂ ਵਿਚ ਭਰਪੂਰ ਵਾਧਾ ਹੋਣ ਲੱਗਾ। ਭਿੰਨ-ਭਿੰਨ ਪ੍ਰਵਿਰਤੀਆਂ ਦੇ ਪਾਠਕਾਂ ਦੀ ਤ੍ਰਿਪਤੀ ਇਹਨਾਂ ਅਤੇ 'ਸੁਰਸ' ਨਾਵਲਾਂ, ਅਨੁਵਾਦਿਤ ਨਾਵਲਾਂ, ਰਹੱਸਮਈ ਅਤੇ ਰੁਮਾਂਚਕ ਕਥਾਵਾਂ ਦਾ ਪ੍ਰਵਾਹ ਨਾਵਲਕਾਰਾਂ ਨੇ ਲਗਾਤਾਰ ਸ਼ੁਰੂ ਕਰ ਦਿੱਤਾ। ਇੰਜ ਹੀ ਇਤਿਹਾਸਕ ਨਾਵਲਾ ਦੀਆਂ ਲੜੀਆਂ ਸ਼ੁਰੂ ਹੋ ਗਈਆਂ।

ਸਲਗ ਨਾਵਲ ਲਿਖਣ ਦੇ ਨਾਲ-ਨਾਲ ਮਨ-ਪ੍ਰਚਾਵੇ ਲਈ ਅਨੇਕਾਂ ਨਾਵਲ ਲਿਖੇ ਗਏ। ਪਟ ਮਰਾਠੀ ਨਾਵਲ ਦੇ ਵਿਕਾਸ ਵਿਚ ਜਿਨ੍ਹਾਂ ਲੇਖਕਾਂ ਦੀ ਦੇਣ ਵਧੇਰੇ ਮਹੱਤਵਪੂਰਣ ਹੈ, ਉਹਨਾਂ ਬਾਰੇ ਹੀ ਏਥੇ ਚਰਚਾ ਕਰਨੀ ਜ਼ਰੂਰੀ ਹੈ।

ਵਿਸ਼ਾਮ ਬੇਡੇਕਰ ਦਾ ਪ੍ਰਸਿਧ ਨਾਵਲ 'ਰਣਾਂਗਣ' ਮਰਾਠੀ ਨਾਵਲ ਦੇ ਵਿਕਾਸ ਵਿਚ ਇਕ ਮੀਲ ਪੱਥਰ ਸਿੱਧ ਹੋਇਆ। ਮਰਾਠੀ ਨਾਵਲ-ਇਤਿਹਾਸ ਵਿਚ ਕਲਾ ਮਾਧਿਅਮ ਦਾ ਉਪਯੋਗ ਕਈ ਵੱਖੋ-ਵੱਖ ਉਦੇਸ਼ਾਂ ਦੀ ਸਿੱਧੀ ਲਈ ਕੀਤਾ ਗਿਆ। ਕਦੇ ਨਾਵਲ ਮਨੋਰੰਜਨ ਤੇ ਕਦੇ ਕਿਸੇ ਵਿਸ਼ੇਸ਼ ਪ੍ਰਕਾਰ ਦੇ ਗਿਆਨ ਦਾ ਸਾਧਨ ਬਣਿਆ। ਨਾਵਲ ਨੂੰ ਕਲਾਤਮਕ ਰੂਪ ਦੇਣ ਦੇ ਨਾਲ-ਨਾਲ ਉਹਦੇ ਦੁਆਰਾ ਜੀਵਨ ਦੀ ਤਹਿ ਹੇਠ ਵਿਚਰਦੀਆਂ ਮੂਲ ਸਮੱਸਿਆਵਾਂ ਦਾ ਦਿਲਚਸਪ ਵਰਣਨ 'ਰਣਾਂਗਣ' ਦੁਆਰਾ ਵਿਸ਼ੇਸ਼ ਰੂਪ ਵਿਚ ਕਰਨ ਦਾ ਜਤਨ ਕੀਤਾ ਗਿਆ। ਇਸ ਨਾਵਲ ਵਿਚ ਯੂਰਪ ਦੀ ਜੰਗ ਨਾਲ ਬੰਜਰ ਕੀਤੀ ਗਈ ਭੂਮੀ ਤੇ ਇਕ ਭਾਰਤੀ ਨੌਜਵਾਨ ਅਤੇ ਇਕ ਜਰਮਨ ਜਿਊ ਮੁਟਿਆਰ ਦੀ ਪ੍ਰੇਮ-ਕਥਾ ਦਾ ਵਰਣਨ ਹੈ। ਇਸ ਨਾਵਲ ਦੁਆਰਾ ਜੰਗਬਾਜ਼ਾਂ ਦੀ ਬੇਰਹਿਮੀ, ਇਨਸਾਨਾਂ ਵਿਚਕਾਰ ਆਪਸੀ ਸੰਬੰਧਾਂ ਦੇ ਅਸੁਖਾਵੇਂ ਰੂਪ ਜਨਮ, ਮੌਤ, ਧਰਮਾਂ ਤੇ ਸਭਿਆਚਾਰਾ ਵਿਚਕਾਰ ਟੱਕਰ ਅਤੇ ਮਨੁੱਖੀ ਜੀਵਨ ਉੱਪਰ ਛਾਏ ਹੋਏ ਅਫ਼ਸੋਸਨਾਕ ਛਿਣਾਂ ਦਾ ਪ੍ਰਭਾਵਸ਼ਾਲੀ ਚਿੱਤ੍ਰਣ ਅੰਕਤ ਹੈ। ਇਸ ਕਾਲ ਵਿਚ ਆਪਣੇ ਸੁਤੰਤਰ ਵਿਅਕਤਿਤਵ ਦੀ ਪਛਾਣ ਕਰਨ ਵਾਲੀ ਸੁਸਿਖਿਅਤ ਇਸਤ੍ਰੀ ਦੇ ਧੀਰਜ ਅਤੇ ਨਿਰਭੈਤਾ ਦਾ ਚਿੱਤ੍ਰਣ ਵਿਭਾਵਰੀ ਸ਼ਿਰੂਰਕਰ ਨੇ ਆਪਣੇ ਨਾਵਲਾਂ ਵਿਚ ਕੀਤਾ। ਉਹਨਾਂ ਦੇ 'ਬਲੀ' ਨਾਵਲ ਵਿਚ 'ਮਾਂਗਗਾਰੂੜੀ' ਸ਼੍ਰੇਣੀ ਦੇ ਜੀਵਨ

ਦਾ ਚਿੱਤ੍ਰਣ ਹੈ । ਬਾ: ਸੀ: ਮਰਢੇਕਰ ਮਰਾਠੀ ਦੇ ਇਕ ਅਗਾਂਹਵਧੂ, ਪ੍ਰਯੋਗਵਾਦੀ ਪ੍ਰਤਿਭਾਸ਼ੀਲ ਕਵੀ ਹਨ । 'ਰਾਮੀਚਾ ਦਿਵਸ' ਨਾਵਲ ਵਿਚ ਵਿਅੰਗਾਤਮਕ ਬ੍ਰਿਤਾਂਤ ਪੇਸ਼ ਕਰਨ ਵਿਚ ਉਹਨਾਂ ਨੇ ਪਹਿਲ ਕੀਤੀ । 'ਤਾਂਬਡੀ ਮਾਤੀ', 'ਪਾਣੀ' ਆਦਿ ਉਹਨਾਂ ਦੇ ਦੂਜੇ ਨਾਵਲਾਂ ਵਿਚ ਬ੍ਰਿਤਾਂਤ ਦੀ ਅਸਲ ਕਾਵਿਕ ਰਸਿਕਤਾ ਅਤੇ ਵਿਸ਼ਿਆਂ ਦੀ ਭਿੰਨਤਾ ਵਿਲੱਖਣ ਭਾਂਤ ਦਿਖਾਈ ਦਿੰਦੀ ਹੈ । ਰ: ਵਾ: ਦਿਘੇ ਦਾ ਸੁਤੰਤਰ ਰੂਪ ਵਿਚ ਉੱਲੇਖ ਜ਼ਰੂਰ ਹੈ । 'ਸਰਾਈ', ਪਾਣ ਕਲਾ' ਨਾਵਲਾਂ ਦੁਆਰਾ ਉਹਨਾਂ ਨੇ ਪ੍ਰਾਦੇਸ਼ਕ ਮਰਾਠੀ ਨਾਵਲ ਦੇ ਖੇਤਰ ਵਿਚ ਪ੍ਰਵੇਸ਼ ਕੀਤਾ । ਇਹ ਨਾਵਲ ਬੇਸ਼ਕ ਰੰਜਨਾਤਮਕ ਹੈ ਪਰ ਇਸਦਾ ਯਥਾਰਥ ਚਿੱਤ੍ਰਣ ਏਨਾ ਤਾਜ਼ਾ ਹੈ ਕਿ ਇਹ ਉਸ ਸਮੇਂ ਦੇ ਹੋਰ ਮਰਾਠੀ ਨਾਵਲਾਂ ਵਿਚ ਉਕਾ ਹੀ ਨਹੀਂ ਮਿਲਦਾ ।

ਸੰਨ 1945 ਦੇ ਕਰੀਬ ਮਰਾਠੀ ਵਿਚ ਕਥਾ ਸਾਹਿਤ ਤੇ ਕਵਿਤਾ ਦੇ ਖੇਤਰਾਂ ਵਿਚ ਕਲਾ ਰੂਪਾਂ ਦੀ ਦ੍ਰਿਸ਼ਟੀ ਤੋਂ ਇਕ ਵੱਡੀ ਤਬਦੀਲੀ ਆਈ । ਨਵੀਂ ਜਾਣਕਾਰੀ, ਸਾਧਾਰਣ ਲੋਕਾਂ ਦਾ ਧਿਆਨ ਖਿੱਚਣ ਲਈ ਸ਼ੈਲੀ, ਪ੍ਰਤੀਮਾਨਾਂ ਤੇ ਪ੍ਰਤੀਕਾਂ ਦੀ ਯੋਗ ਵਰਤੋਂ, ਮਨੁੱਖੀ ਮਨ ਦੀਆਂ ਅੰਦਰਲੀਆਂ ਸੰਵੇਦਨਾਵਾਂ ਦਾ ਚਿੱਤ੍ਰਣ ਆਦਿ ਅਨੇਕਾ ਪੱਖਾਂ ਤੋਂ ਕਵਿਤਾ ਅਤੇ ਨਵੀਂ ਕਹਾਣੀ ਸਮ੍ਰਿਧ ਹੁੰਦੀ ਗਈ । ਇਸ ਨਵੀਨਤਾ ਦਾ ਪ੍ਰਭਾਵ ਮਰਾਠੀ ਨਾਵਲ ਨੇ ਵੀ ਗ੍ਰਹਿਣ ਕੀਤਾ । ਪ੍ਰਾਦੇਸ਼ਿਕ ਨਾਵਲ ਇਸ ਕਾਲ ਦੀ ਮਹੱਤਵਪੂਰਣ ਦੇਣ ਹਨ । ਵਯੰਕਟੇਸ਼ ਮਾਡੂਲਕਰ, ਗੋ: ਨੀ· ਦਾਂਡੇਕਰ, ਸ਼੍ਰੀ ਨਾ: ਪੇਂਡਸੇ ਦੇ ਨਾਵਲਾਂ ਦਾ ਇਸ ਸੰਦਰਭ ਵਿਚ ਜ਼ਿਕਰ ਕਰਨਾ ਅਤਿ ਜ਼ਰੂਰੀ ਹੈ । ਸ਼੍ਰੀ ਨਾ: ਪੇਂਡਸੇ ਦੀ ਇਸ ਖੇਤਰ ਵਿਚ ਮਹੱਤਵਪੂਰਣ ਦੇਣ ਹੈ । ਉਹਨਾਂ ਦੀਆਂ ਲਿਖਤਾਂ ਦੀ ਸ਼ੁਰੂਆਤ ਪ੍ਰਾਦੇਸ਼ਕ ਨਾਵਲ ਦੁਆਰਾ ਹੋਈ । ਉਹਨਾਂ ਦੀ ਕਲਾ ਪ੍ਰਾਦੇਸ਼ਕ ਚਿੱਤ੍ਰਣ ਤੋਂ ਇਲਾਵਾ ਵੱਖਰੇ ਮਾਰਗ ਤੇ ਵਿਕਸਿਤ ਹੁੰਦੀ ਰਹੀ । ਪੇਂਡਸੇ ਨੇ ਵੱਖਰੀ ਭਾਂਤ ਦੇ ਨਾਵਲ 'ਰਥਚਕਰ' ਅਤੇ ਆਕਟੋਪਸ' ਆਦਿ ਲਿਖੇ । ਇਹ ਉਸ ਦੇ ਵਿਕਾਸ ਦੀ ਗਵਾਹੀ ਪੇਸ਼ ਕਰਦੇ ਹਨ ।

1960 ਤੋਂ 1970 ਤਕ ਦਾ ਦਹਾਕਾ ਮਰਾਠੀ ਨਾਵਲ ਦੇ ਵਿਕਾਸ ਦੀ ਦ੍ਰਿਸ਼ਟੀ ਤੋਂ ਵਧੇਰੇ ਮਹੱਤਵਪੂਰਣ ਹੈ । ਇਸ ਦਹਾਕੇ ਵਿਚ ਨਾਵਲ ਵਧੇਰੇ ਯਥਾਰਥਕ ਅਤੇ ਸੰਕੇਤਕ ਰੂਪ ਧਾਰਨ ਕਰਨ ਲੱਗਾ । ਇਸ ਕਾਲ ਵਿਚ ਮਰਾਠੀ ਨਾਵਲ ਦਾ ਪ੍ਰਵਾਹ ਦੋ ਦਿਸ਼ਾਵਾਂ ਵਿਚ ਹੋਇਆ ਦਿਖਾਈ ਦੇਂਦਾ ਹੈ । ਇਕ ਪ੍ਰਵਾਹ ਭੂਤਕਾਲ ਦੇ ਆਲੇ-ਦੁਆਲੇ ਘੁੰਮਦਾ ਰਿਹਾ । ਇਤਿਹਾਸ ਤੇ ਪੁਰਾਣਕ ਵਿਅਕਤੀਆਂ ਦੇ ਚਿੱਤ੍ਰਣ ਕਰਦੇ ਉਹਨਾਂ ਤੋਂ ਪ੍ਰੇਰਨਾ ਤੇ ਹੱਲਾਸ਼ੇਰੀ ਪ੍ਰਾਪਤ ਕਰਨ ਦੀ ਦ੍ਰਿਸ਼ਟੀ ਤੋਂ ਇਸ ਕਾਲ ਦੇ ਅਨੇਕਾਂ ਨਾਵਲ ਲਿਖੇ ਗਏ । ਅਜੋਕੇ ਕਾਲ ਦੇ ਵਿਆਪਕ ਜੀਵਨ ਵਿਚਲੇ ਦਲਿੱਦਰ, ਕਰੂਪਤਾ, ਭੈਅ ਅਤੇ ਖ਼ੁਦਗਰਜ਼ ਜੀਵਨ ਦਾ ਚਿੱਤ੍ਰਣ ਕੁਝ ਨਾਵਲਾਂ ਵਿਚ ਕੀਤਾ ਗਿਆ । ਦੋਵੇਂ ਪ੍ਰਕਾਰ ਦੇ ਨਾਵਲਾਂ ਦੀ ਆਪੋ ਆਪਣੀ ਮਹੱਤਤਾ ਹੈ । ਪਹਿਲਾ ਪ੍ਰਵਾਹ ਰੋਮਾਂਚਕ, ਆਦਰਸ਼ਕ ਅਤੇ ਮਨੋਰੰਜਨਾਤਮਕ ਚਿੱਤ੍ਰਣ ਦੀ ਪੇਸ਼ਕਾਰੀ ਹੈ । ਦੂਜਾ ਪ੍ਰਵਾਹ ਵਾਸਤਵਿਕ ਜੀਵਨ ਦੇ ਆਲੇ ਦੁਆਲੇ ਘੁੰਮਦਾ ਮਨੋਰੰਜਨ ਦੇ ਆਦਰਸ਼ਵਾਦੀ ਚਿੰਨ੍ਹ ਅਖ਼ਤਿਆਰ ਕਰਦਾ ਪ੍ਰਤੀਤ ਹੁੰਦਾ ਹੈ । ਵਿ: ਸ: ਖਾਂਡੇਕਰ ਦਾ 'ਯਯਾਤੀ,

ਨਾਵਲ ਅਤੇ ਰਣਜੀਤ ਦੇਸਾਈ ਵਿਸ਼ੇਸ਼ ਉਦਾਹਰਣ ਹੈ। 'ਯਯਾਤੀ' ਨਾਵਲ ਵਿਚ ਖਾਂਡੇਕਰ ਨੇ ਮਹਾਂਭਾਰਤ ਵਿਚਲੇ ਯਯਾਤੀ ਦਾ ਲੇਖਾ-ਚਿੱਤਰ ਪ੍ਰਤੀਕਾਤਮਕ ਰੂਪ ਵਿਚ ਪੇਸ਼ ਕਰਕੇ ਉਹਦੇ ਦੁਆਰਾ ਅਜੋਕੇ ਭੋਗਵਾਦੀ ਮਨੁੱਖ ਦੀ ਅਫ਼ਸੋਸਨਾਕ ਹਾਲਤ ਦਾ ਚਿੱਤ੍ਰਣ ਕੀਤਾ ਹੈ। ਰਣਜੀਤ ਦੇਸਾਈ ਨੇ 'ਸਵਾਮੀ' ਨਾਵਲ ਵਿਚ ਮਹਾਨ ਮਾਧਵ ਰਾਓ ਪੇਸ਼ਵਾ ਦਾ ਜੀਵਨ ਚਰਿੱਤਰ ਪੇਸ਼ ਕੀਤਾ ਹੈ। ਇਕ ਇਤਿਹਾਸਕ ਸੂਰਮੇ ਅਤੇ ਰਾਜ ਭਾਗ ਦੇ ਮਾਲਕ ਦਾ ਵਿਅਕਤੀ ਚਰਿੱਤਰ ਪਰੰਪਰਿਕ ਵਿਧੀ ਨਾਲ ਉਲੀਕਿਆ ਹੈ। ਉਸ ਪੁਰਸ਼ੋਤਮ ਪੁਰਖ ਦੇ ਵਿਅਕਤੀਗਤ ਸੁਖਾਂ-ਦੁੱਖਾਂ ਦੀ ਜੀਵਨ ਕਹਾਣੀ ਪੇਸ਼ ਕਰਨ ਦੀ ਕੋਸ਼ਿਸ਼ ਕੀਤੀ ਹੈ। 'ਸਵਾਮੀ' ਅਤੇ 'ਯਯਾਤੀ' ਨਾਵਲ ਅਤਿਅੰਤ ਲੋਕ-ਪ੍ਰਿਯ ਹੋਏ। ਇਹਨਾਂ ਨਾਵਲਾਂ ਦੁਆਰਾ ਇਤਿਹਾਸਕ ਅਤੇ ਚਰਿੱਤਰਾਤਮਕ ਨਾਵਲਾਂ ਦੀ ਨਵੀਂ ਪਰੰਪਰਾ ਦਾ ਮੁੱਢ ਬੱਝਾ। 'ਸਵਾਮੀ' ਤੋਂ ਪਿੱਛੋਂ ਅਨੇਕਾਂ ਇਤਿਹਾਸਕ ਨਾਲ ਲਿਖੇ ਗਏ। ਇਤਿਹਾਸ ਵਿਚ ਕਿਸੇ ਵਿਅਕਤੀ ਦੇ ਜੀਵਨ ਦੀ ਜਿਹੜੀ ਤਸਵੀਰ ਉੱਘੜਦੀ ਹੈ ਉਸ ਤੋਂ ਵੱਖਰੇ ਜਾਂ ਵਿਰੋਧੀ ਕਿਸਮ ਦੇ ਵਿਅਕਤੀ ਚਿੱਤਰ ਪੇਸ਼ ਕਰਨ ਦੇ ਜਤਨ ਇਸ ਨਾਵਲ ਤੋਂ ਪਿੱਛੋਂ ਕੀਤੇ ਗਏ ਦਿਖਾਈ ਦੇਂਦੇ ਹਨ। ਸਮਾਜਕ ਅਤੇ ਰਾਜਸੀ ਖੇਤਰ ਦੇ ਅਨੇਕਾਂ ਪ੍ਰਸਿੱਧ ਵਿਅਕਤੀਆਂ ਦੇ ਚਰਿੱਤਰਾਤਮਕ ਨਾਵਲ ਲਿਖਣ ਦੀ ਇਕ ਨਵੀਂ ਲੀਹ, ਮਰਾਠੀ ਨਾਵਲ ਵਿਚ ਪੈਣੀ ਸ਼ੁਰੂ ਹੋਈ। ਜਾਵਰਕਰ, ਡਾ: ਆਨੰਦੀ ਬਾਈ ਜੋਸ਼ੀ ਅਤੇ ਉਹਨਾਂ ਦੇ ਪਤੀ ਗੋਪਾਲ ਰਾਓ ਜੋਸ਼ੀ ਦੁਆਰਾ ਲੋਕ ਮਾਨਯ ਤਿਲਕ ਦੇ ਜੀਵਨ ਬਾਰੇ ਨਾਵਲ ਲਿਖੇ ਗਏ। ਇਹਨਾ ਦੇ ਇਤਿਹਾਸਕ ਨਾਵਲ ਹਰੀ ਭਾਊ ਆਪਣੇ ਤੋਂ ਪਹਿਲਾਂ ਦੇ ਪ੍ਰਲੱਲਤ ਅਦਭੁਤ ਰਸ ਪੂਰਣ ਰੋਮਾਂਚਕ ਨਾਵਲ ਅਤੇ ਮਨੋਰੰਜਨਾਤਮਕ ਨਾਵਲ ਦੇ ਆਲੇ-ਦੁਆਲੇ ਘੁੰਮਦੇ ਪ੍ਰਤੀਤ ਹੁੰਦੇ ਹਨ। ਨਾਵਲ ਦਾ ਸਾਹਿੱਤਕ ਰੂਪ ਇਸ ਦਹਾਕੇ ਵਿਚ ਏਨਾ ਹਰਮਨਪਿਆਰਾ ਹੋਇਆ ਕਿ ਪੁ: ਸ਼ਿ: ਰੇਗੇ, ਆਰਤੀ ਪ੍ਰਭੂ ਆਦਿ ਅਨੇਕਾਂ ਪ੍ਰਸਿੱਧ ਕਵੀਆਂ ਨੇ ਇਸ ਮਾਧਿਅਮ ਨੂੰ ਅਪਣਾ ਕੇ ਅਨੇਕਾਂ ਚੰਗੇ ਨਾਵਲ ਲਿਖੇ।

ਉਕਤ ਨਾਵਲ ਦਾ ਦੂਜਾ ਪ੍ਰਵਾਹ ਵਾਸਤਵਿਕਤਾ ਦਾ ਸਪੱਸ਼ਟ ਅਤੇ ਨਿਝਕ ਪ੍ਰਗਟਾਵਾ ਕਰਦਾ ਹੈ। ਇਸ ਪ੍ਰਕਾਰ ਦੇ ਅਨੇਕਾਂ ਨਾਵਲ ਲਿਖੇ ਗਏ। ਕੋਂਕਣ ਦੇ ਕਿਸੇ ਇਕ ਟੱਬਰ ਦੀ ਇਸਤ੍ਰੀ, ਕਾਲਜ ਦਾ ਕੋਈ ਨੌਜਵਾਨ ਵਿਦਿਆਰਥੀ, ਬੰਬਈ ਵਰਗੇ ਸ਼ਹਿਰ ਵਿਚ ਦਿਸ਼ਾਹੀਣ ਜੀਵਨ ਭੋਗਣ ਵਾਲੇ ਅਤੇ ਉਹਦੇ ਕਾਰਨ ਗੁੰਡਾ-ਗਰਦੀ ਕਰਨ ਵਾਲੇ ਨੌਜਵਾਨ ਮੁੰਡੇ, ਝੁੱਗੀਆਂ ਵਿਚ ਵਸਣ ਵਾਲੇ ਲੋਕਾਂ ਦੇ ਰੇਖਾ-ਚਿੱਤਰ ਮਰਾਠੀ ਨਾਵਲ ਵਿਚ ਪਹਿਲੀ ਵਾਰ ਉਲੀਕੇ ਗਏ। ਇਹਨਾਂ ਉਦੇਸ਼-ਪੂਰਣ ਨਾਵਲਾਂ ਦੀ ਭਾਸ਼ਾ ਵੀ ਵੱਖਰੀ ਭਾਂਤ ਦੀ ਹੈ। ਵਾਸਤਵਿਕਤਾ ਦੀ ਸੁਹਿਰਦਤਾ ਨੂੰ ਕਾਇਮ ਕਰਕੇ ਇਹਨਾਂ ਨਾਵਲਾਂ ਵਿਚ ਅਸ਼ਲੀਲਤਾ ਦੇ ਪਰੰਪ੍ਰਿਕ ਸੰਕੇਤ ਨਹੀਂ ਮਿਲਦੇ। ਭਾਸ਼ਾ ਵਾਕਰ ਚਿੱਤ੍ਰਣ ਵਿਚ ਵੀ ਸਪੱਸ਼ਟਤਾ ਅਤੇ ਬੇਬਾਕੀ ਆਉਣ ਲੱਗੀ। ਇਹਨਾਂ ਨਾਵਲਾਂ ਨੇ ਮਰਾਠੀ ਸਾਹਿਤ ਵਿਚ ਅਨੁਭਵ-ਵਿਸ਼ਵਾਸ ਵਿਸਤ੍ਰਿਤ ਕੀਤਾ। ਅਨੇਕਾਂ ਪੁਰਾਣੇ ਸੰਕੇਤਾਂ ਨੂੰ ਤਿਆਗ ਕੇ ਨਵੇਂ ਸੰਕੇਤਾਂ ਲਈ ਰਾਹ ਮੋਕਲੇ ਕੀਤੇ।

ਇਸ ਪ੍ਰਕਾਰ ਦੇ ਨਾਵਲਾਂ ਦੀ ਮਰਾਠੀ ਭਾਸ਼ਾ ਵਿਚ ਗਿਣਤੀ ਵਧੇਰੇ ਹੈ। ਇਹ ਗੱਲ ਵਿਵਾਦ-ਮੁਕਤ ਹੈ।

ਇਸ ਸੰਦਰਭ ਵਿਚ 'ਚੱਕਰ' ਅਤੇ 'ਮਾਹੀਮ ਦੀ ਖਾੜੀ' ਦੋਵੇਂ ਨਾਵਲ ਮਰਾਠੀ ਵਿਚ ਮਹੱਤਵਪੂਰਣ ਸਥਾਨ ਰੱਖਦੇ ਹਨ। 'ਮਾਹੀਮ ਦੀ ਖਾੜੀ' ਵਿਚ ਬੰਬਈ ਦੀਆਂ ਝੁੱਗੀਆਂ ਵਿਚ ਰਹਿਣ ਵਾਲੇ ਲੋਕਾਂ ਦਾ ਚਿੱਤ੍ਰਣ ਕੀਤਾ ਹੈ। ਕਿਸੇ ਸਰੀਰਕ ਰੋਗ ਵਾਂਗ ਸ਼ਹਿਰਾਂ ਨੂੰ ਕਲੰਕਿਤ ਕਰਨ ਵਾਲੀਆਂ ਝੁੱਗੀਆਂ ਅਜੋਕੇ ਸਮੇਂ ਦੀ ਸਭ ਤੋਂ ਵੱਡੀ ਸਮੱਸਿਆ ਹੈ। ਜਯਵੰਤ ਦਲਵੀ ਦੇ ਨਾਵਲ 'ਚੱਕਰ' ਵਿਚ ਝੁੱਗੀਆਂ ਵਿਚ ਰਹਿਣ ਵਾਲੇ ਲੋਕਾਂ ਦੇ ਗਤੀਹੀਣ ਜੀਵਨ ਦਾ ਚਿੱਤ੍ਰਣ ਮਿਲਦਾ ਹੈ। ਮਧੂ ਮੰਗੇਸ਼ ਕਰਣਿਕ ਦੇ ਨਾਵਲ 'ਮਾਹੀਮ ਦੀ ਖਾੜੀ' ਦਾ ਵਿਸ਼ਾ ਵੀ ਉਕਤ ਸਮੱਸਿਆ ਹੀ ਹੈ। ਮੂਲ ਵਿਸ਼ੇ ਦੇ ਨਾਲ-ਨਾਲ ਵਧ ਰਹੇ ਜ਼ੁਰਮ, ਵੇਸਵਾ ਗਮਨੀ, ਦਿਸ਼ਾਹੀਣ ਤੇ ਉੱਦੇਸ਼-ਰਹਿਤ ਜੀਵਨ ਬਤੀਤ ਕਰਨ ਵਾਲੇ ਨੌਜਵਾਨ, ਆਰਥਕ ਤੇ ਨੈਤਿਕ ਮੁੱਲ-ਵਿਧਾਨਾਂ ਦੀ ਪ੍ਰਸਪਰ ਨਿਰਭਰਤਾ ਆਦਿ ਪ੍ਰਸ਼ਨਾਂ ਨੂੰ ਲੇਖਕ ਨੇ ਇਸ ਨਾਵਲ ਵਿਚ ਉਭਾਰਿਆ ਹੈ।

ਮਧੂ ਮਹੇਸ਼ ਕਰਣਿਕ ਮਰਾਠੀ ਪਾਠਕਾਂ ਵਿਚਕਾਰ ਕਿਸੇ ਜਾਣ ਪਛਾਣ ਦੇ ਮੁਹਤਾਜ ਨਹੀਂ। ਬੀਤੇ ਪੰਦਰਾਂ ਵੀਹ ਸਾਲਾਂ ਵਿਚ ਜਿਹੜੀ ਨਵੀਂ ਪੀੜ੍ਹੀ ਮਰਾਠੀ ਗਲਪਕਾਰਾਂ ਦੀ ਉਭਰੀ ਹੈ, ਉਹਨਾਂ ਵਿਚੋਂ ਇਹ ਇਕ ਪ੍ਰਮੁੱਖ ਤੇ ਲੋਕ-ਪ੍ਰਿਯ ਗਲਪਕਾਰ ਹਨ। ਕੋਂਕਣ ਦੇ ਦੇਵਗੜ੍ਹ-ਕਣਕਵ ਭਾਗ ਵਿਚ ਕਰਣਿਕ ਦਾ ਬਾਲਪਣ ਬੀਤਿਆ। ਉਸ ਭਾਗ ਦੇ ਦਲਿੱਦਰੀ ਮਨੁੱਖਾਂ, ਉਹਨਾਂ ਦੇ ਸੁੱਖਾਂ-ਦੁੱਖਾਂ ਦਾ ਚਿੱਤ੍ਰਣ, ਕਾਰਣਿਕ ਨੇ ਬੜੀ ਬੇਬਾਕੀ ਅਤੇ ਨੀਝ ਨਾਲ, ਆਪਣੀਆਂ ਰਚਨਾਵਾਂ ਵਿਚ ਕੀਤਾ ਹੈ। ਜੀਵਨ ਵਿਚਲਾ ਵਿਰੋਧ, ਕਾਟ, ਨੀਤੀ ਅਨਾਕਲਨੀਯ ਚੇਸ਼ਟਾ ਦਾ ਪ੍ਰਗਟਾਵਾ ਕਾਰਣਿਕ ਦੀਆਂ ਅਨੇਕਾਂ ਕਹਾਣੀਆਂ ਤੋਂ ਹੁੰਦਾ ਹੈ। ਬੰਬਈ ਦੇ ਬਹੁ-ਰੰਗੀ ਜੀਵਨ ਨੂੰ ਹੀ ਉਹਨੇ ਆਪਣੀਆਂ ਕਹਾਣੀਆਂ ਵਿਚ ਚਿੱਤ੍ਰਿਆ ਹੈ। 'ਦੇਵਕੀ' ਕਰਣਿਕ ਦਾ ਪਹਿਲਾ ਨਾਵਲ ਸੀ। 'ਸੂਰਯ ਫੂਲ', 'ਭਾਕਰੀ ਆਣੀ ਫੂਲ', 'ਨਿਰਭਰ' ਆਦਿ ਨਾਵਲ ਉਹਨੇ ਲਿਖੇ। ਪਰ 'ਮਾਹੀਮ ਦੀ ਖਾੜੀ' ਕਾਰਨ ਉਹਨੂੰ ਮਰਾਠੀ ਨਾਵਲਕਾਰਾਂ ਵਿਚਕਾਰ ਇਕ ਵਿਸ਼ੇਸ਼ ਸਥਾਨ ਪ੍ਰਾਪਤ ਹੋਇਆ। ਸੰਨ 1971 ਈ: ਵਿਚ ਇਹ ਨਾਵਲ ਪ੍ਰਸਿੱਧ ਹੋਇਆ। ਪ੍ਰਸਿੱਧੀ ਦੇ ਨਾਲ ਨਾਲ ਇਸ ਨਾਵਲ ਨੇ ਪਾਠਕਾਂ ਅਤੇ ਟੀਕਾਕਾਰਾਂ ਦਾ ਧਿਆਨ ਆਪਣੇ ਵੱਲ ਖਿਚਿਆ।

'ਮਾਹੀਮ ਦੀ ਖਾੜੀ' ਨਾਵਲ ਵਿਚ ਬੰਬਈ ਦੀਆਂ ਝੁੱਗੀਆਂ ਦਾ ਚਿੱਤ੍ਰਣ ਵਿਸ਼ੇਸ਼ ਰੂਪ ਵਿਚ ਮਿਲਦਾ ਹੈ। ਬੇਸ਼ਕ ਇਹੋ ਜਿਹੀਆਂ ਅਸੰਖਾਂ ਝੁੱਗੀਆਂ ਬੰਬਈ ਅਤੇ ਹੋਰ ਸ਼ਹਿਰਾਂ ਵਿਚ ਦਿਖਾਈ ਦੇਂਦੀਆਂ ਹਨ; ਪਰ ਇਕ ਦ੍ਰਿਸ਼ਟੀ ਤੋਂ 'ਮਾਹੀਮ ਦੀ ਖਾੜੀ' ਇਕ ਪ੍ਰਤੀਨਿਧ ਰਚਨਾ ਹੈ। 'ਮਾਹੀਮ ਦੀ ਖਾੜੀ' ਵਿਚ ਲੇਖਕ ਨੇ ਵਿਲੱਖਣ ਚੇਤੰਨਤਾ ਦੁਆਰਾ ਇਕ ਨਿੱਕੇ ਜਿਹੇ ਸੰਪੂਰਨ ਜਗਤ ਦਾ ਚਿੱਤਰ ਅਨੇਕਾਂ ਤਫਸੀਲਾਂ ਦੁਆਰਾ ਆਪਣੇ ਸਾਹਮਣੇ ਸਾਕਾਰ ਕੀਤਾ ਹੈ। ਇਹ ਜਗਤ ਜਿੰਨਾ ਵਾਸਤਵਿਕ ਹੈ ਉੱਨਾ ਹੀ ਇਹ ਉਗਰ ਅਤੇ ਭਿਆਨਕ ਹੈ। ਇਸ ਜਗਤ ਦੇ ਦਰਸ਼ਨ ਲੂੰ ਕੰਡੇ ਖੜੇ ਕਰਨ ਵਾਲੇ

ਹਨ। ਇਸ ਜਗਤ ਦੀ ਪੀੜਾ ਮਹਿਸੂਸ ਕਰਦਾ ਹੋਇਆ ਪਾਠਕ ਅੰਦਰ-ਮੁਖੀ ਦ੍ਰਿਸ਼ਟੀ ਗ੍ਰਹਿਣ ਕਰ ਲੈਂਦਾ ਹੈ।

ਦਾਦੂ ਮੀਆਂ ਅਤੇ ਉਹਦੀ ਔਰਤ ਸਕੀਨਾ, ਕਿਸ਼ਨ ਲੰਙਾ, ਉਹਦੀ ਪਤਨੀ ਗੰਗਾ, ਚੜ੍ਹਦੀ ਜਵਾਨੀ ਵਿਚ ਪੈਰ ਰੱਖਣ ਵਾਲੀ ਜਯਾ ਅਤੇ ਭੀਕਾ, ਬੱਚਿਆਂ ਦੀ ਦੁਨੀਆਂ ਵਿਚ ਨੌਜਵਾਨਾਂ ਤੋਂ ਹਤਾਸ਼ ਹੋਣ ਵਾਲੀ ਏਸੂ, ਜੋਰੂ ਦਾ ਪਾਣੀ ਭਰਨ ਵਾਲਾ ਉਹਦਾ ਖ਼ਾਵੰਦ ਕਾਸ਼ੀਰਾਮ, ਮਾਹੀਮ ਦੀ ਖਾੜੀ ਦੀ ਇਕ ਇਕ ਖ਼ਬਰ ਰੱਖਣ ਵਾਲਾ ਸਰਜੂ ਕੋਲੀ, ਮਾਹੀਮ ਦੀ ਖਾੜੀ ਵਿਚ ਘੁੰਮਣ ਵਾਲੇ ਛੋਟੇ ਬੱਚੇ ਅਤੇ ਕਲਾਕਾਰਾਂ ਦੇ ਦਿਲਾਂ ਦੁਆਲੇ ਘੁੰਮਣ ਵਾਲਾ ਵਾਇਲਨਵਾਲਾ—ਇਹੋ ਜਿਹੇ ਅਨੇਕਾਂ ਲੋਕ ਝੁੱਗੀਆਂ ਵਿਚ ਤੁਹਾਨੂੰ ਮਿਲਦੇ ਹਨ। ਇਹ ਸਾਰੇ ਪਾਤਰ ਆਪੋ ਆਪਣੀ ਥਾਂ ਤੇ ਵਿਸ਼ਿਸ਼ਟ ਪਾਤਰ ਹਨ। ਇਸ ਖਾੜੀ ਵਿਚ ਕੇਵਲ ਗੁਨਾਹ ਫਲਦੇ ਹਨ, ਜਿਵੇਂ ਸਰਪਧਾਂ ਵਰਗੀਆਂ ਦੁਰਾਚਾਰੀ ਵਿਗੜੀਆਂ ਹੋਈਆਂ ਜਾਨ-ਲੇਵਾ ਔਰਤਾਂ, ਸਰਜੂ ਕੋਲੀ ਦੇ ਸ਼ਬਦਾਂ ਅਨੁਸਾਰ, "ਇਹ ਸਾਲੀ ਖਾੜੀ ਪੂਰੀ ਦੀ ਪੂਰੀ ਬੇਈਮਾਨ ਹੈ...ਏਥੋਂ ਦਾ ਮਨੁੱਖ ਪਾਣੀ ਪੀਂਦਾ ਹੈ ਤਾਂ ਚੋਰੀ ਦਾ......ਪੇਟ ਭਰਨ ਲਈ ਕੋਈ ਕੰਮ-ਧੰਦਾ ਕਰਦਾ ਹੈ ਤਾਂ ਚੋਰੀ ਦਾ ......ਜਿਸ ਮਕਾਨ ਵਿਚ ਰਹਿੰਦਾ ਹੈ, ਉਹ ਵੀ ਚੋਰੀ ਦਾ......ਏਥੋਂ ਦੇ ਲੋਕਾਂ ਦੇ ਕੰਮ ਹੀ ਚੋਰਾਂ ਵਾਲੇ ਹਨ, ਫੇਰ ਈਮਾਨਦਾਰ ਕਿਵੇਂ ਪੈਦਾ ਹੋਣਗੇ ?"

ਇਸ ਮਾਹੀਮ ਦੀ ਖਾੜੀ ਵਿਚ ਸਭ ਸੁੰਦਰ ਸੁਪਨੇ ਛਾਈਂ ਮਾਈਂ ਹੁੰਦੇ ਹਨ। ਸਭ ਪਵਿੱਤਰ ਮੁੱਲ ਏਥੇ ਸੜ ਕੇ ਰਾਖ ਬਣਦੇ ਹਨ। ਖਾੜੀ ਵਿਚ ਕੰਧਾਂ-ਕੋਠੇ ਟੱਪਣ ਵਾਲੀ ਰੋਸ਼ਨ ਸ਼ਰਮ ਹਯਾ ਲਾਹ ਕੇ ਵਿਭਚਾਰ ਦੇ ਖੱਡੇ ਵਿਚ ਡਿਗਦੀ ਹੈ। ਗਰਤੀ ਬਾਈ ਵਾਂਗ ਹਾਰ-ਸ਼ਿੰਗਾਰ ਕਰਨ ਦੇ ਸੁਪਨੇ ਲੈਣ ਵਾਲੀ ਜਯਾ ਕੋਲੋਂ ਉਹਦਾ ਪਤੀ ਅਤੇ ਭਰਾ ਵੇਸਵਾ ਦਾ ਧੰਦਾ ਕਰਵਾਉਂਦੇ ਹਨ। ਬੱਚੇ ਅੱਜ ਜਾਂ ਕਲ੍ਹ ਆਪਣੇ ਪੈਰਾਂ 'ਤੇ ਖੜੇ ਹੋ ਜਾਣਗੇ, ਇਸ ਆਸ ਤੇ ਦਿਨ-ਕਟੀ ਕਰਨ ਵਾਲੀ ਗੰਗਾ ਦੇ ਨਸੀਬਾਂ ਵਿਚ ਅਤੇ ਪੁੱਤਰ ਨੂੰ ਮਾਰੂ ਰੋਗ ਵਿਚ ਗ੍ਰਸਤ ਅਤੇ ਧੀ ਨੂੰ ਵੇਸਵਾ ਦੇ ਰੂਪ ਵਿਚ ਦੇਖਣਾ ਲਿਖਿਆ ਸੀ। ਸਾਇਬੂ ਤੇ ਅੱਬਾਸ ਵਰਗੇ ਬੱਚਿਆਂ ਦੇ ਸਕੂਲ ਵਿਚ ਚਾਰ ਅੱਖਰ ਸਿੱਖਣ ਦੇ ਸੁਪਨੇ ਸਾਕਾਰ ਨਹੀਂ ਹੁੰਦੇ। ਆਰਥਕ ਥੁੜਾ ਦਾ ਸ਼ਿਕਾਰ ਏਥੋਂ ਦੇ ਨੌਜਵਾਨ ਮੁੰਡੇ ਗੁੰਡਾਗਰਦੀ ਦਾ ਸ਼ਿਕਾਰ ਹੁੰਦੇ ਹਨ। ਇਸ ਲਈ ਏਥੋਂ ਦੀਆਂ ਜੁਆਨ ਜਹਾਨ ਕੁੜੀਆਂ ਲਈ ਆਪਣਾ ਪੇਟ ਭਰਨ ਲਈ ਇੱਕੋ ਹੀ ਸਾਧਨ ਰਹਿ ਜਾਂਦਾ ਹੈ। ਸਾਰੇ ਲੋਕੀ ਜ਼ਿੰਦਗੀ ਵਿਚ ਏਧਰ ਉਧਰ ਦੀਆਂ ਠੋਕਰਾਂ ਖਾਣ ਤੋਂ ਪਿਛੋਂ ਅੰਤ ਦਮ ਤੋੜ ਜਾਂਦੇ ਹਨ। ਸਭਿਆਚਾਰਕ ਦੁਨੀਆਂ ਦੀਆਂ ਸਾਰੀਆਂ ਨੀਤੀਆਂ, ਸਾਰੇ ਮੁੱਲ-ਵਿਧਾਨ ਏਥੇ ਨਿਰਾਰਥਕ ਹਨ।

ਇਹੋ ਜਿਹੀ ਇਹ ਝੁੱਗੀਆਂ ਦੀ ਦੁਨੀਆਂ—ਭੈਭੀਤ, ਨਿਰਾਸ਼ਾਜਨਕ ਅਤੇ ਕਰੁਣਾਮਈ ਦੁਨੀਆਂ ਹੈ। ਇਸ ਦੁਨੀਆਂ ਦਾ ਚਿੱਤਰ ਕਰਣਿਕ ਨੇ ਵਿਸ਼ੇਸ਼ ਵਿਧੀ ਦੁਆਰਾ ਸੋਹਣੇ ਢੰਗ ਨਾਲ ਕੀਤਾ ਹੈ। ਇਹਨਾਂ ਲੋਕਾਂ ਦੀ ਭਾਸ਼ਾ ਵੀ ਰੁੱਖੀ, ਸਖਤ, ਗੰਵਾਰੂ ਅਤੇ ਅਸ਼ਲੀਲ ਸੰਕੇਤਾਂ ਨਾਲ ਭਰਪੂਰ ਦਿਖਾਈ ਦੇਂਦੀ ਹੈ। ਕਰਣਿਕ ਦਾ ਸਾਰਾ ਬਲ ਪ੍ਰਤੱਖ ਬ੍ਰਿਤਾਂਤਕ ਚਿੱਤਰਣ ਉੱਪਰ ਹੈ। ਇਸ ਚਿੱਤਰਣ

ਵਿਚ ਤਫਸੀਲਾਂ ਵਧੇਰੇ ਸੂਖਮ ਰੂਪ ਵਿਚ ਦਿੱਤੀਆਂ ਹਨ। 'ਪਨਵਤੀ', 'ਮਰਣਦਾਰੀ' 'ਨਾਯਾਕ' ਆਦਿ ਸ਼ਬਦਾਂ ਦੇ ਨਾਲ ਨਾਲ ''ਉਹ ਇਕ ਜ਼ਖਮੀ ਪੰਛੀ ਵਾਕਰ ਤੜਪਣ ਲਗ ਪਈ'', 'ਉਹ ਸੜਦੀ ਬਲਦੀ ਲੱਕੜ ਵਾਂਗ ਬਲ ਗਈ', ਆਦਿ ਅਨੇਕਾਂ ਵਾਕੰਸ਼ ਸਮਰਥ ਪ੍ਰਤਿਭਾ ਦੁਆਰਾ, ਮੂਲ ਆਸ਼ੇ ਦੇ ਅਰਥਾਂ ਦੀਆਂ ਅਨੇਕਾਂ ਪਰਤਾਂ ਦਾ ਪ੍ਰਗਟਾਵਾ ਕਰਦੇ ਹਨ। ਮਰਾਠੀ, ਮੁਸਲਮਾਨੀ, ਅੰਗਰੇਜ਼ੀ ਆਦਿ ਸਾਰੀਆਂ ਭਾਸ਼ਾਵਾਂ ਦੇ ਸ਼ਬਦਾਂ ਦੁਆਰਾ ਉਸਾਰੀ ਗਈ ਝੁੱਗੀਆਂ ਦੀ ਦੁਨੀਆਂ ਦੀ ਭਾਸ਼ਾ ਉਹਨਾਂ ਨੇ ਏਥੇ ਵਿਸ਼ੇਸ਼ ਰੂਪ ਵਿਚ ਪੇਸ਼ ਕੀਤੀ ਹੈ।

ਮਾਹੀਮ ਦੀ ਖਾੜੀ ਨਾਵਲ ਮਧੂ ਮੰਗੇਸ਼ ਕਰਣਿਕ ਦੀ ਲੇਖਣੀ ਵਿਚ ਇਕ ਮਹੱਤਵਪੂਰਣ ਮੋੜ ਹੈ। ਮਰਾਠੀ ਨਾਵਲ ਦੇ ਵਿਕਾਸ ਵਿਚ ਵੀ ਇਸ ਕਲਾ ਕ੍ਰਿਤ ਨੇ ਉਹਨੂੰ ਇਕ ਵਿਸ਼ੇਸ਼ ਸਥਾਨ ਪ੍ਰਦਾਨ ਕੀਤਾ।

—ਸ਼ਾਂਤ ਜ: ਸ਼ਲਕੇ

ਬੜੀ ਤੇਜ਼ ਗੜਗੜ੍ਹਾਟ ਹੋਣ ਨਾਲ ਅੱਬਾਸ ਦੀ ਨੀਂਦ ਖੁੱਲ੍ਹ ਗਈ। ਉਹ ਘਬਰਾ ਕੇ ਉਠਿਆ ਅਤੇ ਉਹਨੇ ਕੰਨਾਂ ਨੂੰ ਸੁੰਨ ਕਰ ਦੇਣ ਵਾਲੀ ਆਵਾਜ਼ ਵਿਚ ਆਪਣੀ ਕਮਜ਼ੋਰ ਆਵਾਜ਼ ਮਿਲਾਉਂਦਿਆਂ ਹੋਇਆਂ, ਧੜਕਦੇ ਦਿਲ ਨਾਲ, ਪੁੱਛਿਆ,

"ਮਾ...ਐਹ ਕਿਸ ਚੀਜ਼ ਦੀ ਆਵਾਜ਼ ਐ ?"

ਸਕੀਨਾ ਵੀ ਉਸ ਆਵਾਜ਼ ਤੋਂ ਘਬਰਾ ਗਈ ਸੀ। ਉਹ ਝੁੱਗੀ ਤੋਂ ਬਾਹਰ ਆ ਕੇ ਆਕਾਸ਼ ਵਲ ਦੇਖ ਰਹੀ ਸੀ। ਪਹੁਫੁਟਾਲੇ ਦੀ ਰੋਸ਼ਨੀ ਵਿਚ ਇਕ ਤੇਜ਼ ਹਵਾਈ ਜਹਾਜ਼ ਆਪਣੀ ਜ਼ੋਰਦਾਰ ਆਵਾਜ਼ ਨਾਲ ਝੁੱਗੀਆਂ ਨੂੰ ਕੰਬਾਉਂਦਾ ਹੋਇਆ, ਉੱਕਾ ਹੀ ਨੀਵਾਂ, ਉਡਦਾ ਜਾ ਰਿਹਾ ਸੀ। ਹਵਾਈ ਜਹਾਜ਼ ਦੇ ਪੱਖਿਆਂ ਹੇਠ ਰੋਸ਼ਨੀ ਦੀ ਬੱਤੀ ਨਜ਼ਰ ਆ ਰਹੀ ਸੀ। ਝੁੱਗੀ ਦੇ ਕੋਲ ਦੀਵੇ ਦੀ ਲਾਲ ਲੋਅ ਕੰਬਦੀ ਦਿਖਾਈ ਦੇ ਰਹੀ ਸੀ। ਹੁਣੇ ਦੀਵਾ ਬਲਦਾ ਬਲਦਾ ਬੁਝ ਗਿਆ। ਹਵਾਈ ਜਹਾਜ਼ ਸ਼ਾਂਤਾਕਰੂਜ਼ ਤੋਂ ਪੂਰਬ ਦਿਸ਼ਾ ਵਲ ਘੁੰਮਦਾ ਹੋਇਆ ਹੁਣ ਨਜ਼ਰਾਂ ਤੋਂ ਉਹਲੇ ਹੋ ਗਿਆ ਸੀ। ਸਕੀਨਾ ਦੀਆਂ ਨਜ਼ਰਾਂ ਸਾਹਮਣੇ ਮਸੀਤ ਦੇ ਦੋ ਉੱਚੇ ਮੀਨਾਰਾਂ ਉਪਰ ਜਾ ਟਿਕੀਆਂ। ਕਾਜ਼ੀ ਦੀ ਸਵੇਰ ਦੀ ਬਾਂਗ ਉਹਦੇ ਕੰਨੀਂ ਪਈ ਅਤੇ ਆਪਣੇ ਆਪ ਉਹਦੇ ਜੂਠੇ ਮੂੰਹ ਵਿਚੋਂ ਅੱਲ੍ਹਾ ਦਾ ਨਾਂ ਨਿਕਲਿਆ।

ਬਿਸਤਰ ਉਪਰ ਲੇਟਿਆਂ ਹੀ ਅੱਬਾਸ ਨੇ ਮੁੜ ਪੁੱਛਿਆ, "ਮਾਂ 'ਵਾਈ ਜਹਾਜ਼ ਚਲਾ ਗਿਐ ?" "ਹਾਂ, ਹੁਣ ਐਧਰ ਨਿੱਤ 'ਵਾਈ ਜਹਾਜ਼ ਦਿਖਾਈ ਦੇਣਗੇ। ਵਰਲੀ ਵਿਚ ਕਦੇ ਦੇਖਿਆ ਸੀ ਐਨਾ ਨੀਵਾਂ 'ਵਾਈ ਜਹਾਜ਼ ?"

ਅੱਬਾਸ ਹੁਣ ਬਿਸਤਰੇ ਉਪਰ ਹੋਰ ਪਲਸੇਟੇ ਨਹੀਂ ਮਾਰਨਾ ਚਾਹੁੰਦਾ ਸੀ। ਉਹ ਝੱਟਪਟ ਉਠਿਆ ਅਤੇ ਝੁੱਗੀ ਦੇ ਸਾਹਮਣੇ ਆ ਕੇ ਖਲੋ ਗਿਆ। ਇਕਦਮ ਖਾੜੀ ਦੀ ਗੰਦਗੀ ਦਾ ਮੁਸ਼ਕ ਉਹਦੇ ਨੱਕ ਨੂੰ ਚੜ੍ਹ ਗਿਆ। ਉਬਲੇ ਹੋਏ ਆਂਡੇ ਵਰਗੀ ਹਵਾੜ੍ਹ— ਗੰਦੀ ਅਤੇ ਸਿਲ੍ਹੀ ਹਵਾੜ੍ਹ। ਉਹਨੇ ਝੁੱਗੀ ਦੇ ਦਰਵਾਜ਼ੇ ਵਿਚ ਹੀ ਖਲੋਤਿਆਂ ਖਲੋਤਿਆਂ ਸਾਹਮਣੇ ਨਜ਼ਰਾਂ ਟਿਕਾਈਆਂ। ਸਾਹਮਣੇ ਘੋੜਬੰਦਰ ਸੜਕ ਪਸਰੀ ਹੋਈ ਸੀ। ਖੱਬੇ ਸੱਜੇ ਭਾਂਤ ਭਾਂਤ ਦੀਆਂ ਮੋਟਰ ਗੱਡੀਆਂ ਦੀ ਆਵਾਜਾਈ ਲੱਗੀ ਹੋਈ ਸੀ। ਛੋਟੀਆਂ ਕਾਰਾਂ, ਲਾਰੀਆਂ ਅਤੇ ਲਾਲ ਰੰਗ ਦੀਆਂ ਬੱਸਾਂ। ਪਲੋ ਪਲੀ ਇਹ ਗੱਡੀਆਂ ਦੌੜੀਆਂ ਜਾ ਰਹੀਆਂ ਸਨ। ਉਹਨਾਂ ਵਲ ਕੇਵਲ ਦੇਖਦੇ ਰਹਿਣਾ ਹੀ ਬੜੇ ਮਜ਼ੇ ਦੀ ਗੱਲ ਸੀ। ਸੜਕ ਤੋਂ ਪਾਰ ਮਾਹੀਮ ਦੀ ਖਾੜੀ ਫੈਲੀ ਹੋਈ ਸੀ। ਖਾੜੀ ਵਿਚ ਬਹੁਤ ਸਾਰੀਆਂ ਕਿਸ਼ਤੀਆਂ ਲੰਗਰ ਸੁੱਟ ਕੇ ਖਲੋਤੀਆਂ ਸਨ। ਉਹਨਾਂ ਵਿਚੋਂ ਉਤਾਰਿਆ ਹੋਇਆ ਸਾਮਾਨ, ਚੱਪੂ ਅਤੇ ਰੱਸਿਆਂ ਦਾ ਖਿਲਾਰਾ ਅਤੇ ਕਿਸ਼ਤੀਆਂ ਉਤੇ ਲਹਿਰਾਉਣ

ਵਾਲੇ ਹਲਕੇ ਨੀਲੇ ਰੰਗ ਦੇ ਝੰਡੇ ਸਾਫ ਦਿਖਾਈ ਦੇ ਰਹੇ ਸਨ। ਉਸ ਤੋਂ ਪਰੇ ਸਮੁੰਦਰ ਸੀ। ਸੱਜੇ ਪਾਸੇ ਵਲ ਜ਼ਮੀਨ ਦਾ ਇਕ ਟੁਕੜਾ, ਜਿਸ ਉਤੇ ਹਰੇ ਹਰੇ ਬਿਰਛ ਉੱਗੇ ਹੋਏ ਸਨ, ਸਮੁੰਦਰ ਦੇ ਨਾਲ ਲਗਦਾ ਸੀ। ਉਹਨਾਂ ਹਰੇ ਹਰੇ ਬਿਰਛਾਂ ਉੱਪਰ ਚਿੱਟੇ ਰੰਗ ਦੇ ਬਗਲੇ ਬਾਹਰ ਵਲ ਦੇਖ ਰਹੇ ਸਨ। ਬਿਰਛਾਂ ਦੇ ਨਾਲ ਹੀ ਇਕ ਉੱਚੀ ਪਹਾੜੀ ਸੀ। ਪਹਾੜੀ ਉਪਰ ਦੋ ਤਿੱਖੇ ਮੀਨਾਰ ਦਿਖਾਈ ਦੇ ਰਹੇ ਸਨ। ਅੱਬਾਸ ਨੇ ਉਧਰ ਹੱਥ ਦਾ ਇਸ਼ਾਰਾ ਕਰਕੇ ਪੁਛਿਆ,

"ਮਾਂ ਔਹ ਕੀ ਐ ?"

"ਉਹ ਮੌਤਮਾਵਲੀ ਐ।"

"ਅਸੀਂ ਉਥੇ ਮੇਲਾ ਦੇਖਣ ਜਾਂਦੇ ਆਂ ?"

"ਆਹੋ।"

ਅੱਬਾਸ ਨੂੰ ਬੜੀ ਖੁਸ਼ੀ ਹੋਈ। ਉਹ ਝੁੱਗੀ ਦੇ ਦਰਵਾਜ਼ੇ 'ਚੋਂ ਥੋੜ੍ਹਾ ਅੱਗੇ ਵਲ ਵਧਿਆ ਅਤੇ ਠੰਡੇ ਪਾਣੀ ਦੀਆਂ ਛਿੱਟਾਂ ਨਾਲ ਉਹਦੀ ਫਟੀ ਹੋਈ ਨਿੱਕਰ ਭਿਜ ਗਈ। ਇਕ ਗੰਦੀ ਗਾਲ੍ਹ ਕਢ ਕੇ ਉਹਨੇ ਹੇਠਾਂ ਵਲ ਤੱਕਿਆ। ਖਾੜੀ ਦੇ ਪਾਣੀ ਦੀ ਲਹਿਰ ਉਹਦੀ ਝੁੱਗੀ ਤੀਕ ਪਹੁੰਚ ਗਈ ਸੀ। ਆਪਣੀ ਝੁੱਗੀ ਪਾਣੀ ਵਿਚ ਖਲੋਤੀ ਏ...ਅਤੇ ਉਹਨੇ ਇਕਦਮ ਸ਼ਰਮ ਦੇ ਮਾਰੇ ਆਪਣਾ ਮੂੰਹ ਦੂਜੇ ਪਾਸੇ ਵਲ ਪਰਤ ਲਿਆ। ਕਾਰਨ ਇਹ ਸੀ ਕਿ ਪਰੇ ਪਾਈਪਲਾਈਨ ਦੀ ਆੜ ਵਿਚ ਇਕ ਨੌਜਵਾਨ ਮੁੰਡਾ ਟੱਟੀ ਕਰਨ ਲਈ ਬੈਠਾ ਹੋਇਆ ਸੀ। ਉਹ ਇਕੱਲਾ ਨਹੀਂ ਸੀ, ਹੋਰ ਵੀ ਦੋ ਚਾਰ ਨੌਜਵਾਨ ਮੁੰਡੇ ਅਤੇ ਕੁੜੀਆਂ ਮੂੰਹ ਛੁਪਾ ਕੇ ਪਾਈਪ ਦੇ ਨਾਲ ਨਾਲ ਬੈਠੇ ਹੋਏ ਸਨ। ਅੱਬਾਸ ਨੂੰ ਸ਼ਰਮ ਮਹਿਸੂਸ ਹੋਈ। ਉਹਨੇ ਸਕੀਨਾ ਨੂੰ ਆਵਾਜ਼ ਮਾਰ ਕੇ ਆਖਿਆ, "ਮਾਂ...ਸਾਲਾ ਵਰਲੀ ਈ ਚੰਗਾ ਸੀ ! ਅਹੁ ਦੇਖ, ਆਦਮੀ ਲੋਕ ਸਾਹਮਣੇ ਈ ਟੱਟੀ ਕਰਨ ਬੈਠੇ ਹੋਏ ਐ।"

ਸਕੀਨਾ ਨੇ ਇਕ ਨਜ਼ਰ ਉਧਰ ਤੱਕਿਆ ਅਤੇ ਉਹਨੇ ਮੂੰਹ ਦੂਜੇ ਪਾਸੇ ਵਲ ਫੇਰ ਲਿਆ। ਸ਼ਾਇਦ ਉਹਨੂੰ ਆਪ ਵੀ ਇੰਜ ਹੀ ਬੈਠਣਾ ਪਵੇਗਾ, ਇਹ ਵਿਚਾਰ ਮਨ ਵਿਚ ਆਉਂਦਿਆ ਹੀ ਉਹ ਸ਼ਰਮਿੰਦਗੀ ਵਿਚ ਡੁਬ ਗਈ। ਉਹ ਕ੍ਰੋਧ ਭਰੀ ਆਵਾਜ਼ ਵਿਚ ਮੁੰਡੇ ਨੂੰ ਬੋਲੀ, "ਸਾਲੇ, ਤੈਨੂੰ ਸ਼ਰਮ ਨਹੀਂ ਆਉਂਦੀ ਉਧਰ ਦੇਖਦੇ ਨੂੰ ?... ਜਾਹ, ਨਿਕਲ ਐਥੋਂ, ਦੇਖ ਡਬਲਰੋਟੀ ਕਿਧਰ ਮਿਲਦੀ ਐ। ਮੈਂ ਉਦੋਂ ਤਕ ਚਾਹ ਬਣਾਉਂਦੀ ਆਂ..." ਇਕ ਦਸ ਪੈਸੇ ਦਾ ਸਿੱਕਾ ਉਹਨੇ ਅੱਬਾਸ ਦੇ ਸਾਹਮਣੇ ਸੁੱਟ ਦਿੱਤਾ। ਅੱਬਾਸ ਪੈਸੇ ਲੈ ਕੇ ਘੋੜਬੰਦਰ ਸੜਕ ਉੱਤੇ ਆ ਗਿਆ।

ਹੁਣ ਹਰ ਪਾਸੇ ਸਾਫ ਸਾਫ ਦਿਖਾਈ ਦੇ ਰਿਹਾ ਸੀ। ਕਲ੍ਹ ਹਨੇਰੇ ਹਨੇਰੇ ਹੀ ਉਹਨਾਂ ਦਾ ਚੌਂਕਾ ਚੁਲ੍ਹਾ ਵਰਲੀ ਤੋਂ ਮਾਹੀਮ ਆ ਗਿਆ ਸੀ। ਵਰਲੀ ਦੀ ਝੁੱਗੀ ਨਾਲੋਂ ਉਹਨਾਂ ਦੀ ਇਹ ਝੁੱਗੀ ਵੱਡੀ ਸੀ। ਏਥੇ ਰਾਤੀਂ ਲੇਟਦਿਆਂ ਸਾਰ ਨੀਂਦ ਆ ਗਈ ਸੀ। ਅੱਬਾਸ ਨੂੰ ਬਸ ਏਨਾ ਹੀ ਪਤਾ ਸੀ। ਉਹਨੂੰ ਨੀਂਦ ਆ ਗਈ ਸੀ ਇਸ ਲਈ ਇਸ ਨਵੀਂ ਥਾਂ ਨੂੰ ਉਹ ਹੁਣ ਪਹਿਲੀ ਵਾਰੀ ਹੀ ਦੇਖ ਰਿਹਾ ਸੀ।

"ਔਹ ਦੇਖ ਪੈਲ ਵਲ, ਡਬਲਰੋਟੀ ਵਾਲਾ ਜਾ ਰਿਹੈ, ਜੇਹ ਛੇਤੀ ਲੈ ਕੇ ਆ।"

ਸਕੀਨਾ ਨੇ ਦਰਾ ਵਿਚੋਂ ਹੀ ਉਹਨੂੰ ਉਹਦੀ ਆਵਾਜ਼ ਵਿਚ ਆਖਿਆ। ਉਹਦੇ ਹੱਥ ਦੇ ਇਸ਼ਾਰੇ ਵਲ ਅੱਬਾਸ ਨੇ ਦੇਖਿਆ। ਸੜਕ ਤੋਂ ਪਰੇ ਫੁਟਪਾਥ ਉਪਰ ਇਕ ਬੰਦਾ ਸਿਰ ਉਤੇ ਹੈਟ ਪਾ ਕੇ ਖਲੋਤਾ ਹੋਇਆ ਸੀ। ਉਹਨੇ ਸਾਈਕਲ ਦੇ ਹੈਂਡਲ ਵਿਚ ਇਕ ਵੱਡਾ ਥੈਲਾ ਟੰਗਿਆ ਹੋਇਆ ਸੀ ਅਤੇ ਉਥੇ ਆਉਣ ਵਾਲੇ ਗਾਹਕਾਂ ਨੂੰ ਡਬਲ ਰੋਟੀ ਵੇਚ ਰਿਹਾ ਸੀ। ਅੱਬਾਸ ਸਿੱਕੇ ਨੂੰ ਮੁੱਠੀ ਵਿਚ ਦਬਾ ਕੇ ਸੜਕ ਪਾਰ ਕਰ ਰਿਹਾ ਸੀ। ਵਰਲੀ ਵਿਚ ਰਹਿੰਦਿਆਂ ਹੋਇਆਂ ਇਸ ਤਰ੍ਹਾਂ ਦੀ ਭਰੀ-ਭਕੁੰਨੀ ਸੜਕ ਪਾਰ ਕਰਨ ਦੀ ਕਦੇ ਉਹਨੂੰ ਲੋੜ ਹੀ ਨਹੀਂ ਸੀ ਪਈ। ਇਹ ਸੜਕ ਬਹੁਤ ਬਿਖੜੀ ਸੀ। ਮਹਿੰਦੀ ਦੀ ਵਾੜ ਨੇ ਸੜਕ ਦੇ ਦੋ ਹਿੱਸੇ ਕੀਤੇ ਹੋਏ ਸਨ। ਦੋਵੇਂ ਪਾਸੇ ਮੋਟਰ ਗੱਡੀਆਂ ਦੀ ਆਵਾਜਾਈ ਲੱਗੀ ਹੋਈ ਸੀ। ਇਹਨਾ ਮੋਟਰਾਂ ਦੀ ਕਤਾਰ ਨੂੰ ਪਾਰ ਕਰਕੇ ਉਹ ਪਰਲੇ ਪਾਸੇ ਕਿਵੇਂ ਜਾਵੇ? ਹਰ ਇਕ ਮੋਟਰ ਦੇ ਲੰਘਣ ਪਿਛੋਂ ਉਹ ਮਨ ਵਿਚ ਸੋਚਦਾ, "ਔਹ ਲੰਘ ਜਾਵੇ, ਫੇਰ ਅੱਗੇ ਜਾਂਦ ਹਾਂ"—ਪਰ ਉਹਦੇ ਪਿਛੇ ਪਿਛੇ ਹੀ ਦੂਜੀ ਮੋਟਰ ਆ ਜਾਂਦੀ। ਉਹਦੇ ਨਾਲ ਨਾਲ ਹੀ ਤੀਜੀ। ਇਸ ਸੜਕ ਨੂੰ ਉਹ ਕਿਵੇਂ ਪਾਰ ਕਰੇ ਅਤੇ ਡਬਲ ਰੋਟੀ ਕਿਵੇਂ ਲਿਆਵੇ? ਅੱਬਾਸ ਨੇ ਨਜ਼ਰ ਫੇਰ ਕੇ ਦੇਖਿਆ। ਸੜਕ ਤੋਂ ਪਾਰ ਇਕ ਉਹਦੀ ਉਮਰ ਦਾ ਮੁੰਡਾ ਅੱਬਾਸ ਵਲ ਨਜ਼ਰਾਂ ਗਡ ਕੇ ਦੇਖ ਰਿਹਾ ਸੀ। ਉਹ ਉਥੋਂ ਹੀ ਸੜਕ ਪਾਰ ਕਰਦਾ ਹੋਇਆ ਬੋਲਿਆ।

"ਉਇ ਦੌੜ! ਦੇਖ ਰਿਹੈਂ ਹੇਠਾਂ ਉਤੇ। ਇੰਜ ਤਾਂ ਸਾਰਾ ਜਨਮ ਤੂੰ ਸੜਕ ਪਾਰ ਨਹੀਂ ਕਰ ਸਕੇਂਗਾ"—

ਇੰਜ ਆਖਦਾ ਹੋਇਆ ਉਹ ਮੁੰਡਾ ਤੇਜ਼ੀ ਨਾਲ ਆਉਂਦੀਆਂ ਹੋਈਆਂ ਦੋ ਟੈਕਸੀਆਂ ਦੇ ਵਿਚੋਂ ਦੀ ਦੌੜ ਕੇ ਅੱਬਾਸ ਕੋਲ ਆ ਗਿਆ! ਅੱਬਾਸ ਨੇ ਉਹਦਾ ਕੌਤਕ ਵੇਖਿਆ। ਪਰ ਉਹਦੇ ਵਾਕਰ ਸੜਕ ਪਾਰ ਕਰਨ ਦੀ ਉਹਦੀ ਹਿੰਮਤ ਨਹੀਂ ਪੈਂਦੀ ਸੀ। ਉਹਨੇ ਉਸ ਮੁੰਡੇ ਨੂੰ ਆਖਿਆ।

"ਓਇ, ਮੇਰਾ ਇਕ ਕੰਮ ਕਰੇਂਗਾ?"

"ਬੋਲ।"

"ਮੇਰੇ ਲਈ ਇਕ ਛੇ ਪੈਸੇ ਦਾ ਬੰਦ ਲੈ ਕੇ ਆਏਂਗਾ ਉਸ ਡਬਲ ਰੋਟੀ ਵਾਲੇ ਕੋਲੋਂ? ਮੈਨੂੰ ਔਹਨਾਂ ਗੱਡੀਆਂ ਕੋਲੋਂ ਡਰ ਲਗਦੈ।"

"ਲਿਆ ਪੈਸੇ।"

ਅੱਬਾਸ ਨੇ ਝਟ ਦਸ ਪੈਸੇ ਦਾ ਸਿੱਕਾ ਉਹਦੀ ਤਲੀ 'ਤੇ ਰੱਖ ਦਿੱਤਾ। ਉਹ ਮੁੰਡਾ ਝੱਟਪਟ ਪਰਤ ਕੇ ਚੁਸਤੀ ਨਾਲ ਸੜਕ ਪਾਰ ਕਰ ਗਿਆ। ਅੱਬਾਸ ਦਾ ਦਿਲ ਧੜਕਣ ਲਗ ਪਿਆ। ਕਾਰਨ ਇਹ ਸੀ ਕਿ ਇਕ ਵਡੀ ਸਾਰੀ ਡਬਲਡੇਕਰ ਬਸ ਤੇਜ਼ੀ ਨਾਲ ਉਸ ਮੁੰਡੇ ਦੇ ਬਹੁਤ ਨੇੜੇ ਆ ਗਈ। ਪਰ ਤਾਂ ਵੀ ਉਹ ਵਾਲ ਵਾਲ ਬਚ ਗਿਆ। ਅੱਬਾਸ ਮੂੰਹ ਖੋਲ੍ਹ ਕੇ ਉਹਦੇ ਵੱਲ ਤਕ ਰਿਹਾ ਸੀ। ਉਹ ਮੁੰਡਾ ਸੜਕ ਪਾਰ ਕਰਕੇ ਮੁੜ ਪਰਤ ਗਿਆ ਅਤੇ ਸੱਜੇ ਹੱਥ ਦਾ ਠੁਠ ਅੱਬਾਸ ਨੂੰ ਦਿਖਾਉਂਦਾ ਹੋਇਆ ਉਚੀ ਆਵਾਜ਼ ਵਿਚ ਬੋਲਿਆ, "ਓਇ ਛੋਕਰਿਆ, ਔਹ ਲੈ ਬੰਦ!" ਅੱਬਾਸ ਹੈਰਾਨੀ ਵਿਚ ਉਹਦੇ ਵਲ ਤੱਕਦਾ ਹੀ ਰਹਿ ਗਿਆ। ਉਹਨੂੰ ਕੁਝ ਵੀ ਨਹੀਂ ਸੀ ਸੁਝ ਰਿਹਾ। ਉਸ

ਮੁੰਡੇ ਨੇ ਨਜ਼ਰਾਂ ਘੁਮਾ ਕੇ ਹੱਸਦਿਆਂ ਹੋਇਆਂ ਅੱਬਾਸ ਨੂੰ ਪੁੱਛਿਆ, "ਦਾਲ ਮੂੰਗਰਾ ਚਾਹੀਦੈ ?—" ਅਤੇ ਸ਼ਰਾਰਤ ਨਾਲ ਜੀਭ ਕਢ ਕੇ ਦਿਖਾਉਂਦਾ ਹੋਇਆ ਉਹ ਮੁੰਡਾ ਛਾਲ ਮਾਰ ਕੇ ਫੁਟਪਾਥ ਤੋਂ ਪਰੇ ਖਾੜੀ ਦੀਆਂ ਲੱਕੜ ਦੀਆਂ ਝੁੱਗੀਆਂ ਵਲ ਖਿਸਕ ਗਿਆ ਅਤੇ ਨਜ਼ਰਾਂ ਤੋਂ ਉਹਲੇ ਹੋ ਗਿਆ। ਏਨੇ ਵਿਚ ਡਬਲਰੋਟੀ ਵਾਲਾ ਸਾਈਕਲ ਤੇ ਸਵਾਰ ਹੋ ਕੇ ਅੱਗੇ ਨਿਕਲ ਗਿਆ। ਅੱਬਾਸ ਨੂੰ ਏਨਾ ਵੀ ਨਾ ਸੁਝਿਆ ਕਿ ਉਹਨੂੰ ਰੁਕਣ ਲਈ ਆਖਦਾ।

ਅੱਬਾਸ ਨੂੰ ਹੁਣ ਅਹਿਸਾਸ ਹੋਇਆ ਕਿ ਉਹ ਠਗਿਆ ਗਿਆ ਹੈ। ਸਾਹਮਣੇ ਵਾਲੀ ਜੀਵ-ਘਾਤਕ ਘੋੜਬੰਦਰ ਸੜਕ ਪਾਰ ਕਰਕੇ ਉਸ ਮੁੰਡੇ ਨੂੰ ਪਕੜਨਾ ਉਹਦੇ ਲਈ ਇਸ ਜਨਮ ਵਿਚ ਤਾਂ ਸੰਭਵ ਨਹੀਂ ਸੀ, ਇਹ ਕੁਝ ਉਹਨੇ ਮਨ ਹੀ ਮਨ ਵਿਚ ਸੋਚਿਆ। ਉਹਨੂੰ ਬੜਾ ਕ੍ਰੋਧ ਆਇਆ। ਵਰਲੀ ਵਿਚ ਏਨੀਆਂ ਝੁੱਗੀਆਂ ਸਨ, ਮੁੰਡੇ ਉਥੇ ਰਹਿੰਦੇ ਸਨ; ਪਰ ਉਹਨਾਂ ਵਿਚੋਂ ਕਦੇ ਕਿਸੇ ਨੇ ਇੰਜ ਧੋਖਾ ਨਹੀਂ ਦਿੱਤਾ ਸੀ। ਮਾਹੀਮ ਦੀ ਖਾੜੀ ਵਿਚ ਵਾਪਰਨ ਵਾਲੀ ਇਸ ਪਹਿਲੀ ਘਟਨਾ ਨੂੰ ਦੇਖ ਕੇ ਉਹ ਅੱਠ ਨੌਂ ਸਾਲਾਂ ਦਾ ਕਮਜ਼ੋਰ ਮੁੰਡਾ ਘਬਰਾ ਗਿਆ। ਬੇਸਹਾਰੇਪਣ ਦੀ ਅਵਸਥਾ ਵਿਚ ਉਹਨੇ ਪਿਛੇ ਮੁੜ ਕੇ ਦੇਖਿਆ। ਮਾਹੀਮ ਦੀ ਸਾਰੀ ਦੀ ਸਾਰੀ ਖਾੜੀ ਉਥੋਂ ਉਹਨੂੰ ਸਾਫ਼ ਦਿਖਾਈ ਦੇਂਦੀ ਸੀ।

ਇਕ ਪਾਸੇ ਇਕ ਮੀਨਾਰਾਂ ਵਾਲੀ ਮਸੀਤ ਦੇ ਨਾਲ ਕਸਾਈਖਾਨਾ ਬਣਿਆ ਹੋਇਆ ਸੀ ਦੂਜੇ ਪਾਸੇ ਮਾਹੀਮ ਦੀ ਖਾੜੀ ਦੀ ਕੱਲਰ ਜ਼ਮੀਨ ਦੇ ਚਿੱਕੜ ਵਿਚ ਉੱਗੀਆਂ ਹੋਈਆਂ ਛੋਟੀਆਂ ਛੋਟੀਆਂ ਸੰਘਣੀਆਂ ਝਾੜੀਆਂ ਦੇ ਵਿਚਕਾਰ ਇਕ ਵਿਸਤੀਰਤ ਟੁਕੜੇ ਉਤੇ, ਘੋੜਬੰਦਰ ਸੜਕ ਦੇ ਨਾਲ ਨਾਲ ਇਹ ਝੁੱਗੀਆਂ ਦੀ ਆਬਾਦੀ ਬਣੀ ਹੋਈ ਸੀ। ਖਾੜੀ ਦੇ ਗੰਦੇ ਪਾਣੀ ਵਿਚ ਇਹ ਝੁੱਗੀਆਂ ਬਣੀਆਂ ਹੋਈਆਂ ਸਨ ਅਤੇ ਪਰੇ ਕਰਕੇ ਸਫ਼ੇਦ ਰੰਗ ਦੀ ਪਾਈਪ ਲਾਈਨ ਸੀ। ਉਸ ਤੋਂ ਪਰੇ ਖਾੜੀ ਉਪਰ ਰੇਲ ਦਾ ਪੁਲ ਬਣਿਆ ਹੋਇਆ ਸੀ। ਪੁਲ ਉਤੋਂ ਦੀ ਲੋਕਲ ਗੱਡੀਆਂ ਦੀ ਆਵਾਜਾਈ ਲੱਗੀ ਰਹਿੰਦੀ ਸੀ। ਗੰਦੇ ਪਾਣੀ, ਛੋਟੀ ਛੋਟੀ ਬਨਸਪਤੀ ਅਤੇ ਚਿੱਕੜ ਵਿਚ ਲੋਕਾਂ ਦਾ ਸਿਰ ਕੱਜਣ ਲਈ ਬਣੇ ਹੋਏ ਨਿੱਕੇ ਨਿੱਕੇ ਘਰ ਸਨ। ਫਟੀਆਂ ਪੁਰਾਣੀਆਂ ਬੋਰੀਆਂ, ਸਿਨੇਮਾ ਦੇ ਪੋਸਟਰ, ਪੁਰਾਣੇ ਅਖਬਾਰ, ਚਟਾਈਆਂ ਤੇ ਟਾਟ ਝੁੱਗੀਆਂ ਉਪਰ ਸੁੱਟੇ ਹੋਏ ਸਨ। ਖਾੜੀ ਵਿਚ ਚੱਲਣ ਵਾਲੀ ਤੇਜ਼ ਹਵਾ ਦੇ ਡਰ ਤੋਂ ਛੱਪਰਾਂ ਉਪਰ ਵੱਡੇ ਵੱਡੇ ਪੱਥਰ ਰਖੇ ਹੋਏ ਸਨ...ਇਨ੍ਹਾਂ ਘਰਾਂ ਵਿਚ ਰਹਿਣ ਵਾਲੇ ਕੰਗਾਲ ਲੋਕ, ਦੁਸ਼ਟ ਮੁੰਡੇ, ਪਾਂ ਖਾਧੇ ਕੁੱਤੇ...ਡੰਗਰ ਵੱਛੇ ਅਤੇ ਪਾਈਪ ਲਾਈਨ ਦੇ ਨਾਲ ਨਾਲ ਇਕ ਦੂਜੇ ਦੇ ਅੱਗੇ ਚੁੱਤੜ ਨੰਗੇ ਕਰਕੇ ਬੈਠੇ ਹੋਏ ਮਰਦ ਤੀਵੀਆਂ...!

ਅੱਬਾਸ ਨੂੰ ਮਾਹੀਮ ਦੀ ਖਾੜੀ ਤੋਂ ਨਫ਼ਰਤ ਹੋ ਗਈ। ਏਥੋਂ ਦੇ ਲੋਕਾਂ ਤੋਂ ਉਹਨੂੰ ਡਰ ਲੱਗਣ ਲਗ ਪਿਆ। ਉਹਦੀਆਂ ਅੱਖਾਂ ਸਾਹਮਣੇ ਲੋਟਸ ਸਿਨੇਮਾ ਦੇ ਗੁਆਂਢ ਵਿਚ ਬਣੀ ਹੋਈ ਬਸਤੀ ਵਰਲੀ ਦਾ ਦ੍ਰਿਸ਼, ਜਿਥੇ ਉਹ ਕਲ੍ਹ ਤੀਕ ਰਿਹਾ ਸੀ, ਘੁੰਮਣ ਲਗ ਪਿਆ। ਉਹਨੇ ਦਿਲ ਹੀ ਦਿਲ ਵਿਚ ਸੋਚਿਆ ਕਿ ਪਿਉ ਨੂੰ ਜਾਂ ਮਾਂ ਨੂੰ ਆਖਾਂ

ਕਿ ਮਹਾਮੀ ਦੀ ਖਾੜੀ ਤੋਂ ਦੌੜ ਕੇ ਸਿਧੇ ਵਰਲੀ ਚਲੇ ਜਾਈਏ ! ਧੋਂਡੂ ਮਾਮਾ ਅਜੇ ਵੀ ਉਥੇ ਹੀ ਰਹਿ ਰਿਹਾ ਸੀ !

ਦਾਦੂ ਮੀਆਂ ਪਰਕਾਰ ਅਤੇ ਧੋਂਡੂ ਮਾਲਗਾਂਵਕਰ ਮੂਲ ਰੂਪ ਵਿਚ ਬਾਣਕੋਟ ਖਾੜੀ ਦੇ ਵਸਨੀਕ ਸਨ। ਦਾਦੂ ਮੀਆਂ ਦੇ ਸਾਰੇ ਦੇ ਸਾਰੇ ਰਿਸ਼ਤੇਦਾਰ ਮਲਾਹ ਸਨ। ਅਫ਼ਰੀਕਾ ਅਤੇ ਈਰਾਨ ਵਿਚ ਸਾਲਾਂ ਬੱਧੀ ਵਪਾਰ ਕਰਨ ਕਰਕੇ ਉਹਨਾਂ ਨੇ ਆਪਣੇ ਬਾਣਕੋਟ ਵਿਚ ਘਰ ਸੋਨੇ ਦੀਆਂ ਇੱਟਾਂ ਨਾਲ ਭਰ ਲਏ ਸਨ; ਪਰ ਦਾਦੂ ਮੀਆਂ ਨੂੰ 'ਮੋਬਾਸਾ' ਨਾਲੋਂ ਬੰਬਈ ਵਧੇਰੇ ਨੇੜੇ ਸੀ। ਦਸ ਬਾਰਾਂ ਸਾਲ ਪਹਿਲਾਂ ਉਹ ਸਕੀਨਾ ਨੂੰ ਲੈ ਕੇ ਬੰਬਈ ਆ ਗਿਆ ਸੀ। ਧੋਂਡੂ ਮਾਲਗਾਂਵਕਰ ਦਾਦੂ ਮੀਆਂ ਦਾ ਦੋਸਤ ਸੀ। ਉਹ ਕਾਰਖਾਨੇ ਵਿਚ ਕੰਮ ਕਰਦਾ ਸੀ। ਦਾਦੂ ਨੂੰ ਉਹਨੇ ਕਾਰਖਾਨੇ ਵਿਚ ਜਾਬਰ ਦੀ ਜਾਣ ਪਛਾਣ ਨਾਲ ਅੜਾ ਦਿਤਾ ਸੀ। ਕਾਫ਼ੀ ਸਮਾਂ ਲੰਘ ਗਿਆ, ਪਰ ਇਕ ਦਿਨ ਧੋਂਡੂ ਦੀ ਬੁੱਧੀ ਭ੍ਰਿਸ਼ਟ ਹੋ ਗਈ। ਬੰਦਰਗਾਹ ਵਿਚੋਂ ਮਾਲ ਚੁਕਾ ਕੇ ਬਾਹਰ ਵੇਚਣ ਵਾਲੇ ਇਕ ਭੈੜੇ ਬੰਦੇ ਨਾਲ ਉਹਦੀ ਦੋਸਤੀ ਹੋ ਗਈ ਸੀ। ਉਹਨੇ ਕਾਰਖਾਨੇ ਵਿਚ ਕੰਮ ਕਰਨਾ ਛੱਡ ਦਿੱਤਾ। ਚੋਰੀ ਦੀਆਂ ਘੜੀਆਂ, ਰੇਡੀਓ, ਕਪੜੇ ਅਤੇ ਮਸ਼ੀਨਾਂ ਦੇ ਪੁਰਜ਼ੇ ਆਦਿ ਚੋਰੀ ਛਿਪੇ ਵੇਚਣ ਦਾ ਧੰਦਾ ਸ਼ੁਰੂ ਕਰ ਦਿੱਤਾ। ਇਸ ਧੰਦੇ ਵਿਚ ਪੈਸੇ ਚੰਗੇ ਲਭ ਜਾਂਦੇ ਸਨ, ਇਥੇ ਕਾਰਖਾਨੇ ਵਰਗੀ ਹਡ ਭੰਨ ਮਿਹਨਤ ਨਹੀਂ ਕਰਨੀ ਪੈਂਦੀ ਸੀ। ਆਰਾਮ ਨਾਲ ਕੰਮ ਕਰਦਾ ਸੀ ਅਤੇ ਰਜਵੀਂ ਰੋਟੀ ਦੋ ਵੇਲੇ ਖਾਂਦਾ ਸੀ। ਦਿਲ ਕਰਦਾ ਘਰ ਬੈਠਾ ਰਹਿੰਦਾ। ਮਨ ਆਉਂਦਾ ਤਾਸ਼ ਖੇਡਣ ਜਾਂ ਗੀਹਟੇ ਖੇਡਣ ਵਿਚ ਵਕਤ ਗੁਜ਼ਾਰਦਾ। ਦਾਦੂ ਮੀਆਂ ਨੂੰ ਆਪਣੇ ਦੋਸਤ ਦਾ ਇਹ ਨਵਾਂ ਧੰਦਾ ਪਸੰਦ ਨਹੀਂ ਸੀ। ਆਪਣੇ ਮਿੱਤਰ ਦੇ ਵਿਰੋਧ ਦੇ ਬਾਵਜੂਦ ਧੋਂਡੂ ਨੇ ਆਪਣਾ ਧੰਦਾ ਚਾਲੂ ਰਖਿਆ ਅਤੇ ਇਕ ਦਿਨ ਅਜਿਹਾ ਆਇਆ ਕਿ ਉਹਨੂੰ ਜੇਲ੍ਹ ਦੀ ਹਵਾ ਖਾਣੀ ਪੈ ਗਈ ? ਨਸੀਬਾਂ ਦੀ ਮਾਰ ਉਹ ਇਕੱਲਾ ਹੀ ਫਸਿਆ ਸੀ। ਦਾਦੂ ਮੀਆਂ ਨੂੰ ਬਹੁਤ ਸ਼ਰਮਸਾਰ ਹੋਣਾ ਪਿਆ। ਉਹਨੂੰ ਇਹ ਕੁਝ ਅਤਿ ਭੈੜਾ ਮਹਿਸੂਸ ਹੋਇਆ। ਪਰ ਅੱਲਾ ਮੀਆਂ ਦੇ ਨਾਂ ਤੋਂ ਬਿਨਾਂ ਉਹਦਾ ਕੋਈ ਸਹਾਰਾ ਨਹੀਂ ਸੀ।

ਤਿੰਨਾ ਸਾਲਾਂ ਪਿਛੋਂ ਧੋਂਡੂ ਜੇਲ੍ਹ ਤੋਂ ਰਿਹਾ ਹੋ ਗਿਆ। ਹੁਣ ਬੰਬਈ ਦੇ ਹਾਲਾਤ ਬਦਲ ਗਏ ਸਨ। ਚੰਗੇ ਲੋਕਾਂ ਲਈ ਇੱਜ਼ਤ ਆਬਰੂ ਨਾਲ ਰਹਿਣਾ ਔਖਾ ਹੋ ਗਿਆ ਸੀ। ਮਹਿੰਗਾਈ ਸਿਖਰ 'ਤੇ ਪਹੁੰਚ ਗਈ ਸੀ। ਗਲੀਆਂ ਬਾਜ਼ਾਰਾਂ ਵਿਚ ਬੇਕਾਰ ਲੋਕਾਂ ਦੀਆ ਭੀੜਾਂ ਚੱਕਰ ਕੱਟ ਰਹੀਆਂ ਸਨ। ਅਮੀਰ ਲੋਕ ਤਾਂ ਵੀ ਵਧੇਰੇ ਅਮੀਰ ਹੋ ਰਹੇ ਸਨ। ਗ਼ਰੀਬਾਂ ਦੀ ਹਾਲਤ ਦੇਖੀ ਨਹੀਂ ਸੀ ਜਾਂਦੀ। ਸਕੀਨਾ ਬੰਬਈ ਆ ਕੇ ਬੀਮਾਰ ਪੈ ਗਈ ਸੀ। ਦਾਦੂ ਮੀਆ ਦੇ ਘਰ ਸਾਲ ਦੇ ਸਾਲ ਬੱਚੇ ਜੰਮਦੇ, ਪਰ ਉਹ ਮਰ ਜਾਂਦੇ। ਉਹਨਾਂ ਵਿਚੋਂ ਨਿੱਕਾ ਅੱਬਾਸ ਹੀ ਬਚਿਆ ਸੀ। ਇਸ ਬੀਮਾਰੀ ਅਤੇ ਮੌਤਾਂ ਤੋਂ ਦਾਦੂ ਮੀਆਂ ਤੰਗ ਆ ਗਿਆ ਸੀ। ਪਠਾਣਾਂ ਦੇ ਕਰਜ਼ੇ ਤੋਂ ਬਚਣ ਲਈ ਦਾਦੂ ਮੀਆਂ ਨੇ ਆਪਣੀ ਕੋਠੜੀ ਪੰਜ ਛੇ ਸੌ ਰੁਪਏ ਪਗੜੀ ਲੈ ਕੇ ਦੇ ਦਿਤੀ ਅਤੇ ਸਕੀਨਾ ਤੇ ਅੱਬਾਸ ਸਮੇਤ ਲੋਟਸ ਸਿਨੇਮਾ ਦੇ ਕੋਲ ਝੁੱਗੀਆਂ ਵਿਚ ਰਹਿਣ ਲਗ ਪਿਆ। ਧੋਂਡੂ ਨੇ ਹੀ ਉਹਨੂੰ ਇਹ ਥਾਂ ਲੈ ਕੇ ਦਿੱਤੀ ਸੀ।

ਧੋਂਡੂ ਇਹਨਾਂ ਝੁਗੀਆਂ ਵਿਚ 'ਦਾਦਾ' ਬਣ ਬੈਠਾ। ਲੋਟਸ ਸਿਨੇਮਾ ਦੇ ਨਾਲ ਵਾਲੀਆਂ ਝੁੱਗੀਆਂ ਵਿਚ ਰਹਿਣ ਵਾਲੇ ਉਹਦੇ ਅੱਖ ਦੇ ਇਸ਼ਾਰੇ ਨਾਲ ਚਲਦੇ ਸਨ। ਧੋਂਡੂ ਦਾਦਾ ਦੀਆਂ ਕੈਰੀਆਂ ਅੱਖਾਂ ਨੂੰ ਦੇਖ ਕੇ ਉਸ ਬਸਤੀ ਦੇ ਕੁੱਤੇ ਵੀ ਟੰਗ ਉੱਚੀ ਨਹੀਂ ਕਰ ਸਕਦੇ ਸਨ। ਦਾਦੂ ਮੀਆਂ ਨੇ ਧੋਂਡੂ ਨੂੰ ਆਖਿਆ, "ਸਾਲੇ ਐਥੇ ਮੇਰਾ ਕਾਰੋਬਾਰ ਐ। ਦਾਦੂ, ਭਾਬੀ ਅਤੇ ਆਬੂ ਨਾਲ ਐਥੇ ਰਹਿ। ਮੈਂ ਮਕਾਨ ਦੇਂਦਾ"—ਅਤੇ ਉਥੇ ਇਕ ਮਜਦੂਰ ਨੇ ਜਿਹੜੀ ਝੁੱਗੀ ਬਣਾਈ ਸੀ ਉਹ ਉਸ ਨੇ ਦਾਦੂ ਦੇ ਹਵਾਲੇ ਕਰ ਦਿੱਤੀ।

ਦਾਦੂ ਨੇ ਆਖਿਆ ਸੀ, "ਧੋਂਡੂ, ਉਸ ਗ਼ਰੀਬ ਨੂੰ ਕਿਉਂ ਕਢਦਾ ਉਥੋਂ? ਅਸੀਂ ਦੂਜੀ ਥਾਂ ਲੱਭ ਲਵਾਂਗੇ।"

"ਦੂਜੀ ਨਹੀਂ! ਸਾਲਾ ਐਵੇਂ ਮੇਰਾ ਮਗਜ ਚਟਦੈ। ਉਹ ਮਜੂਰ ਮੇਰਾ ਦੁਸ਼ਮਣ ਐ। ਉਹਨੂੰ ਐਥੇ ਨੀਂ ਰਹਿਣ ਦੇਣੈ। ਤੂੰ ਆਰਾਮ ਨਾਲ ਰਹਿ ਯਾਰ।—"

ਧੋਂਡੂ ਦੇ ਹੁਕਮ ਦੇਂਦਿਆਂ ਸਾਰ ਉਸ ਮਜੂਰ ਨੇ ਝੁੱਗੀ ਖਾਲੀ ਕਰ ਦਿੱਤੀ। ਉਸ ਮਜੂਰ ਨੇ ਕਿਸੇ ਦੀ ਸਮਝ ਵਿਚ ਨਾ ਆਉਣ ਵਾਲੀ ਬੋਲੀ ਵਿਚ ਧੀਮੀ ਆਵਾਜ਼ ਵਿਚ ਕਾਫ਼ੀ ਦੇਰ ਬੜਬੜ ਕੀਤੀ ਸੀ। ਹਰੇ ਗਾੜ੍ਹੇ ਰੰਗ ਦੀ ਚੋਲੀ ਪਹਿਨੇ ਉਹਦੀ ਕਾਲੀ ਕਲੋਟੀ ਪਤਨੀ ਨੇ ਮੰਜੀ ਉਪਰ ਬੈਠੈ ਪਹਿਰਾ ਦੇ ਰਹੇ ਧੋਂਡੂ ਵਲ ਹੱਥ ਚੁੱਕ ਕੇ; ਗੰਦੀ ਭਾਸ਼ਾ ਵਿਚ ਖ਼ੂਬ ਬੜਬੜ ਕੀਤੀ ਸੀ। ਪਰ ਅੰਤ ਉਹਨਾਂ ਨੇ ਝੁੱਗੀ ਖਾਲੀ ਕਰ ਦਿੱਤੀ ਸੀ ਅਤੇ ਦਾਦੂ ਮੀਆਂ ਆਪਣੇ ਟੱਬਰ ਸਮੇਤ ਉਥੇ ਰਹਿਣ ਲਈ ਆ ਗਿਆ ਸੀ। ਧੋਂਡੂ ਜਿਵੇਂ ਕਹਿੰਦਾ ਸੀ ਕਿ ਇਸ ਬਸਤੀ ਦਾ ਉਹ ਰਾਜਾ ਹੀ ਤਾਂ ਸੀ, ਇਸ ਵਿਚ ਦਾਦੂ ਨੂੰ ਕੋਈ ਸ਼ਕ ਨਹੀਂ ਸੀ। ਇਹਦਾ ਕਾਰਨ ਇਹ ਵੀ ਸੀ ਕਿ ਬਾਹਰ ਮੰਜੀ ਉਤੇ ਬੈਠੇ ਧੋਂਡੂ ਨੂੰ ਹਰ ਕੋਈ ਉਥੋਂ ਲੰਘਣ ਵਾਲਾ ਬੰਦਾ ਰਾਮ ਰਾਮ ਜਾਂ ਸਲਾਮ ਕਰਕੇ ਲੰਘਦਾ ਸੀ। ਕਦੇ ਕਦੇ ਧੋਂਡੂ ਐਵੇਂ ਹੀ ਆਪਣੇ ਡੌਲਿਆਂ ਵਲ ਨਜ਼ਰਾਂ ਘੁਮਾਉਂਦਾ ਸੀ ਜਾਂ ਮੁੱਛਾਂ ਉਪਰ ਹੱਥ ਫੇਰ ਕੇ ਆਪਣੇ ਆਪ ਹੱਸਦਾ ਸੀ।

ਉਸ ਮਜੂਰ ਵਿਚਾਰੇ ਨੇ ਚਾਰ ਕੁ ਅਲਮੋਨੀਅਨ ਅਤੇ ਮਿੱਟੀ ਦੇ ਭਾਂਡੇ ਅਤੇ ਇਕ ਫਟੇ ਪੁਰਾਣੇ ਕੱਪੜਿਆਂ ਦੀ ਗੰਠੜੀ ਬਾਹਰ ਕਢ ਲਈ ਸੀ। ਉਹਦੀ ਪਤਨੀ ਨੇ ਨਿੱਕੇ ਬੱਚੇ ਨੂੰ ਝੋਲੀ ਵਿਚ ਲੈ ਲਿਆ ਅਤੇ ਬਾਹਰ ਆ ਕੇ ਭੁੰਞੇ ਬਹਿ ਗਏ। ਸਖਤ ਧੁੱਪ ਵਿਚ ਉਹ ਵਿਚਾਰੇ ਢਾਈ ਬੰਦੇ ਕਿੰਨੀ ਹੀ ਦੇਰ ਬੈਠੇ ਜਹੇ ਅਤੇ ਉਹਨਾਂ ਦੇ ਦੇਖਦੇ ਦੇਖਦੇ ਧੋਂਡੂ ਨੇ ਆਪਣੇ ਦੋਸਤ ਦਾਦੂ ਮੀਆਂ ਦਾ ਘਰੇਲੂ ਸਾਮਾਨ ਉਸ ਝੁੱਗੀ ਵਿਚ ਟਿਕਾ ਦਿੱਤਾ। ਸਕੀਨਾ ਨੇ ਉਸ ਮਜੂਰਨੀ ਨੇ ਟੱਬਰ ਨੂੰ ਜਦੋਂ ਇੰਜ ਰੜ੍ਹੇ ਮੈਦਾਨ ਬੈਠੇ ਹੋਇਆਂ ਤੱਕਿਆ ਤਾਂ ਉਹਦੇ ਦਿਲ ਵਿਚੋਂ ਇਕ ਚੀਸ ਜਿਹੀ ਨਿਕਲ ਗਈ। ਉਹਦਾ ਹੁਣ ਉਥੇ ਰਹਿਣ ਨੂੰ ਦਿਲ ਨਹੀਂ ਸੀ ਕਰਦਾ।

ਉਹਨੇ ਆਪਣੇ ਪਤੀ ਨੂੰ ਆਖਿਆ, "ਦੇਖੋ, ਕਿੰਨਾ ਛੋਟਾ ਬੱਚਾ ਏ ਉਹਨਾਂ ਦਾ ਉਹਨਾਂ ਨੂੰ ਬੇਘਰੇ ਕਰਕੇ ਆਪਣਾ ਐਥੇ ਰਹਿਣ ਦਾ ਕੀ ਫੈਦਾ? ਮੇਰਾ ਦਿਲ ਨਹੀਂ ਲਗਦੈ"—

ਜਦੋਂ ਧੌਂਡੂ ਨੇ ਇਹ ਸ਼ਬਦ ਸੁਣੇ ਤਾਂ ਉਹ ਆਪਣੇ ਗਰਮ ਪੈਂਟ ਦੀ ਜੇਬ 'ਚੋਂ ਇਕ 'ਰਾਮਪੁਰੀ' ਚਾਕੂ ਛੋਪਲੇ ਜਿਹੇ ਕਢ ਲਿਆਇਆ। ਉਹਨੇ ਚਾਕੂ ਖੋਲਿਆ ਅਤੇ ਉਹਦੀ ਤੇਜ਼ ਧਾਰ ਧੁੱਪ ਵਿਚ ਲਿਸ਼ਕਾਉਂਦਿਆਂ ਹੋਇਆਂ ਕੈਰੀਆਂ ਅੱਖਾਂ ਨਾਲ ਉਸ ਮਜੂਰ ਵਲ ਤੱਕਿਆ। ਉਸ ਵੇਲੇ ਉਹ ਵਿਚਾਰਾ ਝਟ ਉਠ ਖਲੋਤਾ। ਹੱਥ ਦੇ ਸਹਾਰੇ ਨਾਲ ਆਪਣੀ ਪਤਨੀ ਨੂੰ ਉਠਾਇਆ। ਆਪਣਾ ਬੋਰੀਆ ਬਿਸਤਰਾ ਸੰਭਾਲ ਕੇ ਅਤੇ ਬੱਚੇ ਨੂੰ ਪਿੱਠ ਪਿੱਛੇ ਲਾ ਕੇ ਉਹਨੇ ਉਥੋਂ ਜਾਨ ਬਚਾ ਕੇ ਨੱਸਣ ਦੀ ਕੀਤੀ। ਇਕ ਵੇਰੀ ਵੀ ਪਿੱਛੇ ਮੁੜ ਕੇ ਉਹਨਾਂ ਦੀ ਦੇਖਣ ਦੀ ਹਿੰਮਤ ਨਾ ਪਈ। ਧੌਂਡੂ ਖੂਬ ਹੱਸਿਆ। ਉਹਨੇ ਚਾਕੂ ਬੰਦ ਕਰਕੇ ਪੈਂਟ ਦੀ ਜੇਬ ਵਿਚ ਪਾ ਲਿਆ।

ਝੁੱਗੀ ਦੇ ਦਰਵਾਜ਼ੇ ਵਿਚ ਖਲੋਤੀ ਹੋਈ ਸਕੀਨਾ ਚੁੱਪਚਾਪ ਪਿੱਛੇ ਪਰਤ ਆਈ ਅਤੇ ਉਹ ਉਸ ਨਵੀਂ ਬਸਤੀ ਦੇ ਵਾਤਾਵਰਣ ਵਿਚ ਅੱਬਾਸ ਦੇ ਕਰੜ ਬਰੜੇ ਵਧੇ ਹੋਏ ਕੇਸਾਂ ਉਪਰ ਹੱਥ ਫੇਰਨ ਲਗ ਪਈ।

ਉਸ ਨਵੀਂ ਆਬਾਦੀ ਵਿਚ ਉਹਦੇ ਦਿਨ ਚੰਗੇ ਬੀਤਣ ਲਗ ਪਏ। ਦਾਦੂ ਮੀਆਂ ਸਰੀਰ ਦਾ ਲਿੱਸਾ ਸੀ। ਉਹਦੇ ਵਾਕਰ ਸਕੀਨਾ ਵੀ ਕਮਜ਼ੋਰ ਸੀ। ਇਹਨਾਂ ਝੁੱਗੀਆਂ ਵਿਚ ਰਹਿਣ ਵਾਲੇ ਭਾਂਤ-ਭਾਂਤ ਦੇ ਲੋਕ ਸੁੱਕੇ ਸੜੇ ਲੋਕ ਕੀੜਿਆਂ ਦੇ ਭੌਣਾਂ ਵਾਂਗ ਫੈਲੇ ਹੋਏ ਸਨ। ਕੋਈ ਇਹੋ ਜਿਹੀ ਥਾਂ ਨਹੀਂ ਸੀ ਬਚੀ ਜਿਥੇ ਝੁੱਗੀਆਂ ਨਾ ਹੋਣ। ਦੋ ਚਾਰ ਭਾਂਡੇ ਅਤੇ ਤਵਾ-ਪ੍ਰਾਤ-ਬਸ ਏਨੀ ਕੁਝ ਇਹਨਾਂ ਘਰਾਂ ਦੀ ਸਮਗਰੀ ਸੀ। ਥਾਂ-ਥਾਂ ਤੋਂ ਬੇਘਰੇ ਲੋਕ ਏਥੇ ਆ ਕੇ ਨਿਤ ਨਵੀਆਂ ਝੁੱਗੀਆਂ ਖੜੀਆਂ ਕਰ ਲੈਂਦੇ ਸਨ।

ਇਹਨਾਂ ਝੁੱਗੀਆਂ ਵਿਚ ਕਈ ਪ੍ਰਕਾਰ ਦੇ ਧੰਦੇ ਚਲਦੇ ਸਨ। ਨਾਜਾਇਜ਼ ਸ਼ਰਾਬ ਕੱਢਣ ਅਤੇ ਵੇਚਣ ਦਾ ਧੰਦਾ ਤਾਂ ਚਲਦਾ ਹੀ ਸੀ। ਇਸ ਤੋਂ ਬਿਨਾਂ ਹੋਰ ਵੀ ਕਈ ਧੰਦੇ ਸਨ। ਫ਼ਟੇ ਪੁਰਾਣੇ ਕਪੜੇ ਇਕੱਠੇ ਕਰਨ ਵਾਲਿਆਂ ਮੁਸਲਮਾਨਾਂ ਤੋਂ ਲੈ ਕੇ ਟਿੱਕੇ ਲਾ ਕੇ ਬੈਠੇ ਇਸਨਾਨ-ਘਾਟ ਦੇ ਬ੍ਰਾਹਮਣਾਂ ਤੀਕ, ਅੱਠ-ਅੱਠ ਘੰਟੇ ਕਾਰਖਾਨਿਆਂ ਵਿਚ ਕੰਮ ਕਰਨ ਵਾਲੇ ਮਜੂਰਾਂ ਤੋਂ ਲੈ ਕੇ ਭੀਖ ਮੰਗਣ ਵਾਲੀਆਂ ਕੋਹੜੀਆਂ ਤੀਕ ਬੰਦਰਾਂ ਦਾ ਤਮਾਸ਼ਾ ਦਿਖਾਉਣ ਵਾਲਿਆਂ ਤੋਂ ਲੈ ਕੇ ਹੋਰ ਅਨੇਕਾਂ ਪ੍ਰਕਾਰ ਦੇ ਲੋਕਾਂ ਦਾ ਵਾਸਾ ਇਹਨਾਂ ਝੁੱਗੀਆਂ ਵਿਚ ਸੀ। ਕਚਹਿਰੀ ਵਿਚ ਕੰਮ ਕਰਨ ਵਾਲੇ ਚਿੱਟਕਪੜੀਏ ਇਕ ਅੱਧ ਬਾਬੂ ਦਾ ਘਰ ਵੀ ਏਥੇ ਬਣਿਆ ਹੋਇਆ ਸੀ। ਉਹ ਵਿਚਾਰਾ ਬਾਬੂ ਅੰਗਰੇਜ਼ੀ ਅਖ਼ਬਾਰ ਕਛੇ ਮਾਰ ਕੇ, ਲੋਕਾਂ ਤੋਂ ਨਜ਼ਰਾਂ ਬਚਾਉਂਦਾ ਹੋਇਆ, ਆਪਣੇ ਕੰਮ ਤੇ ਜਾਂਦਾ ਅਤੇ ਉਹਦੀ ਪਤਨੀ ਸੁੰਦਰ ਸਾੜ੍ਹੀ ਪਹਿਨ ਕੇ ਸਾਰਾ ਦਿਨ ਦਰਵਾਜ਼ਾ ਬੰਦ ਕਰਕੇ ਅੰਦਰ ਬੈਠੀ ਰਹਿੰਦੀ।

ਏਥੇ ਸਾਰਾ ਕੁਝ ਬੜਾ ਹੀ ਅਜੀਬ ਜਿਹਾ ਲਗਦਾ ਸੀ। ਏਥੇ ਗ਼ਰੀਬੀ ਅੰਤਾਂ ਦੀ ਸੀ, ਪਰ ਕਿਸੇ-ਕਿਸੇ ਕੋਲ ਨੋਟਾਂ ਦੀਆਂ ਥੱਦੀਆਂ ਟੁੱਟੇ ਫੁਟੇ ਟਰੰਕਾਂ ਵਿਚ ਭਰੀਆਂ ਪਈਆਂ ਸਨ। ਚੋਰੀ ਸ਼ਰਾਬ ਕੱਢਣ ਵਾਲੇ ਧੌਂਡੂ ਦੇ ਮਿੱਤਰ ਕੋਲ ਵੀ ਬਹੁਤ ਪੈਸੇ ਸਨ। ਇਹਨਾਂ ਪੈਸਿਆਂ ਨੂੰ ਕਿਉਂ ਨਾ ਫਜ਼ੂਲ ਖਰਚੀ ਵਿਚ ਉੜਾਇਆ ਜਾਂਦਾ। ਏਥੇ ਹਰ ਨਵੇਂ ਦਿਨ ਜੂਏ ਖੇਡਣ ਪਿੱਛੇ ਲੜਾਈ ਝਗੜੇ, ਕੁੱਟ-ਮਾਰ, ਛੁਰੇਬਾਜ਼ੀ ਅਤੇ

ਚੋਰੀਆਂ ਹੁੰਦੀਆਂ ਸਨ। ਪਰ ਤਾਂ ਵੀ ਸਕੀਨਾ ਸੁਖੀ ਸੀ। ਧੋਂਡੂ ਦਾਦਾ ਦੀ ਸਾਖਿਆਤ ਕ੍ਰਿਪਾ ਦ੍ਰਿਸ਼ਟੀ ਉਹਨਾਂ ਉਪਰ ਸੀ, ਇਸੇ ਕਰਕੇ ਉਸ ਆਬਾਦੀ ਵਿਚ ਅੱਬਾਸ, ਸਕੀਨਾ ਅਤੇ ਦਾਦੂ ਮੀਆਂ ਦੀ ਕੋਈ 'ਵਾ ਵਲ ਨਹੀਂ ਦੇਖ ਸਕਦਾ ਸੀ।

ਇਕ ਵਾਰ ਇਕ ਗੁਆਂਢੀ, ਚੈਤਯਾ ਨਾਂ ਦਾ ਆਦਮੀ, ਜਿਹੜਾ ਕਿ ਮਹਾਂਲਛਮੀ ਰੇਸਕੋਰਸ ਵਿਚ ਕੰਮ ਕਰਦਾ ਸੀ, ਦਾਦੂ ਮੀਆਂ ਨੂੰ ਰੇਸ ਦਾ ਤਮਾਸ਼ਾ ਦਿਖਾਉਣ ਲਈ ਆਪਣੇ ਨਾਲ ਲੈ ਗਿਆ। ਉਹ ਕਾਰਖਾਨੇ ਤੋਂ ਤਨਖਾਹ ਲੈ ਕੇ ਆਇਆ ਸੀ। ਸਕੀਨਾ ਨੂੰ ਬਿਨਾਂ ਦਸਿਆਂ ਉਹ ਦਸ ਰੁਪਏ ਦਾ ਨੋਟ ਲੈ ਕੇ ਚਲਾ ਗਿਆ। ਉਥੇ ਚੈਤਯਾ ਦੀ ਜਾਣ-ਪਛਾਣ ਵਾਲਾ ਇਕ ਜੱਾਕੀ ਸੀ। ਉਹਦੇ ਘੋੜੇ ਉਤੇ ਦਾਦੂ ਨੂੰ ਚੈਤਯਾ ਨੇ ਪੈਸੇ ਲਗਾਉਣ ਲਈ ਆਖਿਆ। ਜਿਸ ਦੇ ਕਾਰਨ ਉਹਨੂੰ ਸੌ ਰੁਪਏ ਮਿਲ ਗਏ। ਜਦੋਂ ਪੈਸੇ ਲੈ ਕੇ ਉਹ ਘਰ ਆਇਆ ਤਾਂ ਉਹਨੇ ਸਕੀਨਾ ਨੂੰ ਸਾਰੀ ਗੱਲ ਦਸ ਦਿੱਤੀ। ਧੋਂਡੂ ਵੀ ਉਸ ਵੇਲੇ ਉਥੇ ਹੀ ਸੀ। ਧੋਂਡੂ ਨੇ ਸਾਰੀ ਗੱਲ ਸੁਣ ਕੇ ਚੈਤਯਾ ਨੂੰ ਗਲ ਤੋਂ ਫੜ ਲਿਆ,

"ਕਿਉਂ ਓਇ! ਗ਼ਰੀਬ ਆਦਮੀ ਨੂੰ ਫ਼ਜ਼ੂਲ ਦੀ ਚੇਟਕ ਲਾ ਰਿਹੈਂ? ਅਜ ਸੌ ਰੁਪਏ ਮਿਲੇ, ਕਲ੍ਹ ਨੂੰ ਵੀ ਮਿਲਣਗੇ? ਤੂੰ ਦੇਵੇਂਗਾ ਐਨੇ ਪੈਸੇ? ਇਹ ਗ਼ਰੀਬਾਂ ਦੀ ਖੇਡ ਨਹੀਂ...ਫੇਰ ਕਦੇ ਨਹੀਂ ਜਾਣਾ ਚੈਤਯਾ ਨਾਲ...ਰੇਸਕੋਰਸ ਅਮੀਰਾਂ ਲਈ ਐ ਦਾਦੂ ਮੀਆਂ।"

ਅਤੇ ਉਸ ਤੋਂ ਬਾਅਦ ਚੈਤਯਾ ਕਦੇ ਦਾਦੂ ਮੀਆਂ ਨਾਲ ਨਹੀਂ ਗਿਆ ਸੀ। ਧੋਂਡੂ ਅਨੇਕਾਂ ਪ੍ਰਕਾਰ ਦੇ ਰਗੜੇ ਝਗੜੇ ਉਹਨਾਂ ਝੁੱਗੀਆਂ ਵਿਚ ਕਰਦਾ ਰਹਿੰਦਾ ਸੀ। ਇਕ ਦਾਦੂ ਮੀਆਂ ਦੇ ਘਰ ਛੱਡ ਕੇ ਉਹ ਬਾਕੀ ਸਾਰਿਆਂ ਲਈ ਹਊਆ ਬਣਿਆ ਹੋਇਆ ਸੀ। ਉਹ ਨਿਤ ਦਾਰੂ ਪੀਂਦਾ ਸੀ। ਪਰ ਕਦੇ ਵੀ ਉਹਨੇ ਸਕੀਨਾ ਭਾਬੀ ਵਲ ਅੱਖ ਉੱਚੀ ਕਰਕੇ ਨਹੀਂ ਸੀ ਦੇਖਿਆ, ਉਹਨੇ ਉਹਦਾ ਬੂਹਾ ਨਹੀਂ ਸੀ ਖੜਕਾਇਆ। ਬਾਹਰ ਚਾਰਪਾਈ ਉਤੇ ਉਹ ਮੁਰਦੇ ਵਾਂਗ ਲੇਟਿਆ ਰਹਿੰਦਾ ਸੀ।

ਦਿਨ ਬੀਤ ਰਹੇ ਸਨ। ਲੋਟਸ ਸਿਨੇਮਾ ਦੇ ਕੋਲ ਉਸ ਵਿਸਤੀਰਤ ਝੁੱਗੀਆਂ ਦੀ ਆਬਾਦੀ ਵਿਚ ਅੱਗ ਲੱਗਣ ਤੋਂ ਪਹਿਲਾਂ ਲੋਕ ਆਰਾਮ ਨਾਲ ਰਹਿੰਦੇ ਸਨ। ਜਦੋਂ ਅੱਗ ਨਹੀਂ ਸੀ ਲੱਗੀ ਤਾਂ ਸਕੀਨਾ ਅਤੇ ਦਾਦੂ ਦੇ ਦਿਨ ਵੀ ਸੁਖ ਨਾਲ ਬੀਤ ਰਹੇ ਸਨ।

ਪਰ ਇਕ ਦਿਨ ਅਚਨਚੇਤ ਉਹਨਾ ਝੁੱਗੀਆਂ ਨੂੰ ਅੱਗ ਲਗ ਗਈ। ਸਾਰੇ ਲੋਕ ਕਹਿੰਦੇ ਸਨ ਕਿ ਅੱਗ ਕਿਸੇ ਤੀਜੇ ਬੰਦੇ ਨੇ ਨਹੀਂ, ਸਗੋਂ ਧੋਂਡੂ ਨੇ ਲਗਾਈ ਸੀ। ਝੁੱਗੀਆਂ ਉਠਾਉਣ ਲਈ ਪੁਲਸ ਨੇ ਧੋਂਡੂ ਨੂੰ ਪੈਸੇ ਦੇ ਕੇ ਆਪਣੇ ਨਾਲ ਮਿਲਾਇਆ ਸੀ। ਉਹਨੂੰ ਵੀ ਪੁਲਸ ਦੀ ਮਦਦ ਦੀ ਲੋੜ ਸਦਾ ਪਈ ਰਹਿੰਦੀ ਸੀ। ਵਧ ਰਹੀ ਝੁੱਗੀਆਂ ਦੀ ਆਬਾਦੀ ਨੂੰ ਉਠਾਉਣ ਲਈ ਬਰਲੀ ਦੀ ਪੁਲਸ ਅਤੇ ਮਿਉਂਸਪਲ ਕਮੇਟੀ ਦੇ ਅਹੁਦੇਦਾਰ ਕਈ ਦਿਨਾਂ ਤੋਂ ਪਿੱਛੇ ਲਗੇ ਹੋਏ ਸਨ। ਉਸ ਥਾਂ ਤੇ ਉਹਨਾਂ ਨੇ ਕੋਠੀਆਂ ਬਣਾਉਣੀਆਂ ਸਨ, ਪਾਰਕਾਂ ਬਣਾਉਣੀਆਂ ਸਨ। ਕਾਰਖਾਨੇ ਅਤੇ ਦੁਕਾਨਾਂ ਖੜੀਆਂ ਕਰਨੀਆਂ ਸਨ। ਪਰ ਝੁੱਗੀਆਂ ਵਾਲੇ ਲੋਕ ਉਥੇ

ਕੀੜੀਆਂ ਵਾਂਗ ਪਸਰੇ ਹੋਏ ਸਨ । ਹਰ ਦੂਜੇ ਚੌਥੇ ਮਹੀਨੇ ਪੁਲਸ ਸਰਕਾਰੀ ਹੁਕਮ ਲੈ ਕੇ ਆ ਜਾਂਦੀ ਸੀ ਅਤੇ ਜ਼ਬਰਦਸਤੀ ਝੁੱਗੀਆਂ ਢਾਉਣੀਆਂ ਸ਼ੁਰੂ ਕਰ ਦੇਂਦੀ ਸੀ । ਝੁੱਗੀਆਂ ਵਿਚ ਰੌਲਾ ਪੈਣਾ ਸ਼ੁਰੂ ਹੋ ਜਾਂਦਾ—"ਝੁੱਗੀਆਂ ਤੋੜ ਰਹੇ ਨੇ, ਆਪਣਾ-ਆਪਣਾ ਮਕਾਨ ਬਚਾਓ !" ਲੋਕਾਂ ਵਿਚ ਭਗਦੜ ਮਚ ਜਾਂਦੀ । ਧੋਂਡੂ ਦਾਦੂ ਵਰਗੇ ਆਗੂ ਇਕੱਠੇ ਹੋ ਜਾਂਦੇ । ਝਟ ਹੀ ਲਾਲ ਝੰਡਾ ਲਗ ਜਾਂਦਾ ਅਤੇ ਐਲਾਨ ਸ਼ੁਰੂ ਹੋ ਜਾਂਦਾ, "ਸਾਡੇ ਮਕਾਨ ਨਹੀਂ ਤੋੜਨੇ—ਅਸਾਨੂੰ ਬੇਘਰ ਨਹੀਂ ਕਰਨਾ ! ਸਾਡੀ ਮੰਗ, ਇਕ ਝੁੱਗੀ ।" ਇਸਤ੍ਰੀਆਂ, ਬੱਚੇ, ਬੁੱਢੇ ਅਤੇ ਲੰਗੜੇ ਲੂਲੇ ਝੁੱਗੀਆਂ ਵਾਲੇ ਲੋਕ ਇਕੱਠੇ ਹੋ ਕੇ ਪੁਲਸ ਦੇ ਸਾਹਮਣੇ ਮੁਜ਼ਾਹਰਾ ਕਰਨ ਲਗ ਪੈਂਦੇ ।

ਪੁਲਸ ਨੂੰ ਪੱਥਰ ਵੀ ਪੈਂਦੇ । ਪੁਲਸ ਲਾਠੀ ਚਾਰਜ ਕਰਦੀ । ਮੁੜ ਕੋਈ ਨਾ ਕੋਈ ਸਫ਼ੈਦ ਟੋਪੀ ਵਾਲਾ ਜਾਂ ਨੰਗੇ ਸਿਰ ਵਾਲਾ ਆਗੂ ਬਹੁੜ ਜਾਂਦਾ ਅਤੇ ਸਮਝੌਤਾ ਹੋ ਜਾਂਦਾ । ਮਹੀਨੇ ਡੇਢ ਮਹੀਨੇ ਲਈ ਝੁੱਗੀਆਂ ਢਾਹੁਣ ਦਾ ਕੰਮ ਮੁਲਤਵੀ ਹੋ ਜਾਂਦਾ, ਲੋਕ ਸੁਖ ਦਾ ਸਾਹ ਲੈਣ ਲਗ ਪੈਂਦੇ ਅਤੇ ਮੁੜ ਨਵੀਆਂ ਝੁੱਗੀਆਂ ਬਣਨੀਆਂ ਸ਼ੁਰੂ ਹੋ ਜਾਂਦੀਆਂ । ਪਾਈਪਾਂ ਦੇ ਗੰਦੇ ਪਾਣੀ ਦੇ ਕੋਲ ਹੀ ਝੁੱਗੀਆਂ ਉਸਾਰ ਲਈਆਂ ਜਾਂਦੀਆਂ । ਮਿਊਂਸਪਲ ਕਮੇਟੀ ਦੁਆਰਾ ਸੁਟੀਆਂ ਹੋਈਆਂ ਵੱਡੀਆਂ ਗੋਲ ਪਾਈਪਾਂ ਵਿਚ ਵੀ ਲੋਕ ਘਰ ਬਣਾ ਲੈਂਦੇ ਸਨ । ਨਾ ਪੀਣ ਲਈ ਪਾਣੀ ਸੀ ਤੇ ਨਾ ਬਾਹਰ ਬੈਠਣ ਲਈ ਕੋਈ ਥਾਂ । ਤਾਂ ਵੀ ਲੋਕੀਂ ਉਥੇ ਆਉਂਦੇ ਰਹਿੰਦੇ । ਝੁੱਗੀਆਂ ਬਣਾ ਕੇ ਰਹਿਣਾ ਸ਼ੁਰੂ ਕਰ ਦੇਂਦੇ । ਪੈਰ ਰੱਖਣ ਲਈ ਵੀ ਕੋਈ ਥਾਂ ਨਹੀਂ ਸੀ ਬਚੀ । ਪੁਲਸ ਨੂੰ ਇਹਨਾਂ ਨਾਲ ਮੱਥਾ ਮਾਰਨਾ ਪੈਂਦਾ । ਏਥੇ ਜ਼ੁਰਮ ਵਧ ਰਹੇ ਸਨ, ਇਸੇ ਲਈ ਮਿਉਂਸਪਲ ਕਮੇਟੀ ਨੇ ਝੁੱਗੀਆਂ ਉਠਾਉਣ ਲਈ ਜ਼ੋਰ ਪਾਇਆ ਹੋਇਆ ਸੀ । ਇੰਜ ਖਿੱਚੋਤਾਣ ਵਿਚ ਦਿਨ ਲੰਘ ਰਹੇ ਸਨ । ਇਕ ਦਿਨ ਰਾਤੀਂ ਅਡੋਪਲੇ ਜਿਹੇ ਧੋਂਡੂ ਦਾਦਾ ਦਾਦੂ ਮੀਆਂ ਦੀ ਝੁੱਗੀ ਵਿਚ ਆਇਆ ਤੇ ਕਹਿਣ ਲੱਗਾ,

"ਦਾਦੂ, ਕਲ੍ਹ ਸਵੇਰੇ ਬੋਰੀਆ ਬਿਸਤਰਾ ਬੰਨ੍ਹ ਰੱਖੀਂ ! ਕੰਮ ਉੱਤੇ ਨਾ ਜਾਈਂ ।"

"ਕਿਉਂ ? ਕੀ ਹੋਇਐ ਧੋਂਡੂ ਦਾਦਾ ?"

"ਮੇਰੀ ਗੱਲ ਸੁਣ ! ਕਲ੍ਹ ਐਥੇ ਝੁੱਗੀਆਂ ਨਹੀਂ ਰਹਿਣੀਆਂ ।"

"ਕੀ ਫੇਰ ਪੁਲਸ ਆਏਗੀ ?"

"ਮੈਨੂੰ ਨਹੀਂ ਪਤੇ ! ਮੈਨੂੰ ਇਹ ਪਤੇ....ਕਲ੍ਹ ਝੁੱਗੀਆਂ ਨਹੀਂ ਰਹਿਣੀਆਂ । ਤੂੰ ਆਪਣਾ ਸਮਾਨ ਸੰਭਾਲ ਛਡ ਅਤੇ ਦੂਜੀ ਥਾਂ ਜਾਣ ਦੀ ਤਿਆਰੀ ਕਰਲੈ ।"

"ਕਿਧਰ ਜਾਈਏ, ਇਹ ਬਸਤੀ ਛੱਡ ਕੇ ?"

"ਬਸ ਨਿਕਲ ਜਾਓ ! ਭਾਬੀ ਧਿਆਨ ਰੱਖਣਾ, ਅੱਬਾਸ ਨੂੰ ਕਿਧਰੇ ਨਾ ਜਾਣ ਦੇਣਾ ।"

ਇਹ ਕੁਝ ਕਹਿ ਕੇ ਧੋਂਡੂ ਉਥੋਂ ਖਿਸਕ ਗਿਆ । ਉਹਦੇ ਮੂੰਹ ਵਿਚੋਂ ਸ਼ਰਾਬ ਦੀ ਮੁਸ਼ਕ ਆ ਰਹੀ ਸੀ । ਪਰ ਦਾਦੂ ਨੇ ਸਕੀਨਾ ਨੂੰ ਕੁਝ ਨਹੀਂ ਆਖਿਆ । ਉਹਨੇ ਮਨ ਵਿਚ ਪੱਕੀ ਧਾਰ ਲਈ ਕਿ ਸਵੇਰੇ ਉਠਦਿਆਂ ਸਾਰ ਸਾਮਾਨ ਬੰਨ੍ਹਣਾ ਸ਼ੁਰੂ ਕਰ ਦੇਣਾ ਹੈ ।

ਜਿਵੇਂ-ਜਿਵੇਂ ਧੁੱਪ ਚੜ੍ਹ ਰਹੀ ਸੀ ਤਿਵੇਂ-ਤਿਵੇਂ ਲੋਕ ਆਪਣੇ ਪੇਟ ਨੂੰ ਝੁਲਕਾ ਦੇਣ ਲਈ ਕੰਮਾਂ ਕਾਰਾਂ ਤੇ ਨਿਕਲ ਗਏ। ਬਸਤੀ ਵਿਚ ਹੁਣ ਸ਼ਾਂਤੀ ਸੀ। ਕੇਵਲ ਇਸਤ੍ਰੀਆਂ ਅਤੇ ਵਿਹਲੇ ਆਦਮੀ ਉਥੇ ਰਹਿ ਗਏ ਸਨ। ਸਿਖਰ ਦੁਪਹਿਰੀਂ ਹਰ ਪਾਸੇ ਚੁਪਚਾਪ ਸੀ। ਠੀਕ ਬਾਰਾਂ ਵਜੇ ਵੱਲਭ ਭਾਈ ਸਟੇਡੀਅਮ ਵਲ ਅੱਗ ਦਿਖਾਈ ਦਿੱਤੀ। ਵਰਲੀ ਵਿਚ ਸਮੁੰਦਰ ਵਲੋਂ ਚੱਲਣ ਵਾਲੀ ਤੇਜ਼ ਹਵਾ ਦੇ ਕਾਰਨ ਚਾਰੇ ਪਾਸੇ ਭਾਂਬੜ ਬਲ ਉਠੇ! ਇਕ ਤੋਂ ਪਿੱਛੋਂ ਦੂਜੀ ਝੁੱਗੀ ਸੜ ਕੇ ਸੁਆਹ ਹੋ ਜਾਂਦੀ। ਝੁੱਗੀਆਂ ਨੂੰ ਆਪਣੀ ਲਪੇਟ ਵਿਚ ਲੈਣ ਵਾਲੀ ਜਵਾਲਾ ਨੂੰ ਦੇਖ ਕੇ ਹਰ ਪਾਸੇ ਹਾਹਾਕਾਰ ਮਚ ਗਈ। ਘਰਾਂ ਵਿਚੋਂ ਬਹੁਤੇ ਲੋਕ ਬਾਹਰ ਗਏ ਹੋਏ ਸਨ। ਇਸਤ੍ਰੀਆਂ, ਬੱਚੇ ਹੋਰ ਵੀ ਘਬਰਾ ਗਏ। ਆਪਣੀ-ਆਪਣੀ ਝੁੱਗੀ ਵਿਚੋਂ ਜਿਸ ਕਿਸੇ ਦੇ ਹੱਥ ਕੁਝ ਲਗਦਾ ਸੀ ਉਹ ਲਿਆ-ਲਿਆ ਕੇ ਬਾਹਰ ਸੁਰੱਖਿਅਤ ਥਾਵਾਂ ਉਤੇ ਸੁੱਟਣ ਲਗ ਪਏ। ਅੱਗ ਬੁਝਾਉਣ ਦੀ ਕਿਸੇ ਨੂੰ ਵੀ ਨਾ ਸੁੱਝੀ। ਇਕ ਤੋਂ ਪਿੱਛੋਂ ਦੂਜੀ ਝੁੱਗੀ ਨੂੰ ਅੱਗ ਲਗ ਜਾਂਦੀ। ਕਈ ਝੁੱਗੀਆਂ ਨੂੰ ਤਾਲੇ ਵਜੇ ਹੋਏ ਸਨ। ਉਨ੍ਹਾਂ ਵਿਚਲਾ ਸਾਰਾ ਸਾਮਾਨ ਸੜ ਕੇ ਸੁਆਹ ਹੋ ਗਿਆ। ਬਹੁਤ ਸਾਰੀਆਂ ਝੁੱਗੀਆਂ ਵਿਚ ਕੁੱਕੜ ਅਤੇ ਬੱਕਰੀਆਂ ਸਨ। ਉਨ੍ਹਾਂ ਦੀ ਹਾਲਤ ਹੋਰ ਵੀ ਖਰਾਬ ਸੀ। ਬੀਮਾਰ ਅਤੇ ਅਪਾਹਜ ਲੋਕਾਂ ਦੀ ਕਿਸੇ ਨੇ ਕੋਈ ਮਦਦ ਨਾ ਕੀਤੀ। ਸਭ ਕੁਝ ਸੜ ਬਲ ਗਿਆ।

ਅੱਗ ਬੁਝਾਉਣ ਦੀ ਜਿਵੇਂ ਕਿਸੇ ਨੂੰ ਹੋਸ਼ ਹੀ ਨਹੀਂ ਸੀ, ਬੁਝਾਉਂਦੇ ਵੀ ਕਿਵੇਂ, ਉਥੇ ਪਾਣੀ ਹੀ ਕੋਈ ਨਹੀਂ ਸੀ। ਉਹ ਲੋਕ ਤਾਂ ਆਪਣੀ ਤ੍ਰੇਹ ਬੁਝਾਉਣ ਲਈ ਵੀ ਹਾਇਡ੍ਰੰਟ ਖੋਹਲ ਕੇ ਪਾਣੀ ਚੋਰੀ ਕਰਦੇ ਸਨ। ਅੱਗ ਬੁਝਾਉਣ ਲਈ ਪਾਣੀ ਦੀ ਲੋੜ ਹੁੰਦੀ ਹੈ: ਇਹ ਕੁਝ ਵੀ ਅਜੇ ਉਹਨਾਂ ਲੋਕਾਂ ਨੇ ਸਿਖਣਾ ਸੀ। ਐਨੀ ਬੇਸੰਟ ਮਾਰਗ ਤੋਂ ਅੱਗ ਬੁਝਾਉਣ ਆਉਣ ਵਾਲੀਆਂ ਗੱਡੀਆਂ ਦੇ ਪਹੁੰਚਣ ਤੋਂ ਪਹਿਲਾਂ ਪਹਿਲੀ ਸਾਰੀ ਬਸਤੀ ਰਾਖ ਹੋ ਗਈ ਸੀ। ਲੋਕ ਆਪੋ ਆਪਣੇ ਬਚੇ ਹੋਏ ਦੁੱਖੀ ਪਰਿਵਾਰਾਂ ਨੂੰ ਲੈ ਕੇ ਸੜਕ ਉਪਰ ਖਲੋਤੇ ਸਨ। ਆਪੋ ਆਪਣੇ ਪਰਿਵਾਰਾਂ ਦੇ ਬੰਦਿਆਂ ਨੂੰ ਇਕੱਠੇ ਕਰਕੇ ਅਤੇ ਸਾਮਾਨ ਦੀਆਂ ਗੰਢਾਂ ਬੰਨ੍ਹ ਕੇ ਲੋਕ ਬੇਜ਼ਬਾਨ ਜਾਨਵਰਾਂ ਵਾਂਗ ਚੁਪਚਾਪ ਖਲੋਤੇ ਹੋਏ ਸਨ। ਜਿਨ੍ਹਾਂ ਦਾ ਆਪਣੇ ਸਾਮਾਨ ਵਲ ਕੋਈ ਧਿਆਨ ਨਹੀਂ ਸੀ, ਉਹਨਾਂ ਦੀਆਂ ਚੀਜ਼ਾਂ ਵਸਤਾਂ ਚੋਰੀ ਹੋ ਰਹੀਆਂ ਸਨ! ਕਿਸੇ ਸਾਮਾਨ ਵਿਚੋਂ ਜਰਮਨ ਦਾ ਸਟੀਲ ਦਾ ਲੋਟਾ ਕੋਈ ਖਿਸਕਾਉਣ ਦੀ ਸੋਚ ਰਿਹਾ ਸੀ। ਕਿਸੇ ਗੁਆਂਢੀ ਦੇ ਬੱਚੇ ਦੀ ਕਮਰ ਵਿਚ ਚਾਂਦੀ ਦੀ ਤੜਾਗੀ ਉਪਰ ਕਿਸੇ ਦੀਆਂ ਨਜ਼ਰਾ ਲੱਗੀਆ ਹੋਈਆਂ ਸਨ। ਕਈ ਵਿਚਾਰੇ ਰਾਖ ਦੇ ਢੇਰਾਂ ਵਲ ਅਤੇ ਸੁਲਗ ਰਹੀ ਅੱਗ ਵਲ ਅੱਖਾਂ ਭਰ-ਭਰ ਦੇਖ ਰਹੇ ਸਨ।

ਇਹ ਕੀ ਹੋਇਆ ? ਅੱਗ ਕਿਵੇਂ ਲੱਗੀ ? ਕਿਸ ਨੇ ਲਗਾਈ ਅੱਗ। ਹੁਣ ਕਿਥੇ ਜਾਈਏ ? ਕਿਥੇ ਰਹੀਏ ? ਵਿਚੋਂ ਹੀ ਕੋਈ ਬੋਲਿਆ, "ਵਰਲੀ ਤੋਂ ਪਰੇ ਪਹਾੜੀ ਹੇਠਾਂ ਚਲੀਏ, ਬੁੱਧ ਮੰਦਰ ਦੇ ਲਾਗੇ। ਉਥੇ ਨਵੀਆਂ ਝੁੱਗੀਆਂ ਦੀ ਬਸਤੀ ਐ।" ਕਿਸੇ ਦੂਜੇ ਨੇ ਆਖਿਆ, "ਐਥੋਂ ਨਾ ਹਿੱਲੋ, ਐਥੇ ਹੀ ਨਵੀਆਂ ਝੁੱਗੀਆਂ ਬਣਾਉਂਦੇ ਆਂ!" ਉਸ ਤੋਂ ਪਿੱਛੋਂ ਲਾਲ ਝੰਡੇ ਵਾਲੇ ਆਗੂ ਲੋਕ ਆ ਗਏ ਤੇ ਕਹਿਣ ਲੱਗੇ,

"ਐਥੋਂ ਕੋਈ ਨਾ ਜਾਏ ! ਸਰਕਾਰ ਐਥੇ ਤੁਹਾਨੂੰ ਥਾਂ ਦੇਣਾ ਚਾਹੁੰਦੀ ਐ ।" ਉਹਨਾਂ ਤੋਂ ਪਿੱਛੋਂ ਚਿੱਟੀਆਂ ਟੋਪੀਆਂ ਵਾਲੇ ਲੀਡਰ ਆ ਕੇ ਕਹਿਣ ਲੱਗੇ, "ਐਥੇ ਬਿਲਕੁਲ ਨਾ ਟਿਕੋ, ਤੁਹਾਨੂੰ ਗੋਰੇਗਾਂਵ ਵਿਚ ਘਾਟ ਦੇ ਕੋਲ ਸਾਫ਼ ਥਾਂ ਦੇਂਦੇ ਹਾਂ !" ਥੋੜੀ ਦੇਰ ਭਾਸ਼ਨ ਝਾੜ ਕੇ ਅਤੇ ਫ਼ੋਟੋਆਂ ਉਤਰਵਾ ਕੇ ਉਹ ਲੋਕ ਜਿਧਰੋਂ ਆਏ ਸਨ ਉਧਰ ਹੀ ਚਲੇ ਗਏ ।

--ਅਤੇ ਪਿੱਛੇ ਕੇਵਲ ਬੇਘਰ ਹੋਏ ਝੁੱਗੀਆਂ ਵਾਲੇ ਹੀ ਰਹਿ ਗਏ ! ਉਹਨਾਂ ਵਿਚਕਾਰ ਖੱਪਖਾਨਾ ਮਚਿਆ ਹੋਇਆ ਸੀ । ਹੁਣ ਤੀਕ ਦੂਰ ਖਲੋਤੇ ਹੋਏ ਪੁਲਸ ਵਾਲੇ ਉਥੇ ਆ ਗਏ ਸਨ ਅਤੇ ਉਹਨਾਂ ਨੇ ਸੜ ਚੁਕੀਆਂ ਝੁੱਗੀਆਂ ਦੇ ਆਲੇ ਦੁਆਲੇ ਕੰਡਿਆਂ ਵਾਲੀ ਤਾਰ ਵਲਣੀ ਸ਼ੁਰੂ ਕਰ ਦਿੱਤੀ ਸੀ । ਉਥੇ ਮੁੜ ਕੋਈ ਜਾਣ ਦੀ ਕੋਸ਼ਿਸ਼ ਨਾ ਕਰੇ ਅਤੇ ਕੋਈ ਝੁੱਗੀ ਨਾ ਖੜੀ ਕਰੇ; ਇਹ ਕੁਝ ਉਹ ਦੇਖ ਰਹੇ ਸਨ । ਕੰਮੀਂ ਕਾਰੀ ਗਏ ਮਜ਼ੂਰ ਹੁਣ ਸ਼ਾਮ ਪੈਣ 'ਤੇ ਘਰੀਂ ਪਰਤ ਰਹੇ ਸਨ । ਆਪਣੀ ਸੜੀ ਹੋਈ ਝੁੱਗੀ ਵਿਚੋਂ ਇਕ ਅੱਧ ਭਾਂਡਾ ਲੱਭਣ ਲਈ ਉਹ ਤਾਰ ਟੱਪ ਕੇ ਉਥੇ ਜਾਣ ਦੀ ਕੋਸ਼ਿਸ਼ ਕਰ ਰਹੇ ਸਨ । ਪਰ ਪੁਲਸ ਕਿਸੇ ਨੂੰ ਅੱਗੇ ਨਹੀਂ ਵਧਣ ਦੇ ਰਹੀ ਸੀ । ਲੋਕੀਂ ਹੰਝੂ ਪੂੰਝਦੇ ਹੋਏ ਦੂਰੋਂ ਹੀ ਸਭ ਕੁਝ ਦੇਖ ਰਹੇ ਸਨ । ਸਵੇਰ ਤੀਕ ਖਲੋਤੀ ਹੋਈ, ਪਰ ਹੁਣ ਸੁਆਹ ਦਾ ਢੇਰ ਬਣ ਚੁਕੀ ਆਬਾਦੀ ਨੂੰ ਵਿਚਾਰੇ ਗ਼ਰੀਬ ਲੋਕ ਅੱਖਾਂ ਵਿਚ ਹੰਝੂ ਭਰ ਕੇ ਦੇਖ ਰਹੇ ਸਨ ।

ਦਾਦੂ ਮੀਆਂ ਅਤੇ ਸਕੀਨਾ ਆਪਣਾ ਟੱਬਰ-ਟੀਹਰ ਲੈ ਕੇ ਫੁੱਟਪਾਥ ਉੱਪਰ ਬੈਠੇ ਹੋਏ ਸਨ । ਅੱਬਾਸ ਉਥੇ ਹੀ ਅੰਗ ਸਮੇਟ ਕੇ ਸੁੱਤਾ ਹੋਇਆ ਸੀ । ਉਹਦਾ ਪਾਲਤੂ ਪਿੱਲਾ ਵੀ ਇਕ ਪਾਸੇ ਗਾਹੜੀ ਨੀਂਦ ਵਿਚ ਮਸਤ ਸੁੱਤਾ ਹੋਇਆ ਸੀ । ਹਨੇਰਾ ਪਜਰ ਰਿਹਾ ਸੀ ।

ਪਰੇ ਤੋਂ ਰੋਂਦੀ ਹੋਈ ਇਕ ਔਰਤ ਆਈ । ਉਹਦੇ ਪਿੱਛੇ ਪਿੱਛੇ ਉਹਦਾ ਪਤੀ ਵੀ ਸੀ । ਉਹ ਔਰਤ ਜ਼ੋਰ-ਜ਼ੋਰ ਦੀ ਰੋ ਰਹੀ ਸੀ, ਛਾਤੀ ਪਿੱਟ ਰਹੀ ਸੀ, ਉਹਦਾ ਪਤੀ ਉਹਨੂੰ ਸਮਝਾਉਂਦਾ ਸੀ, ਸਬਰ ਕਰਨ ਲਈ ਆਖਦਾ ਸੀ; ਪਰ ਉਹ ਆਪਣੀਆਂ ਅੱਖਾਂ ਵਿਚੋਂ ਵੀ ਹੰਝੂ ਪੂੰਝਦਾ ਸੀ । ਸਕੀਨਾ ਨੇ ਉਸ ਔਰਤ ਨੂੰ ਪਛਾਣ ਲਿਆ । ਉਹ ਉਹੋ ਮਜ਼ੂਰਨੀ ਸੀ ਜਿਸ ਨੂੰ ਝੁੱਗੀ ਵਿਚੋਂ ਕੱਢ ਕੇ ਧੋਂਡੂ ਦਾਦਾ ਨੇ ਸਕੀਨਾ ਨੂੰ ਵਸਾਇਆ ਸੀ । ਉਹ ਝੁੱਗੀਆਂ ਵਿਚ ਕਿਧਰੇ ਪਰੇ ਰਹਿੰਦੀ ਸੀ । ਉਸ ਦੀਨ ਦੁਖੀ ਨੂੰ ਰੋਂਦੀ ਕੁਰਲਾਂਦੀ ਵੇਖ ਕੇ ਸਕੀਨਾ ਵਿਆਕੁਲ ਹੋ ਉਠੀ ਅਤੇ ਉਹਨੂੰ ਇਕ ਦਮ ਉਸ ਇਸਤ੍ਰੀ ਦੇ ਬੱਚੇ ਦਾ ਚੇਤਾ ਆ ਗਿਆ । ਕਿਥੇ ਹੈ ਉਹ ਬੱਚਾ ? ਉਹਦੀ ਕੁਛੜ ਵਿਚ ਚੁਕਿਆ ਹੋਇਆ ਕਿਥੇ ਗਿਆ ਉਹ ਬੱਚਾ ? ਅੰਗੂਠਾ ਚੂੰਘ ਰਿਹਾ ਉਹ ਬੱਚਾ ਸਕੀਨਾ ਦੀਆਂ ਅੱਖਾਂ ਸਾਹਮਣੇ ਉਂਜ ਦਾ ਉਂਜ ਦਿਖਾਈ ਦੇ ਰਿਹਾ ਸੀ ।

ਉਸ ਤੋਂ ਪਰੇ ਬੈਠੀ ਹੋਈ ਸਕੀਨਾ ਦੀ ਗੁਆਂਢਣ ਬੋਲੀ, "ਦੇਖ ਸਕੀਨਾ, ਝੁੱਗੀਆਂ ਤਾਂ ਸੜ ਗਈਆਂ । ਮਕਾਨ ਅੱਜ ਨਹੀਂ ਤਾਂ ਕਲ੍ਹ ਮਿਲ ਜਾਵੇਗਾ । ਪਰ ਅੱਜ ਗਈਆਂ ਜ਼ਿੰਦਾਂ ਮੁੜ ਕਦੇ ਨਹੀਂ ਮਿਲਣਗੀਆਂ । ਉਹ ਔਰਤ ਰੋਂਦੀ ਐ ਨਾ,

ਉਸ ਵਿਚਾਰੀ ਦਾ ਪੁੱਤਰ ਸੜ ਗਿਐ ! ਦੋਵੇਂ ਮਰਦ ਔਰਤ ਝੁੱਗੀ ਨੂੰ ਤਾਲਾ ਮਾਰ ਕੇ ਕੰਮ 'ਤੇ ਗਏ ਹੋਏ ਸਨ। ਬੱਚੇ ਨੂੰ ਥੋੜ੍ਹੀ ਜਿਹੀ, ਮੇਰੇ ਖਿਆਲ ਵਿਚ, ਅਫ਼ੀਮ ਖੁਆ ਕੇ ਚਲੀ ਜਾਂਦੀ ਸੀ। ਹੁਣੇ ਆ ਕੇ ਦੇਖਿਆ ਤਾਂ...! ਦੇਖ ਰੱਬ ਦੀ ਲੀਲ੍ਹਾ...!"

ਸਕੀਨਾ ਦਾ ਚਿਹਰਾ ਫਿੱਕਾ ਪੈ ਗਿਆ। ਉਹਨੂੰ ਆਪਣੇ ਸਾਰੇ ਬੱਚੇ ਯਾਦ ਆ ਗਏ। ਉਹਦੇ ਹੁਣੇ ਹਟਕੋਰੇ ਨਿਕਲਣੇ ਸ਼ੁਰੂ ਹੋ ਜਾਣਗੇ, ਇੰਜ ਉਹਨੂੰ ਜਾਪਿਆ। ਕੀ ਕੁਝ ਕਰਵਾਉਂਦਾ ਇਹ ਗ੍ਰਹਿਸਤ ? ਇਹ ਘਰ ?...ਕਿਹੋ ਜਿਹੇ ਇਹ ਘਰ ? ਸਿਰ ਢੱਕਣ ਲਈ ਮਨੁੱਖ ਘਰ ਬੰਨ੍ਹਦਾ। ਆਕਾਸ਼ ਅਤੇ ਧਰਤੀ ਵਿਚਕਾਰ ਮਨੁੱਖ ਛੱਪਰ ਬਣਾਉਂਦਾ, ਅਤੇ ਉਹ ਸਮਝਦਾ ਮੇਰਾ ਘਰ ਬਣ ਗਿਆ, ਮੈਨੂੰ ਸਹਾਰਾ ਮਿਲੇ; ਇਸ ਲਈ ਇਨਸਾਨ ਘਰ ਬਣਾਉਂਦਾ ਹੈ। ਉਹਦੇ ਉਪਰ ਖੁਦਾ ਦੀ ਮਿਹਰ ਹੁੰਦੀ ਹੈ। ਪਰ ਇਹੋ ਜਿਹੇ ਸਮੇਂ ਖੁਦਾ ਕਿਥੇ ਜਾਂਦਾ ? ਸਵੇਰੇ ਬੱਚੇ ਨੂੰ ਸੁਲਾ ਕੇ ਇਹ ਮਜ਼ੂਰਨੀ ਕੰਮ ਉਤੇ ਗਈ ਸੀ । ਸ਼ਾਮੀਂ ਇਸ ਵਿਚਾਰੀ ਨੇ ਕੀ ਕੁਝ ਦੇਖਿਆ ! ਸਕੀਨਾ ਲਾਗੇ ਸੁੱਤੇ ਹੋਏ ਅੱਬਾਸ ਦੇ ਅੰਗਾਂ ਉਤੇ ਹੱਥ ਫੇਰਨ ਲੱਗ ਪਈ। "ਮੈਂ ਇਸ ਬੱਚੇ ਨੂੰ ਇਕੱਲਿਆਂ ਝੁੱਗੀ ਵਿਚ ਛੱਡ ਕੇ ਬਾਹਰ ਗਈ ਹੁੰਦੀ ਤਾਂ !"...

ਏਨੇ ਵਿਚ ਉਧਰੋਂ ਧੋਂਡੂ ਦਾਦਾ ਆ ਗਿਆ । ਕਿਸੇ ਚੋਰ ਵਾਂਗ ਚੁਪਚੁਪੀਤਾ। ਉਹਦੀ ਚਾਲ ਉਖੜੀ ਹੋਈ ਸੀ। ਉਹ ਬੜਾ ਮਾਯੂਸ ਸੀ । ਦਾਦੂ ਮੀਆਂ ਉਹਨੂੰ ਦੇਖ ਕੇ ਉਠਿਆ ਅਤੇ ਅੱਗੇ ਵਧਿਆ। ਉਹਦੇ ਮੋਢੇ ਉਪਰ ਹੱਥ ਰੱਖ ਕੇ ਉਹਨੂੰ ਸੰਭਾਲਦਾ ਹੋਇਆ ਉਹ ਅੱਗੇ ਆ ਗਿਆ । ਧੋਂਡੂ ਧੱਕੇ ਖਾਂਦਾ ਹੋਇਆ ਸਿੱਧਾ ਸਕੀਨਾ ਕੋਲ ਆ ਗਿਆ। ਅਤੇ ਉਹਦੇ ਪੈਰਾਂ ਉਤੇ ਸਿਰ ਰੱਖ ਦਿੱਤਾ। ਉਹ ਰੋ ਰਿਹਾ ਸੀ। ਸਕੀਨਾ ਦੇ ਪੈਰਾਂ ਨੂੰ ਪਕੜ ਕੇ ਉਹ ਕਹਿ ਰਿਹਾ ਸੀ—

"ਭਾਬੀ, ਮੈਨੂੰ ਮਾਫ ਕਰਦੇ । ਮੇਰੇ ਕੋਲੋਂ ਅੱਜ ਬਹੁਤ ਮਾੜਾ ਹੋਇਆ... ਝੁੱਗੀਆਂ ਨੂੰ ਅੱਗ ਮੈਂ ਲਾਈ ਐ। ਸਾਲੇ ਪੁਲਸ ਵਾਲੇ ਨਿਕਲ ਗਏ ਅਤੇ ਮੇਰੇ ਭੈਣਾਂ ਭਰਾਵਾਂ ਦੇ ਘਰ ਸੜ ਬਲ ਗਏ। ਸਕੀਨਾ ਭਾਬੀ ਮੇਰਾ ਸਿਰ ਭੰਨ ਸੁੱਟ। ਦਾਦੂ ਮੀਆਂ ਮੈਨੂੰ ਲੱਤਾਂ ਨਾਲ ਭੰਨ ਸੁੱਟ। ਜ਼ਹਿਰ ਦੇ ਛੱਡੋ। ਮੈਂ ਜ਼ਹਿਰ ਪੀ ਕੇ ਮਰਨਾ ਚਾਹੁੰਦਾ—ਮੈਂ ਕਿਥੋਂ ਹਰਾਮੀ ਪੈਦਾ ਹੋ ਗਿਆ !..."

ਦਾਦੂ ਨੇ ਉਹਨੂੰ ਧੀਰਜ ਦਿੱਤਾ। ਪਰ ਉਹ ਜ਼ੋਰ-ਜ਼ੋਰ ਦੀ ਬਰੜਾਉਣ ਲਗ ਪਿਆ। ਉਹਦਾ ਸ਼ੋਰ ਸੁਣ ਕੇ ਅਨੇਕਾਂ ਬੇਘਰ ਹੋਏ ਲੋਕ ਉਥੇ ਜਮਾਂ ਹੋ ਗਏ। ਉਹ ਆਪੋ ਵਿਚ ਘੁਸਰ-ਮੁਸਰ ਕਰਨ ਲਗ ਪਏ।

"ਸਾਲੇ ਨੂੰ ਜ਼ਹਿਰ ਕਿਉਂ...ਅਸੀਂ ਹੀ ਖਾਤਮਾ ਕਰਾਂਗੇ ਸਾਲੇ ਦਾ ! ਸਾਰਿਆਂ ਦਾ ਸਤਿਆਨਾਸ ਕਰ ਦਿੱਤੇ।..."

"ਉਇ, ਜੇ ਮਾਰਨੈ ਤਾਂ ਐਧਰ ਉਧਰ ਕੀ ਦੇਖਦੇ ਓ। ਮਾਰਨੈ ਤਾਂ ਹੁਣੇ ਈ ਮਾਰੋ ! ਸਾਲਾ ਪਾਣੀ ਨਹੀਂ ਮੰਗੇਗਾ ਇਸ ਸਮੇਂ। ਪੀ ਰੱਖੀ ਐ ਨਾ—।"

ਅਤੇ ਪੰਜ ਸੱਤ ਆਦਮੀ ਅੱਗੇ ਵਧ ਆਏ।

"ਜ਼ਰਾ ਬਚ ਕੇ, ਸਾਲੇ ਕੋਲ ਚਾਕੂ ਹੋਵੇਗਾ।"

"ਉਇ ਹਟ ਪਰੇ, ਚਾਕੂ ਹੋਣ ਦੇ ਭਾਵੇਂ ਛੁਰੀ। ਹੁਣ ਨਹੀਂ ਛੱਡਾਂਗੇ ਸਾਲੇ ਨੂੰ। ਪੁਲਸ ਦੀ ਚਮਚੇਗਿਰੀ ਕਰਦਾ ਸੀ। ਸਾਲੇ ਨੇ ਬਹੁਤ ਦਿਨਾਂ ਤੋਂ ਤੰਗ ਕੀਤਾ ਹੋਇਆ ਸੀ, ਝੁੱਗੀਆਂ ਵਾਲਿਆਂ ਨੂੰ। ਗੁੰਡਾ ਕਿਸੇ ਥਾਂ ਦਾ! ਮਾਰੋ ਸਭ ਮਿਲ ਕੇ।"

ਅਤੇ ਜੋ ਕੁਝ ਕਿਸੇ ਦੇ ਹੱਥ ਲੱਗਾ ਉਹ ਕੁਝ ਲੈ ਕੇ ਉਹ ਸਾਰੇ ਲੋਕ ਧੋਂਡੂ ਉਤੇ ਕੁੱਦ ਪਏ। ਕਿਸੇ ਨੇ ਲੱਤ ਕੱਢ ਮਾਰੀ, ਕਿਸੇ ਨੇ ਘਸੁੰਨ ਅਤੇ ਕਿਸੇ ਨੇ ਸਿਰ ਵਿਚ ਦੋ ਚਾਰ ਲਾਠੀਆਂ ਜੜ ਦਿੱਤੀਆਂ। ਦੁੱਖੀ ਅਤੇ ਨਿਰਾਸ਼ ਬੇਘਰ ਹੋਏ ਲੋਕਾਂ ਨੇ ਮਾਰ-ਮਾਰ ਕੇ ਧੋਂਡੂ ਨੂੰ ਬੇਹੋਸ਼ ਕਰ ਦਿੱਤਾ। ਛੱਡ ਛੱਡਾ ਕਰਵਾਉਣ ਵਾਲੇ ਦਾਦੂ ਅਤੇ ਸਕੀਨਾ ਨੂੰ ਵੀ ਦੋ ਚਾਰ ਪੈ ਗਈਆਂ। ਏਨੇ ਵਿਚ ਕਿਸੇ ਨੇ ਪੁਲਸ ਨੂੰ ਖਬਰ ਕਰ ਦਿੱਤੀ। ਦੋ ਸਿਪਾਹੀਆਂ ਨੂੰ ਆਉਂਦਿਆਂ ਦੇਖ ਕੇ ਸਾਰੇ ਲੋਕ ਤਿੱਤਰ ਬਿੱਤਰ ਹੋ ਗਏ। ਸਕੀਨਾ ਅਤੇ ਦਾਦੂ ਮੀਆਂ ਉਥੇ ਹੀ ਬੈਠੇ ਰਹੇ। ਪੁਲਸ ਦੇ ਸਿਪਾਹੀਆਂ ਨੇ ਨੇੜੇ ਆ ਕੇ ਮੂੰਹ ਪਰਨੇ ਪਏ ਧੋਂਡੂ ਵਲ ਇਕ ਨਜ਼ਰ ਮਾਰੀ ਅਤੇ ਅੱਗੇ ਨਿਕਲ ਗਏ।

"ਚੰਗਾ ਹੋਇਐ! ਭੜੂਏ ਨੂੰ ਆਪਣੇ ਈ ਲੋਕਾਂ ਨੇ ਚਾਹਟਾ ਛੱਕਾ ਛੱਡਿਆ।—"

"ਪਰ ਸਾਲੀਆਂ ਝੁੱਗੀਆਂ ਦਾ ਰੱਫੜ ਮੁੱਕ ਗਿਐ ਧੋਂਡੂ ਦੇ ਕਾਰਨ...ਹੁਣ ਘੜੀ-ਮੁੜੀ ਤੋੜ ਫੋੜ ਕਰਨ ਲਈ ਨਹੀਂ ਆਉਣਾ ਪਊ, ਨਾ ਲੋਕਾਂ ਦੀਆਂ ਗਾਲ੍ਹਾਂ ਖਾਣੀਆਂ ਪੈਣਗੀਆਂ।"

ਪੁਲਸ ਦੇ ਸਿਪਾਹੀ ਖੁਸ਼ ਹੋ ਕੇ ਉਥੋਂ ਅੱਗੇ ਨਿਕਲ ਗਏ। ਸਕੀਨਾ ਉਠੀ... ਧੋਂਡੂ ਨੂੰ ਪਾਣੀ ਪਿਲਾਉਣ ਲਈ, ਪਰ ਪਾਣੀ ਕਿਥੋਂ ਮਿਲੇ? ਦਾਦੂ ਨੇ ਕਿਹਾ, "ਤੂੰ ਠਹਿਰ ਐਥੇ, ਮੈਂ ਲਿਆਉਂਦਾ ਪਾਣੀ।"

ਅਤੇ ਉਹ ਲੋਟਾ ਲੈ ਕੇ ਵਰਲੀ ਵਲ ਚਲ ਪਿਆ।

ਆਪੋ-ਆਪਣੇ ਉੱਜੜੇ ਪੁਜੜੇ ਟੱਬਰ-ਟੀਹੜ ਲੈ ਕੇ ਸੜੀ ਹੋਈ ਬਸਤੀ ਦੇ ਲੋਕ ਦੋ ਚਾਰ ਦਿਨ ਉਥੇ ਹੀ ਧੁਪ ਵਿਚ ਸੜਦੇ ਰਹੇ। ਪਹਿਲੇ ਇਕ ਦੋ ਦਿਨ ਨੇਤਾ ਲੋਕ ਆਉਂਦੇ ਰਹੇ। 'ਮੋਰਚੇ ਲਾਉਣ ਅਤੇ ਦੂਜੀ ਥਾਂ ਮਕਾਨ ਮਿਲਣੇ ਚਾਹੀਦੇ ਹਨ' ਇਸ ਪ੍ਰਕਾਰ ਦਾ ਐਲਾਨ ਉਹਨਾਂ ਨੇ ਕਰ ਦਿੱਤਾ। ਖਾਲੀ ਪੇਟ, ਭੁੱਖੇ ਭਾਣੇ ਲੋਕ, ਕੰਮ ਧੰਦੇ ਛੱਡ ਕੇ, ਮੋਰਚੇ ਵਿਚ ਸ਼ਾਮਲ ਹੋ ਗਏ। ਨੇਤਾ ਲੋਕਾਂ ਨੇ ਬੁੱਢੇ, ਇਸਤ੍ਰੀਆਂ ਅਤੇ ਬੱਚਿਆਂ ਸਮੇਤ ਲੰਮਾ ਚੌੜਾ ਜਲੂਸ ਕੱਢਿਆ। ਜਲੂਸ ਦੀਆਂ ਫੋਟੋਆਂ ਅਖਬਾਰਾਂ ਵਿਚ ਛਪੀਆਂ। ਜਲੂਸ ਵਿਚ ਧੂਆਂਧਾਰ ਭਾਸ਼ਣ ਝਾੜੇ ਗਏ। ਝੁੱਗੀਆਂ ਵਾਲਿਆਂ ਨੇ ਸੰਘ ਫਾੜ ਫਾੜ ਕੇ ਨਾਅਰੇ ਲਗਾਏ। ਪਰ ਕੁਝ ਵੀ ਨਾ ਹੋਇਆ? ਕਿਸੇ ਉਹਨਾਂ ਦੀ ਦਾਦ ਫਰਿਆਦ ਨਾ ਸੁਣੀ। ਹੋਰ ਥਾਂ ਮਿਲਣ ਦੀ ਕੌੜੀ ਸਚਾਈ ਬਾਰੇ ਹੁਣ ਝੁੱਗੀਆਂ ਵਾਲਿਆਂ ਨੂੰ ਪਤਾ ਲਗ ਗਿਆ ਸੀ ਕਿ ਉਹ ਕਿੰਨੇ ਬੇਸਹਾਰਾ ਲੋਕ ਹਨ। ਚਾਰ ਦਿਨ ਫੁਟਪਾਥ ਉਤੇ ਰਹਿ ਕੇ ਉਹਨਾਂ ਦੀ ਹਾਲਤ ਅੰਤਾਂ ਦੀ ਖਰਾਬ ਹੋ ਗਈ। ਕੋਈ ਧਾਰਾਵੀਲਾ ਚਲੇ ਗਏ, ਕੋਈ ਚੇਂਬੂਰ-ਮਾਨਖੁਰਦ ਵਲ। ਕਈ ਜੋਗੀਸ਼ਵਰ ਦੀ ਮਜਾਸ ਵਾੜੀ ਵਿਚ, ਤੇ ਕਈ ਸ਼ਾਂਤਕਰੂਜ਼ ਦੀ ਬਸਤੀ ਵਿਚ ਚਲੇ ਗਏ। ਜਿਥੇ-ਜਿਥੇ ਝੁੱਗੀਆਂ ਦੀ ਬਸਤੀ ਦਾ ਪਤਾ ਚਲਦਾ ਉਥੇ-ਉਥੇ ਉਹ ਨਿਕਲ ਗਏ।

ਅਤੇ ਦਾਦੂ ਮੀਆਂ ਤੇ ਸਕੀਨਾ, ਅੱਬਾਸ ਨੂੰ ਲੈ ਕੇ, ਮਾਹੀਮ ਦੀ ਖਾੜੀ ਵਿਚ ਆ ਗਏ ।

ਮਾਹੀਮ ਦੀ ਖਾੜੀ ਵਿਚ ਝੁੱਗੀਆਂ ਤਰਤੀਬ ਵਿਚ ਬਣੀਆਂ ਹੋਈਆਂ ਸਨ । ਉਥੇ ਵੱਡੀਆਂ-ਵੱਡੀਆਂ ਝੁੱਗੀਆਂ ਨਹੀਂ ਸਨ । ਉਹਨਾਂ ਦੇ ਛੇਤੀ ਉਠਣ ਦੀ ਅਫਵਾਹ ਵੀ ਕੋਈ ਨਹੀਂ ਸੀ । ਦਾਦੂ ਮੀਆਂ ਦੇ ਕੰਮ ਧੰਦੇ ਦੇ ਹਿਸਾਬ ਨਾਲ ਉਹ ਥਾਂ ਠੀਕ ਹੀ ਸੀ । ਦਾਦੂ ਮੀਆਂ ਧਾਰਾਵੀ ਦੇ ਟੀਨ ਦੇ ਕਾਰਖਾਨੇ ਵਿਚ ਕੰਮ ਕਰਦਾ ਸੀ । ਉਹ ਕਾਰਖਾਨਾ ਉਥੋਂ ਨੇੜੇ ਹੀ ਸੀ ।

ਮਾਹੀਮ ਦੀ ਖਾੜੀ ਦੀਆਂ ਇਹਨਾਂ ਝੁੱਗੀਆ ਵਿਚ ਰਹਿਣ ਲਈ ਦਾਦੂ ਮੀਆਂ ਦਾ ਟੱਬਰ ਕਲ੍ਹ ਦੀਵੇ ਬਲਣ ਸਮੇਂ ਆਇਆ ਸੀ, ਤੇ ਅੱਜ ਸਵੇਰੇ ਇਸ ਨਵੀਂ ਬਸਤੀ ਦੇ ਦਰਸ਼ਨ ਅੱਬਾਸ ਨੇ ਚੰਗੀ ਤਰ੍ਹਾਂ ਕਰ ਲਏ ਸਨ ।

ਦਸ ਪੈਸੇ ਦੀ ਲੁਟਮਾਰ ਦਾ ਸ਼ਿਕਾਰ ਹੋ ਕੇ ਅੱਬਾਸ ਭੈੜਾ ਜਿਹਾ ਮੂੰਹ ਬਣਾ ਕੇ ਝੁੱਗੀ ਵਿਚ ਆਇਆ ਅਤੇ ਉਹਨੇ ਸਾਰੀ ਘਟਨਾ ਸਕੀਨਾ ਨੂੰ ਸੁਣਾਈ ।

"ਮਾਂ, ਅਸੀਂ ਵਾਪਸ ਪਹਿਲੀ ਥਾਂ ਜਾਵਾਂਗੇ । ਐਥੇ ਮੈਨੂੰ ਡਰ ਲਗਦੈ ।" ਉਹਦੇ ਮੂੰਹ ਉਤੇ ਹੱਥ ਫੇਰਦੀ ਹੋਈ ਸਕੀਨਾ ਨੇ ਸ਼ਕਾਇਤੀ ਲਹਿਜੇ ਵਿਚ ਕਿਹਾ, "ਪੁੱਤਰ, ਗ਼ਰੀਬਾਂ ਨੂੰ ਦੁਨੀਆਂ ਵਿਚ ਸਭ ਥਾਂ ਡਰਨਾ ਪੈਂਦੇ ! ਉਹਦੇ ਹਰ ਕਦਮ ਉਤੇ ਖਤਰੇ । ਉਹਨੂੰ ਹਰ ਆਦਮੀ ਧੋਖਾ ਦੇਂਦੈ । ਉਹਦੀ ਕਿਸਮਤ ਹਰ ਥਾਂ ਭੈੜੀ ਐ । ਕਿਥੇ ਜਾਣਗੇ ਇਹ ਸਭ ਗੁਨਾਹਗਾਰ ਲੋਕ ?"

ਅੱਬਾਸ ਨੂੰ ਮਾਂ ਦੀਆਂ ਇਹਨਾਂ ਗੱਲਾਂ ਦੀ ਕੋਈ ਸਮਝ ਨਾ ਲੱਗੀ । ਸਾਹਮਣੇ ਘੋੜਬੰਦਰ ਮਾਰਗ ਉਪਰ ਇਕ ਮੇਂਢਿਆਂ ਦਾ ਇੱਜੜ, ਇਕ ਦੂਜੇ ਦੇ ਪਿੱਛੇ ਗਰਦਣ ਸੁੱਟ ਕੇ, ਕਸਾਈਖਾਨੇ ਵਲ ਜਾ ਰਿਹਾ ਸੀ । ਮੇਂਢਿਆਂ ਦੀ ਪਿਠ ਉੱਪਰ ਲਾਲ, ਪੀਲੇ ਅਤੇ ਹਰੇ ਰੰਗ ਦੇ ਨਿਸ਼ਾਨ ਲੱਗੇ ਹੋਏ ਸਨ । ਅੱਬਾਸ ਉਹਨਾਂ ਨੂੰ ਦੇਖ ਕੇ ਬੜਾ ਖੁਸ਼ ਹੋਇਆ । ਉਹਨੇ ਪੁੱਛਿਆ,

"ਮਾ, ਐਹ ਮੇਂਢੇ ਕਿਥੇ ਜਾਂਦੇ ਐਂ ?"

"ਮੌਤ ਦੇ ਘਰ ਵਿਚ ।"

"ਮੌਤ ਦੇ ਘਰ ਵਿਚ ? ਐਨਾ ਸੁਹਣਾ ਰੰਗ ਲਾ ਕੇ ?"

"ਹਾਂ ਬੇਟਾ, ਸਾਹਮਣੇ ਮਸੀਤ ਦੇ ਕੋਲ ਕਸਾਈਖਾਨਾ ਐ ਨਾ । ਉਥੇ ਸਾਰੇ ਮੇਂਢੇ ਸ਼ਾਮ ਤਕ ਮਾਰ ਦਿਤੇ ਜਾਣਗੇ । ਇਕ ਲਾਲ ਰੰਗ ਦੂਜੇ ਲਾਲ ਰੰਗ ਵਿਚ ਮਿਲ ਜਾਵੇਗਾ । ਮਸੀਤ ਵਿਚ ਬੈਠਾ ਹੋਇਆ ਖੁਦਾ ਚੁਪਚਾਪ ਅੱਖਾਂ ਬੰਦ ਕਰਕੇ ਸਭ ਕੁਝ ਦੇਖੇਗਾ ।"

ਮੇਂਢਿਆਂ ਦਾ ਇੱਜੜ ਅੱਗੇ ਵਧ ਰਿਹਾ ਸੀ । ਪਿੱਛੇ ਲੱਗੇ ਦਲਾਲ ਉਹਨਾਂ ਨੂੰ ਹਿੱਕ ਰਹੇ ਸਨ । ਅਤੇ ਮਾਹੀਮ ਦੀ ਖਾੜੀ ਦੇ ਇਸ ਦੂਜੇ ਦ੍ਰਿਸ਼ ਨੂੰ ਅੱਬਾਸ ਹੈਰਾਨ ਪ੍ਰੇਸ਼ਾਨ ਹੋ ਕੇ ਅੱਖਾਂ ਪਾੜ-ਪਾੜ ਕੇ ਦੇਖ ਰਿਹਾ ਸੀ ।

ਸਕੀਨਾ ਨੇ ਅੰਦਰੋਂ ਬਾਹਰੋਂ ਕਲਦੀ ਹੋਇਆ ਪਾਣੀ ਦਾ ਕੁੱਜਾ ਚੁਕਿਆ ਅਤੇ ਪਾਣੀ ਭਰਨ ਲਈ ਬਾਹਰ ਚਲੀ ਗਈ । ਝੁੱਗੀ ਤੋਂ ਨਿਕਲ ਕੇ ਉਹਨੇ ਆਸੇ-

ਪਾਸੇ ਤੱਕਿਆ। ਵਰਲੀ ਵਿਚ ਤਾਂ ਫੁਟਪਾਥ ਉਤੇ ਹਾਇਡ੍ਰੈਂਟ ਖੋਲ੍ਹ ਕੇ ਪਾਣੀ ਦੀ ਲੁਟਮਾਰ ਸ਼ੁਰੂ ਹੋ ਜਾਂਦੀ ਸੀ। ਏਥੇ ਪਾਣੀ ਕਿਥੇ ਲੱਭੇਗਾ ? ਸਕੀਨਾ ਚਾਰੇ ਪਾਸੇ ਦੇਖਣ ਲਗ ਪਈ। ਪਰਲੇ ਪਾਸਿਉਂ ਗੰਗਾ ਹੱਥ ਵਿਚ ਬਾਲਟੀ ਲੈ ਕੇ ਅਤੇ ਸਿਰ ਉਪਰ ਅਲਮੋਨੀਅਮ ਦਾ ਵੱਡਾ ਪਤੀਲਾ ਰੱਖੀ ਆ ਰਹੀ ਸੀ। ਉਹਦੇ ਪਿੱਛੇ-ਪਿੱਛੇ ਉਹਦੀ ਵੱਡੀ ਕੁੜੀ ਨਿੱਕੀ ਰਤਨ ਨਾਲ ਭਾਂਡੇ ਚੁੱਕੀ ਆ ਰਹੀ ਸੀ। ਸਕੀਨਾ ਨੇ ਅੱਗੇ ਹੋ ਕੇ ਪੁੱਛਿਆ,

"ਭੈਣ, ਪਾਣੀ ਦਾ ਨਲਕਾ ਕਿਥੇ ਐ ?"

ਗੰਗਾ ਨੇ ਰੁਕ ਕੇ ਸਕੀਨਾ ਵਲ ਧਿਆਨ ਨਾਲ ਤੱਕਿਆ, ਉਹਦੀ ਝੁੱਗੀ ਵਲ ਇਸ਼ਾਰਾ ਕਰਕੇ ਉਹਨੇ ਪੁਛਿਆ,

"ਕੀ ਨਵੀਂ-ਨਵੀਂ ਆਈ ਐਂ ਐਥੇ ਰਹਿਣ ਲਈ ?"

"ਆਹੋ।"

"ਥੋੜਾ ਰੁਕ ਜਾ ! ਮੈਂ ਐਹ ਫੇਰਾ ਛੱਡ ਕੇ ਫੇਰ ਆਉਂਦੀ ਆਂ। ਫੇਰ ਅਸੀਂ 'ਕੱਠੀਆਂ ਪਾਣੀ ਭਰਨ ਜਾਂਦੀਆਂ—।"

ਸਕੀਨਾ ਗੰਗਾ ਦੀ ਵਾਟ ਤੱਕਣ ਲਗ ਪਈ। ਝੁੱਗੀਆਂ ਦੀਆਂ ਹੋਰ ਵੀ ਅਨੇਕਾਂ ਇਸਤ੍ਰੀਆਂ ਪਾਣੀ ਭਰਨ ਟੁਰੀਆਂ ਹੋਈਆਂ ਸਨ। ਗੰਗਾ ਦੇ ਪਿੱਛੇ-ਪਿੱਛੇ ਆਉਣ ਵਾਲੀ ਉਹਦੀ ਕੁੜੀ ਸਕੀਨਾ ਨੂੰ ਬਹੁਤ ਚੰਗੀ ਲੱਗੀ। ਸਕੀਨਾ ਨੂੰ ਇੰਜ ਲੱਗਾ ਕਿ ਝੁੱਗੀਆ ਨਾਲੋਂ, ਇਹੋ ਜਿਹੀ ਲੰਮ ਸਲੰਮ ਖ਼ੂਬਸੂਰਤ ਕੁੜੀ, ਮਹੱਲਾਂ ਦਾ ਸ਼ਿੰਗਾਰ ਬਣਨੀ ਚਾਹੀਦੀ ਸੀ। ਉਹ ਰਾਹ ਦੇਖ ਰਹੀ ਸੀ ਕਿ ਏਨੇ ਵਿਚ ਗੰਗਾ ਦੀ ਕੁੜੀ ਆ ਗਈ। ਹਸੂੰ-ਹਸੂੰ ਕਰਦਿਆਂ ਉਹਨੇ ਸਕੀਨਾ ਨੂੰ ਆਖਿਆ, "ਚਲ ਚਾਚੀ ਮੈਂ ਦਸਦੀ ਆਂ ਤੈਨੂੰ ਪਾਣੀ ਭਰਨ ਦੀ ਥਾਂ।"

"ਤੇਰੀ ਮਾਂ ਨਹੀਂ ਆਏਗੀ ?"

"ਉਹ...? ਉਹਨੂੰ ਸਮਾਂ ਲਗੇਗਾ। ਉਹਨੇ ਬੱਚਿਆਂ ਨੂੰ ਰੋਟੀ ਟੁੱਕਰ ਦੇਣੈ ਖਾਣ ਨੂੰ...ਉੱਨੀ ਦੇਰ ਵਿਚ ਅਸੀਂ ਹੋ ਆਉਂਦੀਆਂ। ਅਜੇ ਨਲਕੇ ਉਤੇ ਭੀੜ ਵੀ ਘੱਟ ਐ—"

ਸਕੀਨਾ ਉਹਦੇ ਨਾਲ ਚਲ ਪਈ। ਉਹ ਕੁੜੀ ਬੜੀ ਬੜਬੋਲੀ ਸੀ। ਉਹਨੇ ਆਪਣੇ ਆਪ ਬੋਲਣਾ ਸ਼ੁਰੂ ਕਰ ਦਿੱਤਾ—"ਮੇਰਾ ਨਾਂ ਜਯਾ...ਮਾਂ ਨੂੰ ਗੰਗਾ ਕਹਿੰਦੇ ਨੇ...ਮੇਰਾ ਪਿਉ ਲੰਗੜਾ ਐ—ਕੰਮ ਕਾਰ ਕੁਝ ਨਹੀਂ ਕਰਦਾ...ਮਾਂ ਤੇ ਮੈਂ ਹੀ ਕੰਮ ਕਰਦੀਆਂ...ਤੁਸੀਂ ਕਦੋਂ ਆਏ ਓ ਇਥੇ ਰਹਿਣ ਲਈ ?"

"ਕਲ੍ਹ ਈ।"

"ਨਾਂ ਕੀ ਐ ਤੁਆਡਾ ?"

"ਸਕੀਨਾ।"

"ਪਹਿਲਾਂ ਕਿਥੇ ਰਹਿੰਦੇ ਸੀ ?"

"ਵਰਲੀ—ਉਥੋਂ ਦੀਆਂ ਝੁੱਗੀਆਂ ਖਤਮ ਹੋ ਗਈਆਂ ਤੇ ਸਾਨੂੰ ਐਥੇ ਆਉਣਾ ਪਿਐ।"

"ਸਕੀਨਾ ਚਾਚੀ, ਥੋਨੂੰ ਝੁੱਗੀਆਂ 'ਚ ਰਹਿਣਾ ਚੰਗਾ ਲਗਦੈ ?"

ਸਕੀਨਾ ਨੂੰ ਹੈਰਾਨੀ ਹੋਈ, ਉਹ ਬੋਲੀ—

"ਚੰਗਾ ਲੱਗਣ ਬਾਰੇ ਕੀ ਦੱਸਾਂ, ਕੁੜੀਏ...ਅਸੀਂ ਠਹਿਰੇ ਗ਼ਰੀਬ ਲੋਕ....ਜਿਥੇ ਖ਼ੁਦਾ ਰਖੇਗਾ ਉਥੇ ਹੱਸ ਕੇ ਰਹਾਂਗੇ ।"

ਮੈਨੂੰ ਤਾਂ ਐਥੇ ਰਹਿਣਾ ਉਕਾ ਪਸੰਦ ਨਹੀਂ ਸੱਚੀਂ !" ਅਤੇ ਜਯਾ ਨੇ ਆਪਣੇ ਸਰੀਰ ਨੂੰ ਝਟਕਾ ਜਿਹਾ ਦਿੱਤਾ। ਏਨੇ ਨੂੰ ਸਾਹਮਣੇ ਪਾਸਿਉਂ, ਸਵੇਰ ਦੇ ਸਮੇਂ ਦੁਪਹਿਰੀਂ ਧੁਪੇ ਲਾਉਣ ਵਾਲੀ ਕਾਲੀ ਐਨਕ ਪਾ ਕੇ, ਇਕ ਮੁੰਡਾ ਆ ਗਿਆ। ਉਹ ਕਾਫੀ ਦੇਰ ਤੋਂ ਉਹਦਾ ਰਸਤਾ ਦੇਖ ਰਿਹਾ ਸੀ। ਜਯਾ ਨੇ ਢਾਕ ਉਪਰ ਚੁੱਕੀ ਹੋਈ ਪਿੱਤਲ ਦੀ ਗਾਗਰ ਨੂੰ ਉਲਟਾ ਕਰਕੇ ਉਹਦੇ ਵਿਚੋਂ ਚੁਲ੍ਹੀ ਭਰ ਪਾਣੀ ਸੱਜੇ ਹੱਥ ਉਤੇ ਪਾ ਲਿਆ ਅਤੇ ਉਸ ਨੌਜਵਾਨ ਦੇ ਮੂੰਹ ਉਪਰ ਛੱਟੇ ਮਾਰ ਕੇ ਹੱਸਦਿਆਂ ਬੋਲੀ,

ਸ਼ਿਆਮਿਆ, ਰਾਹ ਰੋਕਣ ਤੋਂ ਬਿਨਾਂ ਹੋਰ ਕੋਈ ਕੰਮ ਨਹੀਂ ! ਇਕ ਪਾਸੇ ਹੋ !"

"ਨਹੀਂ ਹੁੰਦਾ, ਜਾਹ—"

"ਕਿਵੇਂ ਨਹੀਂ ਹੁੰਦੇ—"ਇੰਜ ਆਖ ਕੇ ਉਹ ਢੀਠ ਬਣ ਕੇ ਅੱਗੇ ਵਧ ਗਈ। ਉਸ ਲੰਮੇ ਵਾਲਾਂ ਵਾਲੇ ਮੁੰਡੇ ਨੂੰ ਇਕ ਧੱਕਾ ਮਾਰਿਆ ਅਤੇ ਉਹਨੂੰ ਇਕ ਪਾਸੇ ਕਰਕੇ ਅੱਗੇ ਵਲ ਵਧ ਗਈ । ਉਹਨੇ ਸਕੀਨਾ ਨੂੰ ਆਖਿਆ, "ਐਹ ਸਕੀਨਾ ਚਾਚੀ...ਐਹ ਮੋਇਆ ਸ਼ਿਆਮਾ ਬੜਾ ਭੈੜੈ। ਇਹ ਮੋਇਆ ਆਪਣੇ ਆਪ ਨੂੰ ਕ੍ਰਿਸ਼ਨ ਸਮਝਦੈ ਤੇ ਸਾਨੂੰ ਪਾਣੀ ਭਰਨ ਵਾਲੀਆਂ ਗੋਪੀਆਂ—" ਉਹ ਸ਼ਿਆਮੇ ਵਲ ਦੇਖਦੀ ਹੋਈ ਨਿਡਰ ਅੱਗੇ ਚੱਲ ਪਈ। ਚਾਰ ਕਦਮ ਅੱਗੇ ਜਾ ਕੇ ਉਹਨੇ ਸਕੀਨਾ ਤੋਂ ਪੁਛਿਆ,

"ਸਕੀਨਾ ਚਾਚੀ, ਤੂੰ ਪਿਕਚਰ ਦੇਖਣ ਜਾਂਦੀ ਐਂ ?"

"ਨਾ, ਕੁੜੇ ।"

"ਫੇਰ ਤੈਨੂੰ ਕੀ ਪਤੈ ।"

"ਕਾਹਦਾ ।"

"ਐਹ, ਸ਼ਾਮੂ ਐ ਨਾ। ਇਹ ਬਿਲਕੁਲ ਦਲੀਪ ਕੁਮਾਰ ਲਗਦੈ ! ਮੈਨੂੰ ਬੜਾ ਚੰਗਾ ਲਗਦੈ, ਪਰ ਮਾਂ ਨੂੰ ਉਕਾ ਈ ਪਸੰਦ ਨੀਂ ।"

ਸਕੀਨਾ ਕੁਝ ਨਾ ਬੋਲੀ। ਪਰ ਉਹਨੂੰ ਬੜੀ ਸ਼ਰਮ ਮਹਿਸੂਸ ਹੋਈ।

ਉਹ ਦੋਵੇਂ ਨਲਕੇ 'ਤੇ ਪਹੁੰਚ ਗਈਆਂ। ਵਾਂਦ੍ਰਯਾ ਤੋਂ ਮਾਹੀਮ ਵਲ ਜਾਣ ਵਾਲੀ ਪਾਣੀ ਦੀ ਪਾਈਪ ਕਈਆਂ ਥਾਵਾਂ ਤੋਂ ਟੁੱਟੀ ਹੋਈ ਸੀ । ਉਹਨਾਂ ਝੁੱਗੀਆਂ ਵਾਲੇ ਲੋਕ ਆਪ ਹੀ ਉਹਨੂੰ ਤੋੜ ਫੋੜ ਛਡਦੇ ਸਨ। ਪਾਣੀ ਦਾ ਤੇਜ਼ ਪ੍ਰਵਾਹ ਪਾਈਪ ਵਿਚੋਂ ਫੁਟ ਕੇ ਉਪਰ ਵਲ ਵਗਦਾ ਸੀ । ਮਾਹੀਮ ਦੀ ਖਾੜੀ ਕੋਲ ਸਾਫ਼ ਪਾਣੀ ਪਾਈਪ ਵਿਚੋਂ ਫਵਾਰੇ ਦੀ ਸ਼ਕਲ ਵਿਚ ਫੁਟ ਫੁਟ ਕੇ ਨਿਕਲਦਾ ਸੀ ਅਤੇ ਪਰੇ ਪਸਰੀ ਹੋਈ ਖਾੜੀ ਦੇ ਗੰਦੇ ਪਾਣੀ ਵਿਚ ਮਿਲ ਜਾਂਦਾ ਸੀ। ਇਸ ਪ੍ਰਕਾਰ ਪਾਈਪ ਵਿਚੋਂ ਨਿਕਲੇ ਹੋਏ ਪਾਣੀ ਨਾਲ ਮਾਹੀਮ ਦੀ ਖਾੜੀ ਦੀਆਂ ਝੁੱਗੀਆਂ ਦੇ ਵਸਨੀਕ

ਆਪਣੀ ਤ੍ਰੇਹ ਬੁਝਾਉਂਦੇ ਸਨ। ਆਪਣੇ ਚੀਥੜੇ ਧੋਂਦੇ ਸਨ। ਆਪਣੇ ਬੱਚਿਆਂ ਦੀ ਟੱਟੀ ਧੋਂਦੇ। ਗੁਆਂਢ ਦੇ ਕਸਾਈਖਾਨੇ ਵਿਚੋਂ ਲਿਆਂਦਾ ਹੋਇਆ ਬਕਰੇ ਦਾ ਮਾਸ ਅਤੇ ਜੂਠੇ ਭਾਂਡੇ ਆਦਿ ਇਸੇ ਪਾਣੀ ਵਿਚ ਸਾਫ ਕੀਤੇ ਜਾਂਦੇ ਸਨ। ਕਿਸੇ ਵੀ ਮਿਉਂਸਪਲ ਕਮੇਟੀ ਦੇ ਆਮ ਨਲਕੇ ਵਾਂਗ ਏਥੇ ਸਵੇਰੇ ਸ਼ਾਮ ਲਾਵਾਰਸ ਲੋਕਾਂ ਦੀ ਭੀੜ ਜੁੜੀ ਹੁੰਦੀ ਸੀ।

ਅਜੇ ਵੀ ਨਲਕੇ ਉਪਰ ਕਾਫੀ ਭੀੜ ਸੀ। ਤਾਂ ਵੀ ਧੱਕੇ ਮਾਰ ਮਾਰ ਕੇ ਜਯਾ ਨੇ ਆਪਣਾ ਨੰਬਰ ਲਾ ਲਿਆ ਸੀ; ਅਤੇ ਆਪਣੇ ਤੋਂ ਪਿੱਛੋਂ ਸਕੀਨਾ ਦੇ ਬਰਤਣ ਵੀ ਪਾਣੀ ਨਾਲ ਭਰ ਦਿੱਤੇ ਸਨ। ਉਹਨਾਂ ਦੋਹਾਂ ਨੂੰ ਗੰਗਾ ਰਸਤੇ ਵਿਚ ਮਿਲ ਗਈ।

"ਚੰਗਾ ਹੋਇਐ, ਤੂੰ ਇਸ ਕੁੜੀ ਨਾਲ ਚਲੀ ਗਈ...ਦੇਖ ਮੈਨੂੰ ਕਿੰਨਾ ਵਖਤ ਲਗ ਗਿਆ ਬੱਚਿਆਂ ਨੂੰ ਰੋਟੀ-ਟੁੱਕਰ ਦੇਂਦਿਆਂ।"

"ਕੋਈ ਗੱਲ ਨੀਂ ਗੰਗਾ ਭੈਣ।" ਸਕੀਨਾ ਨੇ ਹੱਸਦਿਆਂ-ਹੱਸਦਿਆਂ ਆਖਿਆ।

"ਮੇਰੀ ਮਾਂ ਬੜੀ ਪਰਉਪਕਾਰੀ ਐ—" ਜਯਾ ਰਸਤੇ ਵਿਚ ਆਉਂਦਿਆਂ-ਆਉਂਦਿਆਂ ਆਖ ਰਹੀ ਸੀ।" ਸਾਰੀ ਦੁਨੀਆਂ ਦਾ ਉਹ ਭਲਾ ਕਰਦੀ ਐ...ਪਰ ਮੇਰੇ ਨਾਲ ਨਹੀਂ! ਮੈਂ ਉਹਨੂੰ ਚੰਗੀ ਨਹੀਂ ਲਗਦੀ। ਮੇਰੀ ਮਾਂ ਮੇਰੇ ਉਤੇ ਦੁਸ਼ਮਣਾਂ ਵਾਂਗ ਗੁੱਸੇ ਹੁੰਦੀ ਐ।"

"ਕਿਉਂ ਪਰ—"

"ਕੀ ਦੱਸਾਂ? ਮੈਂ ਪਾਊਡਰ ਲਾਉਂਦੀ ਆਂ, ਬਿੰਦੀ ਲਾਉਂਦੀ ਆ...ਮਿਹਨਤ ਮਜ਼ੂਰੀ ਕਰਕੇ ਪੈਸੇ ਕਮਾਉਂਦੀ ਆਂ ਅਤੇ ਖਰਚ ਕਰਦੀ ਆਂ...ਪਿਕਚਰ ਜਾਂਦੀ ਆਂ...ਇਹ ਕੁਝ ਮਾਂ ਨੂੰ ਚੰਗਾ ਨਹੀਂ ਲਗਦੈ...ਤੂੰ ਈ ਦੱਸ ਸਕੀਨਾ ਚਾਚੀ... ਮਨੁੱਖਾ ਜੀਵਨ ਕਿਸ ਲਈ ਐ? ਚੰਗੇ ਕਪੜੇ, ਚੰਗੀ ਰੋਟੀ—ਪਿਕਚਰ ਦੇਖ ਲਈ ਤਾਂ ਕੀ ਹੋਇਐ? ਕੀ ਸਾਰੀ ਜ਼ਿੰਦਗੀ ਝੁੱਗੀਆਂ ਵਿਚ ਕੀੜਿਆਂ ਵਾਂਗ ਮਰਦੇ ਰਹੀਏ? ਹੂੰ, ਮਾਂ ਨੂੰ ਇਸ ਗੱਲ ਦੀ ਸਮਝ ਨੀ...ਪਰ ਮੇਰਾ ਪਿਉ ਚੰਗੈ। ਉਹ ਮੈਨੂੰ ਕੁਝ ਨੀ ਆਖਦੈ। ਕਦੇ ਗੁੱਸੇ ਨੀ ਹੁੰਦੈ। ਐਹ ਭਵਾਨੀ ਈ ਤੰਗ ਕਰਦੀ ਐ—"

ਜਯਾ ਖੁਲ੍ਹੀਆਂ ਗੱਲਾਂ ਕਰਦੀ ਜਾ ਰਹੀ ਸੀ ਅਤੇ ਸਕੀਨਾ ਉਹਦੇ ਪਿੱਛੇ-ਪਿੱਛੇ ਚੁਪਚਾਪ ਉਹਦੀ ਢਾਕ ਉਪਰ ਚੁੱਕੇ ਹੋਏ ਘੜੇ ਦੇ ਉਛਲਦੇ ਪਾਣੀ ਵਲ ਤਕਦੀ ਹੋਈ ਚਲ ਰਹੀ ਸੀ।

ਬਰਸਾਤਾਂ ਸ਼ੁਰੂ ਹੋ ਗਈਆਂ ਅਤੇ ਮਾਹੀਮ ਦੀ ਖਾੜੀ ਪਿੱਛੇ—ਮਾਨਸੂਨ ਹਵਾਵਾਂ ਦੇ ਨਾਲ-ਨਾਲ ਖਾੜੀ ਦਾ ਪਾਣੀ ਉਛਲਣ ਲਗ ਪਿਆ। ਅਤੇ ਮਾਹੀਮ ਉਪਰੋਂ ਘੋੜ-ਬੰਦਰ ਮਾਰਗ ਪਾਰ ਕਰਕੇ ਪਰਲੇ ਪਾਸੇ ਦੀਆਂ ਝੁੱਗੀਆਂ ਵਿਚ ਦਾਖਲ ਹੋ ਗਿਆ। ਅਨੇਕਾਂ ਕਮਜ਼ੋਰ ਝੁੱਗੀਆਂ ਪਹਿਲੀ ਵਰਖਾ ਨਾਲ ਹੀ ਢਹਿ ਢੇਰੀ ਹੋ ਗਈਆਂ। ਜਿਹੜੇ ਝੁੱਗੀਆਂ ਵਾਲੇ ਮੁਰੰਮਤ ਕਰ ਸਕਦੇ ਸਨ ਉਹਨਾਂ ਨੇ ਝਟਪਟ ਗੰਢ ਤਰੁੱਪ ਕਰ ਲਈ। ਪੁਰਾਣੇ ਟੀਨ ਟਾਟ, ਪੋਸਟਰ ਆਦਿ ਲਗਾ ਕੇ ਕੰਮ ਸਾਰ ਲਿਆ। ਕਈ ਪੈਸੇ ਵਾਲੇ ਨਲਕਿਆਂ ਦੇ ਬਾਜ਼ਾਰ ਤੋਂ ਨਵੀਆਂ ਟੀਨ ਦੀਆਂ ਚਾਦਰਾਂ ਲੈ ਆਏ ਅਤੇ ਉਹਨਾਂ ਨੇ ਆਪਣੀਆਂ ਝੁੱਗੀਆਂ ਠੀਕ ਠਾਕ ਕਰ ਲਈਆਂ। ਜਿਨ੍ਹਾਂ ਕੋਲੋਂ ਇਹ

ਕੁਝ ਸੰਭਵ ਨਹੀਂ ਹੋ ਸਕਦਾ ਸੀ ਉਹ ਬੱਚਿਆਂ ਨੂੰ ਲੈ ਕੇ 'ਧਾਰਾਵੀ' ਚਲੇ ਗਏ। ਉਥੋਂ ਚਮੜੇ ਦੇ ਕਾਰਖਾਨਿਆਂ ਦੇ ਪਿੱਛਵਾੜਿਓਂ ਬੋਰੀਆਂ ਚੁਕ ਲਿਆਏ। ਸਾਰਾ ਦਿਨ ਉਹ ਵਿਚਾਰੇ ਚਮੜੇ ਦੀ ਅਤੇ 'ਧਾਰਾਵੀ' ਦੇ ਕੂੜੇ ਕਚਰੇ ਦੀ ਦੁਰਗੰਧ ਸੁੰਘਦੇ ਰਹੇ। ਘੋੜਬੰਦਰ ਦੇ ਗੁਆਂਢ ਵਿਚ ਰਹਿਣ ਵਾਲੇ ਸਾਰੇ ਝੁੱਗੀ ਨਿਵਾਸੀਆਂ ਦੀ ਹਾਲਤ ਖਰਾਬ ਸੀ। ਮਾਹੀਮ ਦੀ ਖਾੜੀ ਵਿਚੋਂ ਉੱਚੀਆਂ-ਉੱਚੀਆਂ ਛੱਲਾਂ ਏਨੇ ਵੇਗ ਨਾਲ ਉਠਦੀਆਂ ਸਨ ਕਿ ਵੀਹ ਪੰਝੀ ਝੁੱਗੀਆਂ ਕਿਸੇ ਵੀ ਪਲ ਪਾਣੀ ਦੀਆਂ ਲਹਿਰਾਂ ਉਪਰ ਤੈਰਨ ਲਗ ਪੈਣੀਆਂ ਸਨ। ਬਰਸਾਤ ਦੇ ਮੌਸਮ ਵਿਚ ਬੁਖਾਰ ਅਤੇ ਹੋਰ ਕਈ ਬੀਮਾਰੀਆਂ ਫੈਲ ਜਾਂਦੀਆਂ ਸਨ। ਇਸ ਸਾਲ ਗਰਮੀਆਂ ਵਿਚ ਇਸ ਥਾਂ ਚੇਚਕ ਰੋਗ ਖੂਬ ਫ਼ੈਲਿਆ ਸੀ। ਇਸ ਰੋਗ ਨਾਲ ਇਸ ਬਸਤੀ ਦੇ ਦਸ ਬਾਰਾਂ ਬੰਦੇ ਇੰਜ ਮਾਰੇ ਗਏ ਸਨ ਜਿਵੇਂ ਕੁੱਕੜ ਮਰਦੇ ਹਨ। ਹੁਣ ਬਰਸਾਤ ਦੇ ਆਉਣ ਨਾਲ ਲੋਕਾਂ ਦਾ ਇਸ ਰੋਗ ਤੋਂ ਕੁਝ ਛੁਟਕਾਰਾ ਹੋਇਆ ਸੀ ਤੇ ਉਹਨਾਂ ਦੀ ਚਿੰਤਾ ਘਟੀ ਸੀ। ਉਹਨਾਂ ਦਾ ਹਰ ਸਾਲ ਦਾ ਅਨੁਭਵ ਸੀ ਕਿ ਠੰਡੀ ਹਵਾ ਚੱਲਣ ਨਾਲ ਇਹ ਰੋਗ ਘਟ ਜਾਂਦਾ ਹੈ। ਚੇਚਕ ਦਾ ਜ਼ੋਰ ਘਟਿਆ ਤਾਂ ਬਰਸਾਤ ਆਉਣ ਨਾਲ ਝੁੱਗੀਆਂ ਵਾਲਿਆਂ ਨੂੰ ਬੁਖਾਰ ਨੇ ਆ ਘੇਰਿਆ। ਇਹ ਸਾਰਾ ਕੁਝ ਉਹਨਾਂ ਦੇ ਨਸੀਬਾਂ ਵਿਚ ਹੀ ਸੀ...

ਦਾਦੂ ਨੇ ਹੁਣੇ ਹੀ ਝੁੱਗੀ ਬਣਾਈ ਗਈ ਸੀ, ਉਹਨੂੰ ਬਰਸਾਤ ਦਾ ਕੋਈ ਡਰ ਨਹੀਂ ਸੀ। ਪਰ ਉਹਦਾ ਗੁਆਂਢੀ ਕਾਸ਼ੀ ਰਾਮ ਬੜਾ ਦੁੱਖੀ ਸੀ। ਖਾੜੀ ਦਾ ਪਾਣੀ ਝੁੱਗੀਆਂ ਵਿਚ ਲਗਾਤਾਰ ਦਾਖਲ ਹੋ ਰਿਹਾ ਸੀ। ਉਹਦੇ ਘਰ ਬੀਮਾਰੀ ਸੀ ਇਸ ਲਈ ਵਿਚਾਰਾ ਚਿੰਤਾ ਵਿਚ ਫਸਿਆ ਹੋਇਆ ਸੀ। ਉਹਦੀ ਪਤਨੀ ਨੂੰ ਨੌਵਾਂ ਮਹੀਨਾ ਸੀ...ਘਰ ਵਿਚ ਬੁੱਢੀ ਮਾਂ ਅਤੇ ਛੇ ਸਤ ਸਾਲਾਂ ਦਾ ਮੁੰਡਾ ਸੀ, ਇਹ ਦੋਵੇਂ ਹੀ ਬੀਮਾਰ ਸਨ...

ਸਵੇਰੇ ਹੀ ਕਾਸ਼ੀ ਰਾਮ ਦਾਦੂ ਮੀਆਂ ਕੋਲ ਆ ਕੇ ਆਖਣ ਲੱਗਾ,

"ਦਾਦੂ ਮੀਆਂ, ਮੇਰਾ ਇਕ ਕੰਮ ਕਰੇਂਗਾ ?"

"ਬੋਲ ਕਾਸ਼ੀ ਰਾਮ।"

"ਪੰਜ ਕੁ ਰੁਪਏ ਦੇਵੇਂਗਾ ਕੀ ?"

ਦਾਦੂ ਨੂੰ ਕਲ੍ਹ ਹੀ ਤਨਖਾਹ ਮਿਲੀ ਸੀ। ਲਾਗੇ ਚਾਗੇ ਦੀਆਂ ਪੰਜ ਸੱਤ ਝੁੱਗੀਆਂ ਵਿਚ ਇਕੱਲਾ ਦਾਦੂ ਹੀ ਚੜ੍ਹੇ ਮਹੀਨੇ ਤਨਖਾਹ ਲੈਣ ਵਾਲੀ ਸਾਮੀ ਸੀ। ਇਸੇ ਭਰੋਸੇ 'ਤੇ ਕਾਸ਼ੀ ਰਾਮ ਦਾਦੂ ਵਲ ਆਇਆ ਸੀ—

"ਘਰ ਵਾਲੀ ਨੂੰ ਵਾਂਦ੍ਰਯਾ ਦੇ ਹਸਤਪਤਾਲ ਲੈ ਜਾਣੈ...ਪੇਟ ਵਿਚ ਦਰਦ ਐ ! ਦੋ ਕੁ ਰੁਪਏ ਟੈਕਸੀ ਵਾਲਾ ਲਏਗਾ ਤੇ ਬਾਕੀ ਦੇ ਉਪਰਲੇ ਖਰਚ ਵਿਚ ਆ ਜਾਣੈ।"

ਦਾਦੂ ਮੀਆਂ ਅੰਦਰ ਗਿਆ। ਟਰੰਕ ਵਿਚੋਂ ਪੰਜ ਦਾ ਨੋਟ ਕਢਿਆ ਅਤੇ ਕਾਸ਼ੀ ਦੇ ਹੱਥ ਉਪਰ ਟਿਕਾ ਦਿੱਤਾ।

"ਬੜਾ ਉਪਕਾਰ ਕੀਤੈ, ਦਾਦੂ ਮੀਆਂ ! ਇਹਨਾਂ ਝੁੱਗੀਆਂ ਵਿਚ ਪੰਜ ਰੁਪਏ ਦੇਣ ਵਾਲਾ ਪਹਿਲਾ ਆਦਮੀ ਮਿਲਿਆ ਤੂੰ। ਸੱਭ ਹਰਾਮੀ ਨੇ—"

"ਕਾਸ਼ੀ ਰਾਮ, ਮੈਂ ਆਵਾਂ ਤੇਰੇ ਨਾਲ ਹਸਪਤਾਲ...ਭਾਬੀ ਨਾਲ—" ਕੁਢਬੇ ਅੰਗਾਂ ਵਾਲਾ ਅਤੇ ਨਸ਼ਈਆਂ ਵਾਂਗ ਚੜ੍ਹੀਆਂ ਹੋਈਆਂ ਅੱਖਾਂ ਵਾਲਾ ਕਾਸ਼ੀ ਰਾਮ ਕੁਝ ਦੇਰ ਦਾਦੂ ਵਲ ਉਂਜੇ ਹੀ ਤਕਦਾ ਰਿਹਾ। ਉਹਦੇ ਮੂੰਹੋਂ ਸੁਭਾਵਕ ਹੀ ਨਿਕਲ ਗਿਆ—"ਚਲ !"

ਦਾਦੂ ਝੱਟਪਟ ਤਿਆਰ ਹੋ ਗਿਆ। ਉਹਨੇ ਘੋੜਬੰਦਰ ਮਾਰਗ 'ਤੇ ਜਾਣ ਵਾਲੀ ਇਕ ਟੈਕਸੀ ਰੋਕਣ ਲਈ ਹੱਥ ਦਿੱਤਾ। ਦਾਦੂ ਨੂੰ ਇਸ ਗੱਲ ਦਾ ਕੋਈ ਨਵਾਂ-ਨਵਾਂ ਅਨੁਭਵ ਨਹੀਂ ਸੀ ਕਿ ਇਹਨਾਂ ਝੁੱਗੀਆਂ ਵਿਚ ਕੋਈ ਟੈਕਸੀ ਵਾਲਾ ਆਉਣ ਲਈ ਤਿਆਰ ਨਹੀਂ ਹੁੰਦਾ। ਟੈਕਸੀ ਵਾਲੇ ਨੇ ਟੈਕਸੀ ਹੌਲੀ ਕਰਕੇ ਪੁੱਛਿਆ,

"ਕਿਥੇ ਜਾਣੈ ?"

"ਐਧਰ ਈ, ਬਾਂਦਰਾ।"

ਟੈਕਸੀ ਵਾਲੇ ਨੇ ਇਕ ਨਜ਼ਰ ਦਾਦੂ ਵਲ ਧਿਆਨ ਨਾਲ ਇੰਜ ਦੇਖਿਆ ਜਿਵੇਂ ਕੋਈ ਗੁਨਾਹਗਾਰ ਵਲ ਦੇਖਦਾ ਹੈ। ਮੁੜ ਟੈਕਸੀ ਦੀ ਰਫਤਾਰ ਤੇਜ਼ ਕਰਦਿਆਂ ਉਹਨੇ ਆਖਿਆ—"ਹਰਾਮੀ ਸਾਰੇ ਲੋਕ ਦਾਰੂ ਕੱਢਣ ਦਾ ਧੰਦਾ ਕਰਦੇ ਐ ! ਸਾਲਾ ਸੌ ਕਦਮ ਜਾਣ ਲਈ ਟੈਕਸੀ ਕਰਦੈ। ਠੀਕ ਐ...ਦਾਰੂ ਦੀ ਬੋਤਲ ਲਿਆਉਣੀ ਐ...ਜਾਹ ਦੌੜ...ਟੈਕਸੀ ਖਾਲੀ ਨੀਂ।"

ਪੰਜ ਸੱਤ ਟੈਕਸੀਆਂ ਉਂਜ ਦੀਆਂ ਉਂਜ ਖਾਲੀ ਨਿਕਲ ਗਈਆਂ। ਉਹ ਹਰ ਇਕ ਖਾਲੀ ਟੈਕਸੀ ਨੂੰ ਹੱਥ ਦੇਂਦਾ ਸੀ। 'ਬਾਂਦਰਾ' ਕਹਿਣ 'ਤੇ ਟੈਕਸੀ ਵਾਲਾ ਟੈਕਸੀ ਖੜੀ ਨਾ ਕਰਦਾ। ਇਕ ਹੱਸਦਿਆਂ-ਹੱਸਦਿਆਂ ਕਹਿ ਰਿਹਾ ਸੀ—

"ਸਾਲਿਆ, ਟੈਕਸੀ ਵਿਚ ਦਾਰੂ ਲਿਆਉਣੀ ਐ ! ਬਾਂਦਰਾ ਕੋਈ ਦੂਰ ਐ...।"

ਇਕ ਜ਼ੱਚਾ ਨੂੰ ਟੈਕਸੀ 'ਤੇ ਹਸਪਤਾਲ ਲੈ ਜਾਣਾ, ਇਹ ਗੱਲ ਕਿਹੜਾ ਟੈਕਸੀ ਵਾਲਾ ਸੁਣਨ ਲਈ ਤਿਆਰ ਸੀ ? ਦਾਦੂ ਨੂੰ ਕਦੇ ਏਨਾ ਦੁੱਖ ਮਹਿਸੂਸ ਨਹੀਂ ਸੀ ਹੋਇਆ। ਉਹਨੇ ਪਿੱਛੇ ਮੁੜ ਕੇ ਦੇਖਿਆ। ਕਾਸ਼ੀ ਰਾਮ ਨੇ ਆਪਣੀ ਬੁੱਢੀ ਮਾਂ ਦੀ ਮਦਦ ਨਾਲ ਆਪਣੀ ਗਰਭਵਤੀ ਔਰਤ ਨੂੰ ਝੁੱਗੀ ਦੇ ਦਰਵਾਜ਼ੇ ਵਿਚ ਖੜਾ ਕੀਤਾ ਹੋਇਆ ਸੀ। ਉਹਨੂੰ ਸਖਤ ਪੀੜ ਹੋ ਰਹੀ ਸੀ। ਇਕ-ਇਕ ਮਿੰਟ ਉਹਨੂੰ ਜੁੱਗ ਬਣਕੇ ਬੀਤ ਰਿਹਾ ਸੀ। ਉਹਦੀਆਂ ਅੱਖਾਂ ਵਿਚ ਦਾਦੂ ਮੀਆਂ ਨੇ ਕੋਈ ਵੇਦਨਾ ਤੱਕੀ ਸੀ। ਉਹ ਤੁਰੰਤ ਘੋੜਬੰਦਰ ਸੜਕ ਦੇ ਵਿਚਕਾਰ ਜਾ ਕੇ ਖਲੋ ਗਿਆ। ਸਾਹਮਣੇ ਤੋਂ ਆਉਣ ਵਾਲੀ ਇਕ ਵੱਡੀ ਮੋਟਰ ਨੂੰ ਉਹਨੇ ਹੱਥ ਦਿੱਤਾ। ਕਿਸੇ ਸਾਹਿਬ ਦੀ ਉਹ ਨਵੀਂ ਨਕੋਰ ਗੱਡੀ ਬਿਲਕੁਲ ਖਾਲੀ ਸੀ : ਸੂਟ ਬੂਟ ਵਾਲੇ ਸਾਹਿਬ ਨੇ ਬ੍ਰੇਕ ਦਬਾਈ। ਉਹਨੇ ਖਿੜਕੀ ਵਿਚੋਂ ਸਿਰ ਕਢਿਆ ਅਤੇ ਦਾਦੂ ਵਲ ਪ੍ਰਸ਼ਨਾਰਥਕ ਮੁਦ੍ਰਾ ਵਿਚ ਤੱਕਿਆ—

"ਸਾਅਬ, ਐਧਰ ਇਕ ਔਰਤ ਖਤਰੇ ਵਿਚ ਐ। ਉਹਨੂੰ ਹਸਖਤਾਲ ਲੈ ਜਾਣੈ ! ਬੱਚਾ ਪੈਦਾ ਹੋਣ ਵਾਲੀ ਐ ਔਰਤ, ਸਾਅਬ...ਆਪ ਮਦਦ ਕਰੋਗੇ—" ਦਾਦੂ ਆਜਜ਼ੀ ਵਿਚ ਬੋਲ ਰਿਹਾ ਸੀ। ਸਾਹਿਬ ਦੀ ਗੱਡੀ ਦੇ ਪਿੱਛੇ ਹੋਰ ਕਈ ਗੱਡੀਆਂ ਹਾਰਨ ਵਜਾਉਂਦੀਆਂ ਹੋਈਆਂ ਖਲੋ ਗਈਆਂ।

ਸਾਹਿਬ ਨੇ ਥੋੜ੍ਹੀ ਦੇਰ ਲਈ ਕੁਝ ਸੋਚਿਆ । ਸੜਕ ਦੇ ਇਕ ਪਾਸੇ ਅਤਿਅੰਤ ਔਖੀ ਅਵਸਥਾ ਵਿਚ, ਕਾਸ਼ੀ ਰਾਮ ਦੀ ਪਤਨੀ ਨੂੰ, ਆਪਣੀ ਸੱਸ ਦਾ ਹੱਥ ਪਕੜ ਕੇ ਖਲੋਤੀ ਹੋਈ ਦੇਖਿਆ । ਉਹਨੇ ਪਿੱਛੇ ਵਲ ਝੁਕ ਕੇ ਗੱਡੀ ਦੀ ਪਿਛਲੀ ਖਿੜਕੀ ਖੋਲ੍ਹ ਦਿੱਤੀ ।

'ਬੈਠੋ ਜਲਦੀ—'

ਦਾਦੂ ਨੇ ਫੁਰਤੀ ਕੀਤੀ । ਕਾਸ਼ੀ ਰਾਮ ਨੇ ਪਤਨੀ ਦਾ ਹੱਥ ਪਕੜ ਕੇ ਉਹਨੂੰ ਗੱਡੀ ਵਿਚ ਬਿਠਾ ਲਿਆ ਅਤੇ ਆਪ ਉਹਦੇ ਕੋਲ ਬੈਠ ਗਿਆ । ਗੱਡੀ ਤੇਜ਼ੀ ਨਾਲ ਚਲਣੀ ਸ਼ੁਰੂ ਹੋ ਗਈ । ਪਿੱਛੇ ਰਹਿ ਗਈ ਕਾਸ਼ੀ ਰਾਮ ਦੀ ਬੁੱਢੀ ਮਾਂ, ਆਪਣੇ ਕੰਬਦੇ ਹੋਏ ਹੱਥ ਅੱਖਾਂ ਉਪਰ ਰਖ ਕੇ, ਦੂਰ ਜਾਣ ਵਾਲੀ ਗੱਡੀ ਵਲ ਖਲੋਤੀ-ਖਲੋਤੀ ਦੇਖਦੀ ਰਹੀ ।

ਵਾਂਦ੍ਰਾ ਦੇ ਮਿਉਂਸਪਲ ਹਸਪਤਾਲ ਦੇ ਸਾਹਮਣੇ ਜਦੋਂ ਸਾਹਿਬ ਨੇ ਗੱਡੀ ਖੜੀ ਕੀਤੀ ਤਾਂ ਹੇਠਾਂ ਉਤਰ ਕੇ ਕਾਸ਼ੀ ਰਾਮ ਨੇ, ਦਾਦੂ ਕੋਲੋਂ ਪਕੜੇ ਹੋਏ ਪੰਜ ਰੁਪਏ, ਸਾਹਿਬ ਦੇ ਅੱਗੇ ਰਖ ਦਿੱਤੇ ।

ਸਾਹਿਬ ਨੇ ਹੱਸਦਿਆਂ-ਹੱਸਦਿਆਂ ਆਖਿਆ,

"ਉਹਨੂੰ ਜਲਦੀ ਲੈ ਕੇ ਜਾਓ ਹਸਪਤਾਲ ਵਿਚ ! ਐਧਰ ਟਾਇਮ ਪਾਸ ਨਾ ਕਰੋ—" ਅਤੇ ਉਹਨੇ ਸਾਹਮਣੇ ਦੇਖ ਕੇ ਗੱਡੀ ਸਟਾਰਟ ਕਰ ਲਈ ।

ਕਾਸ਼ੀ ਰਾਮ ਦੀ ਪਤਨੀ ਨੇ ਪੁੱਤਰ ਨੂੰ ਜਨਮ ਦਿੱਤਾ ਤੇ ਉਹ ਉਸੇ ਸ਼ਾਮ ਮਰ ਗਿਆ । ਉਹਨੂੰ ਜੰਮਦਿਆਂ ਸਾਰ ਪੀਲਿਆ ਹੋ ਗਿਆ ਸੀ ।

ਤਿੰਨ ਦਿਨਾਂ ਪਿੱਛੋਂ ਕਾਸ਼ੀ ਰਾਮ ਦੀ ਪਤਨੀ ਨੂੰ ਉਸ ਧਰਮਾਰਥ ਹਸਪਤਾਲ ਤੋਂ ਛੁੱਟੀ ਹੋ ਗਈ । ਉਹ ਵਿਚਾਰੀ ਨਿਪੁੱਤੀ ਹੋ ਕੇ, ਛਾਤੀ ਵਿਚ ਦੁਖ ਲੈ, ਖਾਲੀ ਭਾਂਡੇ ਲੈ ਕੇ, ਮੀਲ ਡੇਢ ਮੀਲ ਪੈਦਲ ਚਲ ਕੇ ਝੁੱਗੀ ਵਿਚ ਪਹੁੰਚੀ । ਮਾਹੀਮ ਦੀ ਖਾੜੀ ਵਿਚ ਹੁਣ ਪਾਣੀ ਭਰ ਗਿਆ ਸੀ । ਹਾੜ੍ਹ ਦੇ ਮਹੀਨੇ ਪੈਣ ਵਾਲੀ ਵਰਖਾ ਚਾਰੇ ਪਾਸੇ ਪੈ ਰਹੀ ਸੀ । ਸਾਹਮਣੇ ਗਿਰਜਾ ਘਰ ਦਾ ਕ੍ਰਾਸ ਬੱਦਲਾਂ ਕਾਰਨ ਹੁਣ ਦਿਖਾਈ ਨਹੀਂ ਦੇ ਰਿਹਾ ਸੀ । ਘੋੜਬੰਦਰ ਸੜਕ ਉਪਰ ਲੰਘਣ ਵਾਲੀਆਂ ਗੱਡੀਆਂ ਦੀਆਂ ਬੱਤੀਆਂ ਜਲ ਗਈਆਂ ਸਨ । ਮਾਹੀਮ ਦੀ ਖਾੜੀ ਵਿਚ ਸੁੰਨਸਾਨ ਵਰਤੀ ਹੋਈ ਸੀ । ਦਰਿਆ ਦੀਆਂ ਲਹਿਰਾਂ ਵਿਚ ਝੁੱਗੀਆਂ ਖਲੋਤੀਆਂ ਸਨ । ਝੁੱਗੀਆਂ ਵਿਚ ਮਨੁੱਖ ਇੰਜ ਬੈਠੇ ਸਨ ਜਿਵੇਂ ਕੁੱਕੜ ਛਹਿ ਕੇ ਬੈਠਦਾ ਹੈ । ਕਾਸ਼ੀ ਰਾਮ ਦੀ ਝੁੱਗੀ ਵਿਚ ਸੰਨਾਟਾ ਛਾਇਆ ਹੋਇਆ ਸੀ ।

ਦੋ ਦਿਨ ਚੁਲ੍ਹੇ ਅੱਗ ਨਾ ਬਲਣ ਕਰਕੇ ਭੁੱਖ ਦਾ ਦੈਂਤ ਇਸ ਨਿੱਕੀ ਜਿਹੀ ਝੁੱਗੀ ਵਿਚ ਨਹੀਂ ਵੜਿਆ ਸੀ । ਵਾਸੂ ਦਾ ਬੁਖਾਰ ਹੁਣ ਉਤਰ ਗਿਆ ਸੀ । ਉਹਨੂੰ ਅਜੇ ਭੁੱਖ ਨਹੀਂ ਲਗਦੀ ਸੀ । ਬੁੱਢੀ ਦਾਦੀ ਠੰਡੇ ਚੁੱਲ੍ਹੇ ਕੋਲ ਬੈਠੀ ਹੋਈ ਬੁੜਬੁੜ ਕਰ ਰਹੀ ਸੀ । ਉਹ ਨੂੰਹ ਦਾ ਨਾਂ ਲੈ ਲੈ ਗਾਲ੍ਹਾਂ ਕੱਢ ਰਹੀ ਸੀ । ਬੱਚਾ ਮਰ ਗਿਆ, ਇਹਦੇ ਵਿਚ ਵੀ ਉਹ ਨੂੰਹ ਦਾ ਕਸੂਰ ਕੱਢ ਰਹੀ ਸੀ । ਕਾਸ਼ੀ ਰਾਮ ਸਵੇਰ ਤੋਂ ਹੀ ਬਾਹਰ ਗਿਆ ਹੋਇਆ ਸੀ । ਝੁੱਗੀ ਵਿਚ ਇਕ ਭਿਆਨਕ ਵਾਤਾਵਰਣ ਛਾਇਆ

ਹੋਇਆ ਸੀ। ਕਾਸ਼ੀ ਰਾਮ ਦੀ ਪਤਨੀ 'ਏਸੂ' ਗੋਦੜੀ ਵਲ੍ਹੇਟ ਕੇ; ਪੈਰ ਢਿੱਡ ਨਾਲ ਲਾ ਕੇ ਲੇਟੀ ਹੋਈ ਸੀ। ਉਹਨੂੰ ਖ਼ੂਨ ਆ ਰਿਹਾ ਸੀ । ਇਹ ਬੱਚਾ ਬਚਣਾ ਚਾਹੀਦਾ ਸੀ। ਪਰ ਕਾਸ਼ੀ ਰਾਮ ਨੂੰ ਪਹਿਲਾਂ ਹੀ ਇਹਦੇ ਨਾ ਬਚਣ ਦਾ ਕਾਰਨ ਪਤਾ ਲਗ ਸੀ। ਧਾਰੀਵ ਵਿਚ ਰਹਿੰਦੀ ਹੋਈ ਏਸੂ ਦੀ ਛੋਟੀ ਭੈਣ ਹੀ ਉਹਦੀ ਦੁਸ਼ਮਣ ਬਣ ਗਿਆ ਬੈਠੀ ਸੀ। ਕਾਸ਼ੀ ਰਾਮ ਉਹਦੇ ਚੱਕਰ ਵਿਚ ਫਸਿਆ ਹੋਇਆ ਸੀ। ਇਹਦੀ ਪਤਨੀ ਦੇ ਗਰਭਵਤੀ ਹੋਣ 'ਤੇ ਉਹਨੇ ਧਮਕੀ ਦਿੱਤੀ ਸੀ—

"ਰੰਡੀਏ, ਜੇ ਔਹ ਮੁੰਡਾ ਜਿਉਂਦਾ ਨਾ ਜੰਮਿਆ ਤਾਂ ਤੇਰੀ ਮੈਂ ਖਬਰ ਲਵਾਂਗੀ! ਪਤਾ ਨੀਂ ਕਿਵੇਂ ਬੱਚੇ ਜਣਦੀ ਐਂ ਤੂੰ, ਮੈਂ ਆ ਕੇ..."

ਆਪਣੇ ਕਰਮਾਂ ਨੂੰ ਦੋਸ਼ ਦੇਂਦੀ ਹੋਈ ਏਸੂ ਹਟਕੋਰੇ ਲੈ ਰਹੀ ਸੀ। ਉਹਦੀਆਂ ਛਾਤੀਆਂ 'ਚੋਂ ਦੁੱਧ ਸਿੰਮ ਰਿਹਾ ਸੀ ਜਿਸ ਕਾਰਨ ਉਹਦੀ ਅੰਗੀ ਭਿੱਜੀ ਹੋਈ ਸੀ। ਇਸ ਦੁੱਧ ਨੂੰ ਉਹ ਕਿਵੇਂ ਰੋਕੇ, ਇਹ ਕੁਝ ਉਹਨੂੰ ਪਤਾ ਨਹੀਂ ਸੀ। ਇਸ ਦੁੱਧ ਨੂੰ ਚੁੰਘਣ ਵਾਲੇ ਨਿੱਕੇ ਨਿੱਕੇ ਹੋਠ, ਉਹਦੀਆਂ ਅੱਖਾਂ ਦੇ ਸਾਹਮਣੇ ਮੁੜ ਮੁੜ ਘੁੰਮ ਰਹੇ ਸਨ; ਅਤੇ ਉਹ ਆਪਣੇ ਕਾਲਪਨਿਕ ਸੁਖ ਵਿਚ ਦੁਖ ਨੂੰ ਭੁਲਾਉਣ ਦੀ ਕੋਸ਼ਿਸ਼ ਕਰ ਰਹੀ ਸੀ।

ਥੋੜ੍ਹੀ ਦੇਰ ਪਿੱਛੋਂ ਵਾਸੂ ਲਈ ਭੁੱਖ ਸਹਿਣੀ ਅਸਹਿ ਹੋ ਗਈ। ਉਹ ਵਿਲਕਣ ਲਗ ਪਿਆ, "ਮਾਂ, ਕੁਝ ਖਾਣ ਲਈ ਦੇਹ—" ਉਹਨੇ ਲੇਟਣਾ ਸ਼ੁਰੂ ਕਰ ਦਿੱਤਾ। ਬੁੱਢੀ ਸੱਸ ਨੂੰ ਵਧੇਰੇ ਕ੍ਰੋਧ ਚੜ੍ਹ ਗਿਆ। ਉਹਦੇ ਮਨ ਵਿਚ ਕੀ ਆਇਆ, ਕਿਸੇ ਨੂੰ ਪਤਾ ਨਹੀਂ; ਉਹ ਉਠ ਕੇ ਨੂੰਹ ਕੋਲ ਆ ਗਈ। ਏਸੂ ਨੂੰ ਬਾਹੋਂ ਫੜ ਕੇ ਉਹਨੇ ਉਠਾ ਦਿੱਤਾ। ਉਹਦੀਆਂ ਛਾਤੀਆਂ ਤੋਂ ਕਪੜਾ ਖਿਚ ਕੇ ਹੇਠਾਂ ਵਲ ਕਰ ਦਿੱਤਾ। ਏਸੂ ਦੀਆ ਸਿੰਮ ਰਹੀਆਂ ਛਾਤੀਆਂ ਨੂੰ ਉਹਨੇ ਨੀਝ ਨਾਲ ਤੱਕਿਆ। ਨੂੰਹ ਦੀਆ ਛਾਤੀਆਂ ਵਿਚੋਂ ਨਿਕਲਣ ਵਾਲੇ ਦੁੱਧ ਬਾਰੇ ਉਹਨੂੰ ਪਤਾ ਹੀ ਸੀ। ਇਹ ਕੁਝ ਦੇਖ ਉਹ ਅਲਮੋਨਿਅਮ ਦੀ ਬਾਟੀ ਚੁਕ ਲਿਆਈ ਤੇ ਏਸੂ ਨੂੰ ਕਹਿਣ ਲੱਗੀ—

"ਮੂਰਖੇ ਇਹਨੂੰ ਲਗਦੇ ਨੂੰ ਕਿਉਂ ਵਗਾ ਰਹੀ ਐਂ! ਅੰਮ੍ਰਿਤ ਕੋਲ ਹੁੰਦਿਆਂ ਵੀ ਐਮੇਂ ਬੱਚੇ ਨੂੰ ਭੁੱਖਾ ਮਾਰ ਰਹੀ ਐਂ! ਚਲ, ਕਢ ਇਹਨੂੰ ਤੇ ਪਿਲਾ ਦੁੱਧ ਵਾਸੂ ਨੂੰ। ਮੁੰਡੇ ਦੇ ਢਿਡ ਵਿਚ ਕੁਝ ਸਹਾਰਾ ਹੋਵੇ—"

ਏਸੂ ਖਾਲੀ ਨਜ਼ਰਾਂ ਨਾਲ ਸੱਸ ਵਲ ਤੱਕਦੀ ਰਹਿ ਗਈ। ਉਹਨੂੰ ਜਿਵੇਂ ਕੁਝ ਵੀ ਨਾ ਸੁਝਿਆ। ਬੁੱਢੀ ਅੱਗੇ ਵਧੀ। ਨੂੰਹ ਦੀ ਅੰਗੀ ਪਰੇ ਹਟਾ ਕੇ ਉਹਨੇ ਏਸੂ ਦੀਆਂ ਛਾਤੀਆਂ ਨੂੰ ਦਬਾਉਣਾ ਸ਼ੁਰੂ ਕਰ ਦਿੱਤਾ। ਚਿੱਟੇ ਦੁੱਧ ਦੀਆਂ ਧਾਰਾਂ ਨਾਲ ਅਲਮੋਨਿਅਮ ਦੀ ਬਾਟੀ ਭਰ ਗਈ।

ਮਾਂ ਦੇ ਦੁੱਧ ਦੀ ਭਰੀ ਹੋਈ ਬਾਟੀ ਬੁੱਢੀ ਨੇ ਭੁੱਖੇ ਪੋਤਰੇ ਦੇ ਮੂੰਹ ਨਾਲ ਲਾ ਦਿੱਤੀ। ਇੰਜ ਬੱਚੇ ਨੂੰ ਦੁੱਧ ਪੀਂਦਿਆਂ ਦੇਖ ਕੇ ਏਸੂ ਦਾ ਰੋਣਾ ਨਿਕਲ ਗਿਆ। ਉਹ ਅੱਖਾਂ 'ਚੋਂ ਤ੍ਰਿਪ-ਤ੍ਰਿਪ ਹੰਝੂ ਵਹਾ ਰਹੀ ਸੀ—

ਜ਼ਰਾ ਸਾਵਧਾਨ ਹੋ ਕੇ ਵਾਸੂ ਰਿੜ੍ਹਦਾ-ਰਿੜ੍ਹਦਾ ਦਰਵਾਜ਼ੇ ਵਿਚ ਆ ਕੇ ਸੜਕ ਉਤੇ ਚਲ ਰਹੀ ਆਵਾਜਾਈ ਵਲ ਤੱਕਣ ਲਗ ਪਿਆ।

ਭਰੀ ਹੋਈ ਮਾਹੀਮ ਦੀ ਖਾੜੀ ਦਾ ਪਾਣੀ ਹੁਣ ਹੌਲੇ-ਹੌਲੇ ਘਟਣਾ ਸ਼ੁਰੂ ਹੋ ਗਿਆ ਸੀ...ਝੁੱਗੀਆਂ ਦੇ ਆਲੇ ਦੁਆਲੇ ਜਮਾਂ ਹੋਇਆ ਪਾਣੀ ਹਲਕਾ-ਹਲਕਾ ਖਤਮ ਹੋਣ ਲਗ ਪਿਆ।

ਵਰਲੀ ਤੋਂ ਲਿਆਂਦਾ ਹੋਇਆ ਅੱਬਾਸ ਦਾ ਪਿਲਾ ਹੁਣ ਕਾਫੀ ਵੱਡਾ ਹੋ ਗਿਆ ਸੀ। ਅੱਬਾਸ, ਵਾਸੂ ਅਤੇ ਸਾਅਬੂ ਆਦਿ ਨੇ ਉਹਦਾ ਨਾਂ ਜੱਕੀ ਰਖਿਆ ਹੋਇਆ ਸੀ। ਮਾਹੀਮ ਦੀ ਖਾੜੀ ਦੀ ਹਵਾ ਉਹਨੂੰ ਸੁਖਾ ਗਈ ਸੀ। ਵਿਚੋਂ ਹੀ ਜੱਕੀ ਕਸਾਈਖਾਨੇ ਦੀ ਵਾੜ ਉਤੋਂ ਛਾਲ ਮਾਰ ਕੇ ਉਹ ਲੰਘ ਜਾਂਦਾ ਅਤੇ ਗੋਸ਼ਤ ਦੇ ਟੁਕੜੇ ਚੁਕ ਲਿਆਉਂਦਾ ਸੀ। ਇਸੇ ਕਰ ਕੇ ਉਹ ਮੋਟਾ ਹੋ ਗਿਆ ਸੀ। ਮਾਹੀਮ ਦੀ ਖਾੜੀ ਵਿਚਲੇ ਦੂਜੇ ਕੁੱਤਿਆਂ ਨਾਲੋਂ ਅੱਬਾਸ ਦਾ ਕੁੱਤਾ ਵਧੇਰੇ ਤਾਕਤਵਰ ਸੀ । ਅਬਾਸ ਦੀ ਵੀ ਝੁੱਗੀਆਂ ਵਿਚ ਚੰਗੀ ਜਾਣ ਪਛਾਣ ਹੋ ਗਈ ਸੀ। ਦਾਦੂ ਮੀਆਂ ਇਕ ਸ਼ਰੀਫ਼ ਆਦਮੀ ਏ । ਉਹਦੀ ਪੱਕੀ ਨੌਕਰੀ ਏ, ਉਹ ਪੀਂਦਾ ਨਹੀਂ, ਉਹਦਾ ਚਾਲਚਲਣ ਏਨਾ ਚੰਗਾ ਏ ਕਿ ਉਹਦਾ ਘਰ ਇਹਨਾਂ ਝੁਗੀਆਂ ਵਿਚ ਸੋਭਦਾ ਨਹੀਂ; ਇਹ ਗੱਲ ਸਾਰੀ ਮਾਹੀਮ ਦੀ ਖਾੜੀ ਵਿਚ ਹੁਣ ਪ੍ਰਗਟ ਹੋ ਗਈ ਸੀ। ਦਾਦੂ ਮੀਆਂ ਦਾ ਪੁੱਤਰ ਅੱਬਾਸ ਵੀ ਇਹੋ ਜਿਹਾ ਹੀ ਸੀ । ਉਹਦਾ ਪਾਲਤੂ ਕੁੱਤਾ ਜੱਕੀ ਸਦਾ ਉਹਦੇ ਨਾਲ ਰਹਿੰਦਾ ਸੀ। ਹੁਣੇ ਹੀ ਘੋੜ-ਬੰਦਰ ਸੜਕ ਦੀ ਰੇਲਿੰਗ ਨਾਲ ਖਲੋ ਕੇ ਅੱਬਾਸ ਅਤੇ ਜਾਕੀ ਦਾਦੂ ਦੀ ਰਾਹ ਦੇਖ ਰਹੇ ਸਨ। ਦਾਦੂ ਦੁਪਹਿਰ ਤੋਂ ਕਾਸ਼ੀ ਰਾਮ ਨਾਲ ਖਾੜੀ ਵਿਚੋਂ ਨਿੱਕੀਆਂ ਨਿੱਕੀਆਂ ਮੱਛੀਆਂ ਲੱਭਣ ਗਿਆ ਸੀ, ਘਰ ਪਰਾਹੁਣੇ ਆਏ ਹੋਏ ਸਨ, ਪਰ ਉਹਦਾ ਅਜੇ ਤੀਕ ਕੋਈ ਥਹੁ-ਪਤਾ ਨਹੀਂ ਸੀ। ਅੱਜ ਦਾਦੂ ਨੇ ਕਾਰਖ਼ਾਨੇ ਨਹੀਂ ਜਾਣਾ ਸੀ। ਹਰ ਸਾਲ ਬਰਸਾਤ ਵਿਚ ਹੋਣ ਵਾਲੀ ਹੜਤਾਲ ਕਾਰਨ ਅੱਜ 'ਬੰਬਈ ਬੰਦ' ਸੀ। ਘਰ ਵਿਹਲਾ ਬੈਠਣ ਨਾਲੋਂ ਕਾਸ਼ੀ ਰਾਮ ਨਾਲ ਖਾੜੀ ਵਿਚ ਜਾ ਕੇ ਮੱਛੀਆ ਇਕੱਠੀਆਂ ਕਰਨ ਦੇ ਮੰਤਵ ਨਾਲ ਉਹ ਦੁਪਹਿਰ ਤੋਂ ਬਾਹਰ ਚਲਾ ਗਿਆ ਸੀ। ਵਿਹਲੇ ਸਮੇਂ ਕਰਨ ਵਾਲਾ ਇਕ ਕੰਮ ਉਹਨੇ ਲਭ ਲਿਆ ਸੀ। ਸਦਾ ਵਿਹਲਾ ਰਹਿਣ ਵਾਲੇ ਕਾਸ਼ੀ ਰਾਮ ਨੂੰ ਵੀ ਦਾਦੂ ਮੀਆਂ ਨੇ ਇਹ ਕੰਮ ਲਭ ਦਿੱਤਾ ਸੀ। ਸ਼ਾਮੀਂ ਸਿਰ ਤੇ ਪਟਕਾ ਬੰਨ੍ਹ ਕੇ ਜਾਂ ਲੰਗੋਟੀ ਲਾ ਕੇ ਚਿੱਕੜ ਵਿਚੋਂ ਪੂੰਗ ਕਢਦਾ ਰਹਿੰਦਾ। ਇਹ ਪੂੰਗ ਬੜੇ ਸਵਾਦੀ ਹੁੰਦੇ ਹਨ। ਗਰਮ ਮਸਾਲੇ ਪਾ ਕੇ ਇਹਦੀ ਸਬਜ਼ੀ ਏਨੀ ਸਵਾਦੀ ਬਣਦੀ ਕਿ ਉਹਦੇ ਸਾਹਮਣੇ ਬਕਰੇ ਦਾ ਮੀਟ ਵੀ ਚੰਗਾ ਨਾ ਲਗਦਾ। ਕਿਸੇ ਕਿਸੇ ਦਿਨ ਕਾਸ਼ੀ ਰਾਮ ਵੀ ਨਿੱਕੀਆਂ ਨਿੱਕੀਆਂ ਮੱਛੀਆਂ ਲੈ ਆਉਂਦਾ। ਵਾਸੂ ਅਤੇ ਕਾਸ਼ੀ ਰਾਮ ਦੀ ਬੁੱਢੀ ਮਾਂ ਥੋੜ੍ਹੀ ਥੋੜ੍ਹੀ ਤਰੀ ਪਾ ਕੇ ਸੜਕ ਉਤੇ ਇਹ ਸਬਜ਼ੀ ਵੇਚਦੀਆਂ ਰਹਿੰਦੀਆਂ । ਉਹ ਸਹਿਜੇ ਹੀ ਅੱਠ ਦਸ ਆਨੇ ਕਮਾ ਲੈਂਦੀਆਂ। ਝੁੱਗੀਆਂ ਵਾਲੇ ਇਹ ਕੁਝ ਖ਼ਰੀਦ ਲੈਂਦੇ ਸਨ।

ਅੱਬਾਸ ਅਤੇ ਜਾਕੀ ਅੱਖਾਂ ਗੱਡ ਕੇ ਬੈਠੇ ਹੋਏ ਸਨ। ਅਚਾਨਕ ਜਾਕੀ ਨੇ ਨੱਕ ਫੁਲਾ ਕੇ ਮੁਸ਼ਕ ਲਿਆ ਅਤੇ ਭੌਂਕਣ ਲਗ ਪਿਆ। ਅੱਬਾਸ ਨੇ ਦਾਦੂ ਨੂੰ ਪਛਾਣ ਲਿਆ। ਉਹਨੇ ਜਾਕੀ ਦਾ ਕੰਨ ਹਲਕਾ ਜਿਹਾ ਪਕੜ ਲਿਆ, "ਉਇ ਠਹਿਰ,

ਕਿਉਂ ਐਨਾ ਸ਼ੋਰ ਕਰਦੈਂ ।" ਉਹਨੇ ਜਾਕੀ ਨੂੰ ਇੰਜ ਆਖਿਆ ਜਿਵੇਂ ਖ਼ੁਦ ਉਹਨੂੰ ਮਹਿਸੂਸ ਹੋਇਆ ਸੀ ਕਿ ਦਾਦੂ ਆ ਰਿਹਾ ਏ । ਘਰ ਮਹਿਮਾਨ ਆਏ ਹੋਏ ਸਨ । ਉਹਨਾਂ ਦੇ ਦੇਸ਼ ਤੋਂ ਉਹਦਾ ਚਾਚਾ ਅਤੇ ਚਚੇਰੀ ਭੈਣ ! ਇਕੇਰਾਂ ਦਾਦੂ ਆਏ ਤੇ ਇਹ ਗੱਲ ਉਹ ਉਹਨੂੰ ਦੱਸੇ, ਅੱਬਾਸ ਇੰਜ ਸੋਚ ਰਿਹਾ ਸੀ ।

ਜਿਵੇਂ ਹੀ ਦਾਦੂ ਸੜਕ ਪਾਰ ਕਰਕੇ ਆਇਆ ਤਾਂ ਅੱਬਾਸ ਨੇ ਦੌੜ ਕੇ ਉਹਨੂੰ ਆਖਿਆ,

"ਘਰ ਪਰਾਹੁਣੇ ਆਏ ਨੇ !"

"ਪਰਾਹੁਣੇ ? ਕੌਣ—"

ਮੇਰਾ ਚਾਚਾ, ਮੇਰੀ ਭੈਣ—"

ਦਾਦੂ ਨੂੰ ਕੋਈ ਹੈਰਾਨੀ ਨਾ ਹੋਈ, ਪਰ ਆਪਣੇ ਘਰ ਈ ਆਇਆ, ਇਸਨੂੰ ਗੱਲ ਦਾ ਪਤਾ ਲੱਗਣ ਕਰਕੇ ਉਹ ਜ਼ਰਾ ਤੇਜ਼ ਚਾਲ ਚੱਲਣ ਲਗ ਪਿਆ ਅਤੇ ਹੱਥ ਵਿਚਲਾ ਥੈਲਾ ਅੱਬਾਸ ਨੂੰ ਫੜਾ ਦਿੱਤਾ । ਅੱਬਾਸ ਅਤੇ ਜਾਕੀ ਉਹਦੇ ਅੱਗੇ ਅੱਗੇ ਦੌੜਨ ਲੱਗ ਪਏ । ਅੱਬਾਸ ਝੁੱਗੀ ਕੋਲ ਪਹੁੰਚ ਕੇ, ਚਾਰਪਾਈ ਉਪਰ ਬੈਠੇ ਹੋਏ ਇਕ ਬੁੱਢੇ ਦੇ ਕੰਨ ਵਿਚ ਹੌਲੇ ਜਿਹੇ ਕਹਿਣ ਲੱਗਾ,

"ਚਾਚਾ ਦੇਖ, ਬਾਪੂ ਆ ਰਿਹੈ ।"

ਉਹ ਬੁੱਢਾ ਅੱਗੇ ਵਧਿਆ । ਦਾਦੂ ਨੇ ਉਹਨੂੰ ਦੇਖਦਿਆਂ ਸਾਰ ਭਿੱਜੇ ਹੋਏ ਕੱਪੜਿਆਂ ਨਾਲ ਹੀ ਘੁਟ ਕੇ ਜੱਫੀ ਪਾ ਲਈ ।

"ਦਾਦੂ ! ਮੈਨੂੰ ਪਛਾਣਿਆ ਨੀਂ ? ਮੈਂ ਮਾਮੂੰ, ਤੇਰਾ ਵੱਡਾ ਭਰਾ ।"

ਦਾਦੂ ਨੇ ਉਹਨੂੰ ਪਛਾਣ ਲਿਆ । ਉਹਨੇ ਅੱਗੇ ਵਧ ਕੇ ਫੇਰ ਉਹਨੂੰ ਜੱਫੀ ਵਿਚ ਘੁਟ ਲਿਆ । ਕਿੰਨੇ ਹੀ ਸਾਲਾਂ ਤੋਂ ਪਿਛੋਂ ਦੋਵੇਂ ਭਰਾ ਮਿਲੇ ਸਨ । ਦਾਦੂ ਨੂੰ ਆਪਣਾ ਦੇਸ ਛੱਡਿਆਂ ਕਿੰਨੇ ਹੀ ਸਾਲ ਬੀਤ ਗਏ ਸਨ । ਜਿਸ ਸਾਲ ਬੰਦਰਗਾਹ ਵਿਚ ਭਰੀਆਂ ਹੋਈਆਂ ਦਾਰੂ-ਸਿੱਕੇ ਦੀਆਂ ਬੋਰੀਆਂ ਵਿਚ ਬੰਬ ਫਟਣ ਕਰਕੇ ਬੰਬਈ ਨੂੰ ਅੱਗ ਲੱਗੀ ਸੀ ਉਸ ਸਾਲ ਦਾਦੂ ਏਥੇ ਆਇਆ ਸੀ । ਉਸ ਤੋਂ ਪਿਛੋਂ ਦੋਵੇਂ ਭਰਾਵਾਂ ਦਾ ਮੇਲ ਨਹੀਂ ਸੀ ਹੋਇਆ । ਪਿੰਡ ਵਿਚ ਲੋਕਾਂ ਦਾ ਕੀ ਹਾਲ ਏ, ਇਹਦਾ ਵੀ ਦਾਦੂ ਨੂੰ ਕੁਝ ਪਤਾ ਨਹੀਂ ਸੀ । ਇਸ ਲਈ ਏਨੇ ਸਾਲਾਂ ਪਿਛੋਂ ਵੱਡੇ ਭਰਾ ਨੂੰ ਦੇਖ ਕੇ ਦਾਦੂ ਨੂੰ ਥੋੜ੍ਹੀ ਦੇਰ ਲਈ ਕੁਝ ਅਚੰਭੇ ਦੀ ਗੱਲ ਜਾਪੀ ਸੀ । ਉਹਨੇ ਪਿਆਰ ਵਿਚ ਜਜ਼ਬਾਤੀ ਹੋ ਕੇ ਆਖਿਆ, "ਬੜੇ ਭਾਈ, ਤੂੰ ਆ ਗਿਐਂ, ਤੂੰ ਆ ਗਿਐਂ ! ਮੈਂ ਸੋਚਦਾ ਸਾਂ ਇਸ ਜਨਮ ਵਿਚ ਤੇਰੇ ਨਾਲ ਮੁਲਾਕਾਤ ਨਹੀਂ ਹੋਵੇਗੀ । ਪਰ ਤੂੰ ਆ ਗਿਐਂ..."

"ਮੈਂ ਇਕੱਲਾ ਨੀਂ ਆਇਆ ! ਅੰਦਰ ਦੇਖ ਹੋਰ ਕੌਣ ਐ । ਰੋਸ਼ਨ ਬੇਟੀ, ਬਾਹਰ ਆ ਜ਼ਰਾ—ਆਪਣੇ ਚਾਚੇ ਨੂੰ ਮਿਲ ।" ਬੁੱਢਾ ਮਾਮੂੰ ਆਖ ਰਿਹਾ ਸੀ । ਰੋਸ਼ਨ ਸ਼ਰਮਾਂਦੀ ਸ਼ਰਮਾਂਦੀ ਬਾਹਰ ਆਈ, ਉਹ ਝੁੱਗੀ ਦੇ ਦਰਵਾਜ਼ੇ ਵਿਚ ਆ ਕੇ ਖੜ੍ਹੀ ਹੋ ਗਈ...ਦਾਦੂ ਹੈਰਾਨੀ ਨਾਲ ਉਹਦੇ ਵਲ ਤੱਕ ਰਿਹਾ ਸੀ ।

"ਐਹ ਰੋਸ਼ਨ ! ਮੇਰੀ ਲੜਕੀ। ਤੂੰ ਪਿੰਡ ਛਡ ਕੇ ਬੰਬਈ ਆ ਗਿਐਂ, ਉਸ ਤੋਂ ਪਿਛੋਂ ਐਹਦਾ ਜਨਮ ਹੋਇਐ।"

"ਮੈਂ ਸੁਣਿਆ ਸੀ—"

ਦਾਦੂ ਮੀਆਂ ਨੇ ਭਤੀਜੀ ਵੱਲ ਗ਼ੌਰ ਨਾਲ ਦੇਖਿਆ। ਚੌਦਾਂ ਪੰਦਰਾਂ ਸਾਲਾਂ ਦੀ ਉਹ ਕੁੜੀ ਸ਼ਰਮ ਨਾਲ ਨੀਵੀਂ ਪਾ ਕੇ ਝੁੱਗੀ ਦੇ ਦਰਾਂ ਵਿਚ ਖਲੋਤੀ ਹੋਈ ਸੀ। ਉਹਦਾ ਗੋਰਾ ਜਿਸਮ. ਕੱਜਲ ਨਾਲ ਭਰੀਆਂ ਹੋਈਆਂ ਚਮਕਦਾਰ ਅੱਖਾਂ, ਗੋਰੀਆਂ ਬਾਹਵਾਂ ਉਪਰ ਹਰੇ ਰੰਗ ਵਿਚ ਖੁਣਿਆ ਹੋਇਆ ਨਾਂ ਅਤੇ ਹੱਥਾਂ ਉਪਰ ਮਹਿੰਦੀ ਦੇਖ ਕੇ ਦਾਦੂ ਬੋਲਿਆ,

"ਇਹ ਤਾਂ ਕਿਸੇ ਬਾਦਸ਼ਾਹ ਦੀ ਬੇਗਮ ਬਣਨ ਲਈ ਆਈ ਐ।"

ਅਤੇ ਰੋਸ਼ਨ ਸ਼ਰਮ ਦੀ ਮਾਰੀ ਅੰਦਰ ਵੜ ਗਈ। ਚਾਚੀ ਦੇ ਅੱਗੇ ਜਾ ਕੇ ਖਲੋ ਗਈ। ਦੂਜੇ ਦਿਨ ਤੋਂ ਹੀ ਰੋਸ਼ਨ ਅੱਬਾਸ ਨਾਲ ਝੁੱਗੀਆਂ ਵਿਚ ਘੁੰਮਣ ਫਿਰਨ ਲਗ ਪਈ। ਝੁੱਗੀਆਂ ਵਾਲਿਆਂ ਦੀਆਂ ਕਾਲ-ਕਲੋਟੀਆਂ ਔਰਤਾਂ ਅਤੇ ਭਿਖਾਰੀਆਂ ਦੇ ਬੱਚੇ ਰੋਸ਼ਨ ਵੱਲ ਅੱਖਾਂ ਪਾੜ ਪਾੜ ਕੇ ਦੇਖ ਰਹੇ ਮਨ। ਆਸ ਪਾਸ ਦੇ ਲੋਕ ਇਸ ਨਵੀਂ ਪਰਾਹੁਣੀ ਵੱਲ ਅੱਖਾਂ ਚੁਕ ਚੁਕ ਕੇ ਦੇਖਦੇ ਸਨ। ਉਹਦੇ ਗੋਰੇ ਰੂਪ ਨੂੰ ਦੇਖ ਕੇ ਝੁੱਗੀਆਂ ਵਾਲਿਆਂ ਦੇ ਵਿਹਲੇ ਮੁੰਡੇ ਇੰਜ ਉਹਦੇ ਆਲੇ-ਦੁਆਲੇ ਚੱਕਰ ਕੱਟਣ ਲਗ ਪਏ ਸਨ ਜਿਵੇਂ ਮੱਖੀਆਂ ਗੁੜ ਦੇ ਦੁਆਲੇ ਘੁੰਮਦੀਆਂ ਹਨ। ਪਾਈਪ ਲਾਇਨ ਉਤੇ ਬੋਰਡ ਲਿਖਣ ਵਾਲਾ ਸ਼ਾਮੂ ਪੇਂਟਰ ਤਾਂ ਲਟਬੌਰਾ ਹੀ ਹੋ ਗਿਆ ਸੀ। ਉਹਦੇ ਹੱਥ ਵਿਚਲਾ ਰੰਗ ਵਾਲਾ ਡੱਬਾ ਅਤੇ ਬੁਰਸ਼ ਉਂਝ ਦਾ ਉਂਝ ਪਿਆ ਰਹਿੰਦਾ।

ਚਾਰ ਕੁ ਦਿਨਾਂ ਵਿਚ ਮਾਮੂੰ ਦਾ ਬੰਬਈ ਵਾਲਾ ਕੰਮ ਨਿੱਬੜ ਗਿਆ। ਉਹ ਆਪਣੇ ਦੇਸ ਪਰਤਣ ਲਈ ਤਿਆਰ ਹੋ ਗਿਆ। ਸਕੀਨਾ ਨੇ ਉਹਨੂੰ ਆਖਿਆ,

ਰੋਸ਼ਨ ਨੂੰ ਮਹੀਨੇ ਦੋ ਮਹੀਨੇ ਸਾਡੇ ਕੋਲ ਰਹਿਣ ਦਿਓ—ਥੋੜ੍ਹੀ ਸੁਧਰ ਜਾਏਗੀ ਸ਼ਹਿਰ ਵਿਚ ਰਹਿ ਕੇ।" ਦਾਦੂ ਨੇ ਵੀ ਜ਼ੋਰ ਪਾਇਆ ਤਾ ਕਿਧਰੇ ਮਾਮੂੰ ਦੀ ਸਲਾਹ ਬਦਲੀ। ਉਹਨੇ ਮਨ ਵਿਚ ਸੋਚਿਆ, ਸਾਰੀ ਉਮਰ ਕਦੇ ਪਿੰਡੋਂ ਬਾਹਰ ਨਹੀਂ ਨਿਕਲੀ, ਇਹਨੂੰ ਚਾਰ ਦਿਨ ਸ਼ਹਿਰ ਵਿਚ ਰਹਿਣ ਦਿਆਂ, ਕੁਝ ਸਿਆਣੀ ਹੋ ਜਾਵੇਗੀ। ਚਾਚੀ ਕੋਲੋਂ ਕੁਝ ਸਿਖ ਲਵੇਗੀ। ਵਿਆਹ ਹੋ ਗਿਆ ਫੇਰ ਕਿਥੇ ਆਉਣਾ ਵਿਚਾਰੀ ਨੇ ਏਥੇ। ਮਾਮੂੰ ਨੇ ਹਾਂ ਕਰ ਦਿਤੀ। ਉਹ ਕੁੜੀ ਨੂੰ ਪਿਛੇ ਛੱਡ ਕੇ ਇਕੱਲਾ ਹੀ ਬਾਣਕੋਟ ਚਲਾ ਗਿਆ।

ਜਯਾ ਅਤੇ ਰੋਸ਼ਨ ਦੀ ਕਦੇ ਜੋੜੀ ਮਿਲ ਜਾਵੇਗੀ, ਇਹ ਗੱਲ ਸੁਪਨੇ ਵਿਚ ਵੀ ਕਿਸੇ ਨੂੰ ਚਿਤ ਚੇਤੇ ਨਹੀਂ ਸੀ। ਜਯਾ ਨੂੰ ਰੋਸ਼ਨ ਬੜੀ ਚੰਗੀ ਲਗਦੀ ਸੀ। ਉਹਨੂੰ ਇੰਜ ਲਗਦਾ ਸੀ ਕਿ ਜਦੋਂ ਉਹ ਚਿਹਰੇ ਤੇ ਸੁਰਖੀ ਬਿੰਦੀ ਤੇ ਪਾਉਡਰ ਲਗਾ ਲੈਂਦੀ ਸੀ, ਤਾਂ ਵਿਜੇਂਤੀਮਾਲਾ ਲਗਦੀ ਸੀ। ਦੁਪਹਿਰ ਦੇ ਵਿਹਲੇ ਸਮੇਂ ਉਹ ਅਛੋਪਲੇ ਹੀ ਰੋਸ਼ਨ ਦੇ ਘਰ ਨਿਕਲ ਗਈ। ਰੋਸ਼ਨ ਚਾਚੀ ਕੋਲ ਬੈਠੀ ਗੋਦੜੀ ਨੂੰ ਟਾਂਕੇ ਲਾ ਰਹੀ ਸੀ...ਪਰ ਜਯਾ ਦੇ ਆਉਣ ਨਾਲ ਉਹਦਾ ਮਨ ਕੰਮ ਵਿਚ

ਨਾ ਰਿਹਾ ਤੇ ਟਾਂਕੇ ਉਲਟੇ ਸਿੱਧੇ ਲੱਗਣ ਲਗ ਪਏ...ਉਹਨੇ ਹੌਲੇ ਜਿਹੇ ਸਕੀਨਾ ਨੂੰ ਆਖਿਆ,

"ਚਾਚੀ ਮੈਂ ਜਯਾ ਨਾਲ ਜਾਵਾਂ ?"

"ਕਿਥੇ ਜਾਂਦੀ ਐਂ ਨਿੱਤ ਨਿੱਤ—"

"ਐਧਰ ਈ...ਉਹਦੇ ਘਰ..."

"ਕੀ ਐ ਉਥੇ—"

"ਕੁਝ ਨਹੀਂ ਸਕੀਨਾ ਮਾਸੀ !" ਜਯਾ ਨੇ ਅੱਗੇ ਵਧ ਕੇ ਆਖਿਆ, "ਰੋਸ਼ਨ ਨੂੰ ਮਾਹੀਮ ਦੀ ਖਾੜੀ ਵਿਚ ਈ ਬੇਗਮ ਬਣਾ ਕੇ ਛੁਪਾਈ ਰਖਣਾ ਈ ? ਇਹਨੂੰ ਜ਼ਰਾ ਬੰਬਈ ਵੀ ਦੇਖਣ ਦੇ—ਚਲ ਚਲੀਏ ਰੋਸ਼ਨ ।"

ਰੋਸ਼ਨ ਇਕਦਮ ਉਠ ਗਈ; ਉਹਨੇ ਘੱਗਰਾ ਠੀਕ ਕੀਤਾ ਤੇ ਜਯਾ ਨਾਲ ਟੁਰ ਪਈ; ਅਤੇ ਸਕੀਨਾ ਉਸੇ ਥਾਂ ਬੈਠੀ ਹੋਈ ਹੈਰਾਨੀ ਭਰੀਆਂ ਨਜ਼ਰਾਂ ਨਾਲ ਤੱਕ ਰਹੀ ਸੀ । ਘੰਟੇ ਦੋ ਘੰਟੇ ਪਿਛੋਂ ਰੋਸ਼ਨ ਪਰਤ ਕੇ ਆਈ ਤਾਂ ਉਹਦੇ ਮੂੰਹ 'ਤੇ ਪਾਊਡਰ ਲੱਗਾ ਹੋਇਆ ਸੀ, ਬੁੱਲ੍ਹਾਂ ਤੇ ਸੁਰਖੀ ਸੀ ਅਤੇ ਹੋਠਾਂ ਦੇ ਕੋਲ ਇਕ ਨਿੱਕਾ ਜਿਹਾ ਤਿਲ ਦਿਖਾਈ ਦੇ ਰਿਹਾ ਸੀ । ਉਹਦੀਆਂ ਅੱਖਾਂ ਕੱਜਲ ਨਾਲ ਭਰੀਆਂ ਹੋਈਆਂ ਸਨ ।

"ਐਹ ਸਾਰਾ ਕੁਝ ਕਿਸ ਨੇ ਕੀਤਾ ਬੇਟੀ ?"

"ਜਯਾ ਨੇ !"

"ਉਹ ਜਯਾ ਬੇਸ਼ਰਮ ਕੁੜੀ ਐ । ਐਹਨਾਂ ਬੰਬਈ ਵਾਲਿਆਂ ਦੀ ਅੜ੍ਹਕ ਮੜ੍ਹਕ ਸਾਡੇ ਕੋਲ ਕਿਥੇ ਬੇਟੀ—" ਉਹ ਕ੍ਰੋਧ ਵਿਚ ਬੋਲ ਰਹੀ ਸੀ । ਪਰ ਆਪਣੀ ਭਤੀਜੀ ਦਾ ਰੰਗ ਰੂਪ ਦੇਖ ਕੇ ਉਹਦਾ ਦਿਲ ਕਰਦਾ ਸੀ ਕਿ ਉਹਦੇ ਵੱਲ ਹੀ ਤੱਕਦੀ ਰਹੇ ।

ਇਕ ਦਿਨ ਜਯਾ ਨੇ ਪੁੱਛਿਆ, "ਰੋਸ਼ਨ ਪਿਕਚਰ ਦੇਖਣ ਚਲੇਂਗੀ ? ਬਾਂਦਰਾ ਟਾਕੀ 'ਚ ਦਲੀਪ ਕੁਮਾਰ ਦੀ ਪਿਕਚਰ ਚੱਲ ਰਹੀ ਐ ।"

ਰੋਸ਼ਨ ਹੈਰਾਨੀ ਵਿਚ ਉਹਦੇ ਵੱਲ ਤੱਕਦੀ ਰਹੀ । ਉਹਦੇ ਲਈ ਪਿਕਚਰ, ਬਾਂਦਰਾ ਟਾਕੀਜ਼ ਅਤੇ ਦਲੀਪ ਕੁਮਾਰ ਨਵੇਂ ਸ਼ਬਦ ਸਨ । ਸਕੀਨਾ ਨੇ ਵੀ ਸੋਚਿਆ ਕਿ ਕੁੜੀ ਨੂੰ ਸਿਨੇਮਾ ਦੇਖਣ ਜਾਣ ਦੇਣਾ ਚਾਹੀਦਾ ਏ, ਉਹਦੀ ਉਮਰ ਏ ਦੇਖਣ ਦੀ । ਉਹਨੇ ਇਕ ਰੁਪਏ ਦਾ ਨੋਟ ਕੱਢ ਕੇ ਜਯਾ ਦੇ ਹੱਥ ਫੜਾ ਦਿੱਤਾ । ਜਯਾ ਨੇ ਹੱਸਦਿਆਂ ਹੱਸਦਿਆਂ ਆਖਿਆ,

"ਪੈਸਿਆਂ ਦੀ ਕੀ ਲੋੜ ਐ ਸਕੀਨਾ ਮਾਸੀ ।"

"ਕਿਉਂ ਸਿਲਮਾ ਮੁਖਤ ਦਿਖਾਏਗੀ ਕੀ ?"

"ਮੇਰੇ ਕੋਲ ਹੈਗੇ ਪੈਸੇ—ਚੱਲ ਰੋਸ਼ਨ—"

ਸਕੀਨਾ ਨੇ ਹੱਥ ਵਿਚਲਾ ਨੋਟ ਰੋਸ਼ਨ ਦੇ ਹੱਥ ਪਕੜਾ ਦਿੱਤਾ—"ਤੂੰ ਆਪਣਾ ਟਿਕਟ ਆਪ ਲਈਂ ਬੇਟੀ ।"

ਮਸੀਤ ਦੇ ਕੋਲ ਸ਼ਾਮੂ ਪੇਂਟਰ ਉਹਨਾਂ ਦੀ ਰਾਹ ਤੱਕ ਰਿਹਾ ਸੀ । ਉਹਨੇ ਹੱਥ ਖੜ੍ਹਾ ਕੀਤਾ ਤੇ ਟੈਕਸੀ ਰੁਕ ਗਈ । ਸਭ ਤੋਂ ਪਹਿਲਾਂ ਜਯਾ ਟੈਕਸੀ ਵਿਚ ਬੈਠ ਗਈ;

ਉਹਨੇ ਹੱਥ ਫੜ ਕੇ ਰੋਸ਼ਨ ਨੂੰ ਵੀ ਅੰਦਰ ਖਿੱਚ ਲਿਆ। ਡੌਰ ਭੌਰ ਹੋਈ ਰੋਸ਼ਨ ਅਜੇ ਟੈਕਸੀ ਵਿਚ ਬੈਠੀ ਹੀ ਸੀ ਕਿ ਸ਼ਾਮੂ ਉਹਦੇ ਨਾਲ ਖਹਿ ਕੇ ਬੈਠ ਗਿਆ ਅਤੇ ਟੈਕਸੀ ਚਲ ਪਈ।

ਥੋੜ੍ਹੀ ਦੇਰ ਪਿਛੋਂ ਟੈਕਸੀ ਰੁਕ ਗਈ। ਥੀਏਟਰ ਆ ਗਿਆ ਸੀ। ਦਸ ਕਦਮਾਂ ਲਈ ਟੈਕਸੀ ਕਿਸ ਵਾਸਤੇ ਕੀਤੀ। ਰੋਸ਼ਨ ਨੇ ਸੋਚਿਆ ਜਯਾ ਕੋਲੋਂ ਪੁੱਛਾਂ। ਪਰ ਉਹ ਕੁਝ ਪੁਛੇ ਬਿਨਾਂ ਹੀ ਟੈਕਸੀ ਤੋਂ ਉਤਰ ਕੇ ਬਾਹਰ ਖੜੇ ਸ਼ਾਮੂ ਵੱਲ ਤੱਕਣ ਲਗ ਪਈ। ਉਹ ਪੈਂਟ ਦੀ ਜੇਬ 'ਚੋਂ ਪੈਸੇ ਕੱਢ ਕੇ ਟੈਕਸੀ ਵਾਲੇ ਨੂੰ ਦੇ ਰਿਹਾ ਸੀ। ਪਰੇ ਇਕ ਵੱਡਾ ਸਾਰਾ ਰੰਗੀਨ ਪੋਸਟਰ ਲੱਗਾ ਹੋਇਆ ਸੀ। ਰੋਸ਼ਨ ਨੂੰ ਲੱਗਾ ਜਿਵੇਂ ਉਸ ਚਿੱਤ੍ਰ ਵਿਚਲੇ ਸੁੰਦਰ ਮਨੁੱਖ ਵਰਗਾ ਹੀ ਜਯਾ ਦਾ ਦੋਸਤ ਸੁੰਦਰ ਅਤੇ ਰੋਅਬਦਾਰ ਦਿਖਾਈ ਦੇਂਦਾ ਹੈ...

ਸ਼ਾਮੂ ਨੇ ਉਹਦੇ ਵੱਲ ਤੱਕਿਆ, ਉਹ ਇਕ ਦਮ ਸ਼ਰਮਾ ਗਈ ਅਤੇ ਹੱਸ ਪਈ। ਸ਼ਾਮੂ ਵੀ ਹੱਸ ਪਿਆ।

ਜਯਾ ਦਾ ਉਹਨਾਂ ਦੋਹਾਂ ਵੱਲ ਧਿਆਨ ਨਹੀਂ ਸੀ। ਉਹ ਮਸਤ ਹੋ ਕੇ ਲੋਕਾਂ ਦੀ ਭੀੜ ਵੱਲ ਤੱਕ ਰਹੀ ਸੀ। ਪੋਸਟਰ ਨੂੰ ਧਿਆਨ ਨਾਲ ਦੇਖ ਰਹੀ ਸੀ...ਏਨੀ ਦੇਰ ਵਿਚ ਸ਼ਾਮੂ ਬਲੈਕ ਵਿਚ ਤਿੰਨ ਟਿਕਟਾਂ ਖ਼ਰੀਦ ਲਿਆਇਆ ਅਤੇ ਬੋਲਿਆ—
"ਚੱਲੋ—"

ਥੀਏਟਰ ਵਿਚ ਰੋਸ਼ਨ ਜਯਾ ਵੱਲ ਬੈਠ ਗਈ। ਉਹ ਵਿਚਕਾਰ ਨਹੀਂ ਬੈਠਣਾ ਚਾਹੁੰਦੀ ਸੀ। ਜਯਾ ਸ਼ਾਮੂ ਵੱਲ ਬੈਠ ਗਈ। ਸ਼ਾਮੂ ਕੁਝ ਨਾ ਬੋਲਿਆ। ਪਰ ਉਹਨੂੰ ਆਪਣੇ ਦੋਹਾਂ ਵਿਚਕਾਰ ਬਠਾਉਣਾ ਸੀ, ਇਹ ਗੱਲ ਰੋਸ਼ਨ ਦੇ ਧਿਆਨ ਵਿਚ ਨਾ ਆਈ...

ਪਿਕਚਰ ਚਲ ਰਹੀ ਸੀ ਤੇ ਰੋਸ਼ਨ ਦੀਆਂ ਅੱਖਾਂ ਸਾਹਮਣੇ ਪੜਦੇ ਉਪਰ ਟਿਕੀਆ ਹੋਈਆਂ ਸਨ; ਪਰ ਉਹਨੂੰ ਉਹਦੇ ਵਲ ਹੱਸ ਕੇ ਤੱਕਣ ਵਾਲਾ ਸ਼ਾਮੂ ਸਾਫ਼ ਦਿਖਾਈ ਦੇਂਦਾ ਸੀ। ਉਹਨੇ ਇਕ ਵੇਰੀਂ ਗਰਦਣ ਘੁਮਾ ਕੇ ਤੱਕਿਆ। ਜਯਾ ਸ਼ਾਮੂ ਦੀ ਛਾਤੀ ਨਾਲ ਸਿਰ ਲਾ ਕੇ ਬੈਠੀ ਹੋਈ ਸੀ—ਸ਼ਾਮੂ ਨੇ ਉਹਨੂੰ ਆਪਣੇ ਨਾਲ ਘੁਟ ਕੇ ਲਾਇਆ ਹੋਇਆ ਸੀ। ਰੋਸ਼ਨ ਸੋਚ ਰਹੀ ਸੀ ਸਿਨੇਮਾ ਖਤਮ ਹੋਵੇ...

ਦਾਦੂ ਕੰਮ ਤੇ ਗਿਆ ਹੋਇਆ ਸੀ। ਸਕੀਨਾ ਏਸੂ ਦੀ ਖਬਰ ਸਾਰ ਲਈ ਗਈ ਸੀ, ਉਹਨੂੰ ਕਾਫੀ ਦੇਰ ਹੋ ਗਈ। ਉਹ ਅੱਬਾਸ ਦੇ ਬਚਪਨ ਸਮੇਂ ਦਾ ਪਿਆ ਹੋਇਆ ਇਕ ਮੋਮੀ ਕਪੜੇ ਦਾ ਟੁਕੜਾ ਲੈ ਕੇ ਗਈ। ਏਸੂ ਦਾ ਸਰਹਾਣੇ ਦਾ ਗਿਲਾਫ਼ ਫਟ ਗਿਆ ਸੀ, ਉਹਦੀ ਸੱਸ ਨੇ ਸਵੇਰੇ ਆਖਿਆ ਸੀ। ਇਸ ਮੋਮੀ ਕਪੜੇ ਦਾ ਗਿਲਾਫ਼ ਬਣਾਉਣਾ ਸੀ। ਬੁੱਢੀ ਵਾਸੂ ਕੋਲ ਬੈਠੀ ਹੋਈ ਸੀ ਤੇ ਉਹਦੇ ਮਾੜੇ ਨਸੀਬਾਂ ਨੂੰ ਕੋਸ ਰਹੀ ਸੀ। ਏਨੇ ਵਿਚ ਕਿਧਰੋਂ ਕਾਸ਼ੀ ਆ ਗਿਆ। ਉਹਨੇ ਸਕੀਨਾ ਨੂੰ ਆਪਣੀ ਝੁੱਗੀ ਵਿਚ ਆਰਾਮ ਨਾਲ ਬੈਠਿਆਂ, ਗਪਸ਼ਪ ਮਾਰਦਿਆਂ ਦੇਖਿਆ ਤੇ ਉਹ ਪਿੱਛੇ ਪਰਤ ਗਿਆ। ਏਧਰ ਉਧਰ ਨਜ਼ਰ ਮਾਰ ਕੇ ਸਿੱਧਾ ਦਾਦੂ ਦੀ ਝੁੱਗੀ ਵਿਚ ਆ ਗਿਆ। ਦੁਪਹਿਰ ਦਾ ਵੇਲਾ ਸੀ। ਝੁੱਗੀ ਵਿਚ ਰੋਸ਼ਨ ਬੈਠੀ ਹੋਈ ਸੀ। ਉਹ

ਅੱਬਾਸ ਨਾਲ ਕੌਡਾਂ ਖੇਡ ਰਹੀ ਸੀ। ਏਨੇ ਵਿਚ ਇਕ ਮਿਉਂਸਪਲ ਕਮੇਟੀ ਦੀ ਗੱਡੀ ਲਾਵਾਰਸ ਕੁੱਤੇ ਪਕੜਨ ਲਈ ਉਥੇ ਸੜਕ 'ਤੇ ਆ ਕੇ ਖਲੋ ਗਈ...ਦਰਾ ਵਿਚ ਬੈਠਾ ਹੋਇਆ ਜਾਕੀ ਝੱਟਪਟ ਉਠਿਆ ਅਤੇ ਕਸਾਈਖਾਨੇ ਵਲ ਦੌੜ ਗਿਆ...ਖੇਡ ਵਿਚ ਮਸਤ ਹੋਏ ਅੱਬਾਸ ਅਤੇ ਰੋਸ਼ਨ ਦਾ ਉਹਦੇ ਵਲ ਧਿਆਨ ਹੀ ਕੋਈ ਨਹੀਂ ਸੀ।

ਕਾਸ਼ੀ ਦਾਦੂ ਦੀ ਝੁੱਗੀ ਕੋਲ ਆ ਕੇ ਖੇਡਣ ਬੈਠੇ ਭੈਣ ਭਰਾ ਵਲ ਥੋੜ੍ਹੀ ਦੇਰ ਤਕਦਾ ਰਿਹਾ। ਉਹ ਥੋੜ੍ਹਾ ਜਿਹਾ ਹੋਰ ਅੱਗੇ ਵਧ ਕੇ ਖੰਘਦਾ ਹੋਇਆ ਕਹਿਣ ਲੱਗਾ—

"ਅੱਬਾਸ, ਤੇਰਾ ਕੁੱਤਾ ਫੜ ਕੇ ਲੈ ਜਾਣਗੇ ਮਿਉਂਸਪੈਲਿਟੀ ਵਾਲੇ...ਔਹ ਦੇਖ ਗੱਡੀ ਆ ਗਈ।" ਅੱਬਾਸ ਝੱਟਪਟ ਉਠਿਆ, ਉਹਨੇ ਮਿਉਂਸਪੈਲਿਟੀ ਦੀ ਗੱਡੀ ਦੇਖੀ, ਕੁੱਤਿਆ ਦੀ ਤਲਾਸ਼ ਕਰਨ ਵਾਲੇ ਕਰਮਚਾਰੀ ਦੇਖੇ, ਅਤੇ ਉਹ ਬਾਹਰ ਵਲ ਦੌੜ ਗਿਆ। ਜਾਕੀ ਪਤਾ ਨਹੀਂ ਕਿਥੇ ਦੌੜ ਗਿਆ ਸੀ, ਉਹ ਉਹਨੂੰ ਉਹਨਾਂ ਲੋਕਾ ਤੋਂ ਬਚਾਉਣ ਲਈ ਵਾਹੋ ਦਾਹੀ ਨੱਸਿਆ।

ਅੱਬਾਸ ਨਜ਼ਰਾਂ ਤੋਂ ਉਹਲੇ ਹੋ ਗਿਆ, ਕਾਸ਼ੀ ਅੱਗੇ ਵਧਿਆ। ਬਾਹਰ ਪਏ ਬੈਂਚ ਤੇ ਬਹਿ ਕੇ ਉਹਨੇ ਅੰਦਰ ਵਲ ਝਾਕਿਆ। ਰੋਸ਼ਨ ਘੱਗਰਾ ਪਹਿਨ ਕੇ ਦਰਵਾਜ਼ੇ ਵਿਚ ਖਲੋਤੀ ਹੋਈ ਸੀ। ਉਹ ਹੈਰਾਨੀ ਭਰੀਆਂ ਨਜ਼ਰਾਂ ਨਾਲ ਸੜਕ ਵਲ ਦੇਖ ਰਹੀ ਸੀ। ਕਾਸ਼ੀ ਇਕ ਟਕ ਉਹਦੇ ਵਲ ਦੇਖ ਰਿਹਾ ਸੀ। ਉਹਦੇ ਪੈਰਾਂ ਵਿਚ ਚਾਂਦੀ ਦੀਆਂ ਝਾਂਜਰਾਂ ਅਤੇ ਮਹਿੰਦੀ ਨੂੰ ਦੇਖ ਕੇ ਉਹਦੀਆਂ ਕਮਜ਼ੋਰ ਅੱਖਾ ਵਿਚ ਚਮਕ ਆ ਗਈ। ਉਹ ਘਿੱਗੀ ਆਵਾਜ਼ ਵਿਚ ਬੋਲਿਆ—

"ਰੋਸ਼ਨ, ਤੇਰਾ ਪਿਉ ਚਲਾ ਗਿਐ, ਦੇਸ ?" ਰੋਸ਼ਨ ਨੇ ਸੜਕ ਵਲੋਂ ਨਜ਼ਰਾਂ ਹਟਾਏ ਬਿਨਾਂ ਗਰਦਣ ਹਿਲਾ ਦਿੱਤੀ।

"ਐਥੇ ਕਿੰਨੇ ਕੁ ਦਿਨ ਹੋਰ ਰਹਿਣੈ ਤੂੰ !"

ਰੋਸ਼ਨ ਕੁਝ ਨਾ ਬੋਲੀ

"ਸ਼ਾਦੀ ਹੋਣ ਤਕ ?"

ਰੋਸ਼ਨ ਸ਼ਰਮਾ ਗਈ। ਉਹ ਨੀਵੀਂ ਪਾ ਕੇ ਇਕ ਨਜ਼ਰੇ ਕਾਸ਼ੀ ਰਾਮ ਵਲ ਦੇਖਿਆ।

"ਰੋਸ਼ਨ ਤੂੰ ਹੁਣ ਵੱਡੀ ਹੋ ਗਈ ਐਂ ! ਹੁਣ ਤੂੰ ਸਾੜ੍ਹੀ ਪਹਿਨਿਆ ਕਰ।"

ਰੋਸ਼ਨ ਝਟਪਟ ਪਿਛੇ ਵਲ ਮੁੜੀ ਅਤੇ ਝੁੱਗੀ ਦੇ ਦਰਵਾਜ਼ੇ ਵਿਚੋਂ ਨਿਕਲ ਕੇ ਬਾਹਰ ਆ ਕੇ ਖਲੋ ਗਈ। ਕਾਸ਼ੀ ਰਾਮ ਆਪਣੀ ਥਾਂ ਤੇ ਉਠ ਕੇ ਖਲੋ ਗਿਆ। ਉਹ ਸ਼ਸ਼ੋ-ਪੰਜ ਵਿਚ ਪਿਆ ਹੋਇਆ ਸੀ...ਏਨੇ ਨੂੰ ਬਾਹਰੋਂ ਕਿਸੇ ਦੇ ਪੈਰਾਂ ਦੀ ਖੜਾਕ ਸੁਣਾਈ ਦਿੱਤੀ। ਸਕੀਨਾ ਆ ਗਈ ਸੀ...ਕਾਸ਼ੀ ਰਾਮ ਨੂੰ ਦੇਖ ਕੇ ਉਹ ਹੈਰਾਨੀ ਭਰੇ ਲਹਿਜੇ ਵਿਚ ਕੁਝ ਕਹਿਣ ਹੀ ਲੱਗੀ ਕਿ ਕਾਸ਼ੀ ਰਾਮ ਝਟਪਟ ਬੋਲ ਉਠਿਆ,

ਅੱਬਾਸ ਨੂੰ ਕਹਿਣ ਆਇਆ ਸਾਂ ਕਿ ਮਿਉਂਸਪੈਲਿਟੀ ਦੀ ਗੱਡੀ ਕੁੱਤੇ ਪਕੜਨ ਆਈ ਐ...ਜਾਕੀ ਨੂੰ ਸੰਭਾਲ..."

ਅਤੇ ਉਹ ਤੁਰੰਤ ਉਥੋਂ ਭੱਜ ਨਿਕਲਿਆ। ਆਪਣੀ ਝੁੱਗੀ ਵਲ ਟੁਰ ਗਿਆ...

ਮੀਂਹ ਕੁਝ ਘਟ ਹੋ ਗਿਆ ਸੀ। ਸਕੀਨਾ ਪਾਣੀ ਵਾਲੇ ਭਾਂਡੇ ਚੁੱਕੇ ਤੇ ਬਾਹਰ ਵਲ ਚਲ ਨਿਕਲੀ। ਮੀਂਹ ਮੁੜ ਪੈਣਾ ਸ਼ੁਰੂ ਹੋ ਜਾਵੇਗਾ—ਘਰ ਪੀਣ ਲਈ ਪਾਣੀ ਨਹੀਂ ਸੀ।

"ਚਾਚੀ ਕਿਥੇ ਚੱਲੀ ਐਂ ਤੂੰ ?"

"ਨਲਕੇ 'ਤੇ...ਪਾਣੀ ਲੈਣ...ਤੂੰ ਘਰ ਈ ਠਹਿਰ।"

"ਮੈਂ ਵੀ ਆਉਂਦੀ ਆਂ, ਚਾਚੀ..." ਜਿਧਰ ਕਾਸ਼ੀ ਗਿਆ ਸੀ ਰੌਸ਼ਨ ਨੇ ਉਧਰ ਵਲ ਤੱਕਦਿਆਂ ਆਖਿਆ।

ਸਕੀਨਾ ਥੋੜੀ ਦੇਰ ਲਈ ਕੁਝ ਸੋਚਦੀ ਰਹੀ ਅਤੇ ਉਹਨੇ ਵੱਡਾ ਘੜਾ ਆਪਣੇ ਹੱਥ 'ਚ ਲੈ ਲਿਆ ਤੇ ਛੋਟਾ ਰੌਸ਼ਨ ਨੂੰ ਪਕੜਾ ਦਿੱਤਾ। ਉਹਨੇ ਅੰਦਰੋਂ ਇਕ ਹੋਰ ਛੋਟੀ ਬਾਲਟੀ ਆਪਣੇ ਹੱਥ ਲੈ ਲਈ। ਰੌਸ਼ਨ ਨੇ ਵੀ ਇਕ ਮਿੱਟੀ ਦੀ ਚਾਟੀ ਹੋਰ ਚੁਕ ਲਈ। ਦੋਹਾਂ ਦੇ ਹੱਥ ਰੁਕ ਗਏ। ਚੰਗਾ ਹੋਇਆ—ਸਕੀਨਾ ਮਨ ਵਿਚ ਕਹਿ ਰਹੀ ਸੀ—ਇਕੋ ਫੇਰੇ ਵਿਚ ਚਾਰ ਬਰਤਣ ਭਰੇ ਜਾਣਗੇ...

ਝੁੱਗੀ ਨੂੰ ਤਾਲਾ ਮਾਰ ਕੇ ਉਹ ਦੋਵੇਂ ਜਣੀਆਂ ਪਾਣੀ ਭਰਨ ਨਿਕਲ ਗਈਆਂ। ਰੌਸ਼ਨ ਨੇ ਘਗਰਾ ਉਤਾਂਹ ਚੁਕ ਕੇ ਉਹਦੀ ਲਾਂਗੜ ਟੁੰਗ ਲਈ ਸੀ। ਉਹਦੇ ਕੋਮਲ ਅਤੇ ਭਰੇ ਹੋਏ ਅੰਗਾਂ ਵਲ ਦੇਖ ਕੇ ਸਕੀਨਾ ਨੇ ਆਖਿਆ, ਕੁੜੀਏ ਤੈਨੂੰ ਹੀ ਘਗਰਾ ਚੰਗਾ ਨੀਂ ਲਗਦੈ।'

ਰੌਸ਼ਨ ਸ਼ਰਮਾ ਗਈ, ਬਿਨਾਂ ਕੁਝ ਆਖਿਆਂ ਉਹ ਚਾਚੀ ਦੇ ਪਿਛੇ-ਪਿਛੇ ਚਲ ਪਈ।

ਦੁਪਹਿਰ ਦਾ ਸਮਾਂ ਸੀ...ਅਜੇ ਵੀ ਨਲਕੇ ਉਪਰ ਬਹੁਤ ਭੀੜ ਸੀ। ਰਸਤੇ ਵਿਚ ਆਣ ਜਾਣ ਵਾਲੇ ਮਰਦ-ਇਸਤ੍ਰੀਆ ਦੀ ਆਵਾਜਾਈ ਲੱਗੀ ਹੋਈ ਸੀ। ਸ਼ਾਮੂ ਪੇਂਟਰ ਵੀ ਇਕ ਭੀੜ ਵਿਚ ਖਲੋਤਾ ਹੋਇਆ ਸੀ। ਕਈ ਤਾਂ ਪਾਇਪ ਉਪਰ ਪੈਰ ਰੱਖ ਕੇ ਬੈਠੇ ਹੋਏ ਸਨ। ਮੂੰਹੋਂ ਉਲਟਾ ਸਿਧਾ ਬਕਵਾਸ ਕਰ ਰਹੇ ਸਨ। ਸੀਟੀਆਂ ਮਾਰ ਰਹੇ ਸਨ। ਸਕੀਨਾ ਨੇ ਉਸ ਥਾਂ ਤੋਂ ਲੰਘਦਿਆਂ ਹੋਇਆਂ ਪਿਛੇ ਮੁੜ ਕੇ ਰੌਸ਼ਨ ਵਲ ਤੱਕਿਆ। ਉਹਨੂੰ ਇੰਜ ਲੱਗਾ ਜਿਵੇਂ ਰੌਸ਼ਨ ਦੇ ਉਥੋਂ ਲੰਘਣ ਕਰਕੇ ਮੁੰਡਿਆਂ ਨੇ ਸੀਟੀਆਂ ਮਾਰੀਆ ਸਨ। ਜ਼ਰਾ ਅੱਗੇ ਲੰਘ ਕੇ ਸਕੀਨਾ ਨੇ ਰੌਸ਼ਨ ਨੂੰ ਆਖਿਆ—

"ਐਧਰੋਂ ਜਾਂਦੇ ਵਖਤ ਲਾਂਗੜ ਉਪਰ ਨਹੀਂ ਟੰਗਣੀ ਬੇਟੀ! ਬਹੁਤ ਬੇਸ਼ਰਮ ਛੋਕਰੇ ਐਂ ਐਧਰ ਦੇ, ਮਾਂ ਭੈਣ ਦੀ ਇੱਜਤ ਦਾ ਕੋਈ ਖਿਆਲ ਨੀਂ ਇਨ੍ਹਾਂ ਨੂੰ—"

ਟੁੱਟੀ ਹੋਈ ਪਾਇਪ ਉਪਰ ਵੀ ਪਾਣੀ ਭਰਨ ਵਾਲਿਆਂ ਦੀ ਭੀੜ ਸੀ। ਕਈ ਜਣੀਆਂ ਆਪੋ-ਆਪਣੇ ਭਾਂਡੇ ਕਤਾਰ ਵਿਚ ਰਖ ਕੇ, ਰੇਲਵੇ ਲਾਇਨ ਦੇ ਨਾਲ-ਨਾਲ ਉੱਗੇ ਹੋਏ ਝੂੰਡਾਂ-ਝਾੜਾਂ ਵਿਚ ਟੱਟੀ ਕਰਨ ਗਈਆਂ ਸਨ। ਜਿਨ੍ਹਾਂ ਦਾ ਨੰਬਰ ਆ ਗਿਆ ਸੀ ਉਹ ਇਕ ਦੂਜੇ ਉਪਰ ਟੁੱਟ-ਟੁੱਟ ਕੇ ਢਹਿ ਰਹੀਆਂ ਸਨ—

ਪਾਣੀ ਭਰਨ ਲਈ । ਹਿੰਦੁਸਤਾਨ, ਮਰਾਠੀ ਅਤੇ ਕੋਂਕਣੀ ਆਦਿ ਬੋਲੀਆ ਦਾ ਮਿਸ਼੍ਰਣ ਉਸ ਪਾਣੀ ਉਪਰ ਤੈਰ ਰਿਹਾ ਸੀ । ਰੰਗ-ਬਰੰਗੇ ਕਪੜੇ ਹਵਾ ਵਿਚ ਉੱਡ ਰਹੇ ਸਨ । ਉਸੇ ਭੀੜ ਵਿਚ ਨੰਬਰ ਲਾ ਕੇ ਸਕੀਨਾ ਨੇ ਵੱਡਾ ਘੜਾ ਅਤੇ ਚਾਟੀ ਭਰ ਲਈ ਸੀ ਅਤੇ ਰੋਸ਼ਨ ਨੂੰ ਲਾਇਨ ਵਿਚ ਖੜੀ ਕਰਕੇ ਉਹ ਘਰ ਪਰਤ ਗਈ ਸੀ...

"ਰੋਸ਼ਨ ਮੈਂ ਅੱਗੇ ਅੱਗੇ ਚਲਦੀ ਆਂ, ਤੂੰ ਐਹ ਬਰਤਣ ਭਰ ਕੇ ਆ ਜਾਈਂ..."

ਰੋਸ਼ਨ ਘਬਰਾਈ ਹੋਈ ਉਹਨਾਂ ਔਰਤਾਂ ਵਿਚਕਾਰ ਖਲੋਤੀ ਸੀ । ਪਾਣੀ ਦੀਆਂ ਛਿੱਟਾਂ ਨੇ ਉਹਦੇ ਕਪੜੇ ਗਿੱਲੇ ਕਰ ਦਿੱਤੇ ਸਨ । ਉਹਦੇ ਅਧ ਨੰਗੇ ਪੱਟਾਂ ਉਪਰ ਪਾਣੀ ਡਿਗ ਰਿਹਾ ਸੀ । ਉਹਦੀ ਤੰਗ ਕੁੜਤੀ ਭਿੱਜ ਕੇ ਛਾਤੀਆਂ ਨਾਲ ਚਿਪਟ ਗਈ ਸੀ । ਉਹਦੀਆਂ ਉੱਭਰੀਆਂ ਅਤੇ ਭਰੀਆਂ ਹੋਈਆ ਛਾਤੀਆਂ ਹੁਣ ਵਧੇਰੇ ਉੱਭਰੀਆਂ ਹੋਈਆਂ ਦਿਖਾਈ ਦੇ ਰਹੀਆਂ ਸਨ ! ਉਸੇ ਭੀੜ ਵਿਚ ਘੁ ਾ ਕੇ ਖਲੋਤਾ ਹੋਇਆ ਇਕ ਉਹਦੀ ਉਮਰ ਦਾ ਮੁੰਡਾ, ਮੁੜ-ਮੁੜ ਉਹਦੇ ਵਲ ਤੱਕ ਰਿਹਾ ਸੀ ।

ਅੰਤ ਉਹਦਾ ਨੰਬਰ ਆ ਗਿਆ, ਉਹਨੇ ਘੜਾ ਤੇ ਬਾਲਟੀ ਭਰ ਲਈ । ਸਿਰ ਤੇ ਘੜਾ ਅਤੇ ਹੱਥ ਵਿਚ ਬਾਲਟੀ ਪਕੜ ਕੇ ਉਹ ਚਲ ਪਈ । ਜਿਸ ਹੱਥ ਵਿਚ ਉਹਨੇ ਬਾਲਟੀ ਪਕੜੀ ਹੋਈ ਸੀ ਉਹਦੇ ਉਤੇ ਜ਼ੋਰ ਪੈਣ ਕਰਕੇ ਡੌਲਾ ਆਕੜ ਗਿਆ ਸੀ । ਉਹ ਜਿਸਮ ਨੂੰ ਇਕ ਪਾਸੇ ਵਲ ਝੁਕਾ ਕੇ ਚਲ ਰਹੀ ਸੀ ਅਤੇ ਥੋੜੀ-ਥੋੜੀ ਦੇਰ ਪਿਛੋਂ ਰੁਕ ਜਾਂਦੀ ਸੀ । ਪਾਇਪ ਵਲ ਜਾਣ ਵਾਲੇ ਬਿਖੜੇ ਰਸਤੇ ਉਪਰ ਉਹਨੂੰ ਚੱਲਣਾ ਪੈਣਾ ਸੀ । ਉਥੇ ਹੀ ਸ਼ਾਮੂ ਪੇਂਟਰ ਦੀ ਚੰਡਾਲ ਚੌਕੜੀ ਜਮਾਂ ਹੋ ਕੇ ਬੈਠੀ ਹੋਈ ਸੀ । ਰੋਸ਼ਨ ਨੀਵੀਂ ਪਾ ਕੇ, ਤੇਜ਼ ਚਾਲ ਚੱਲਣ ਲੱਗ ਪਈ । ਸ਼ਾਮੂ ਅਤੇ ਉਹਦੇ ਦੋਸਤ ਉਸੇ ਦੀ ਉਡੀਕ ਵਿਚ ਬੈਠੇ ਹੋਏ ਸਨ । ਉਹਨਾਂ ਵਿਚੋਂ ਕੋਈ ਗਾ ਉਠਿਆ, 'ਤੇਰੀ ਪਿਆਰੀ-ਪਿਆਰੀ ਸੂਰਤ ਕੋ...ਕਿਸੀ ਕੀ ਨਜ਼ਰ ਨਾ ਲਗੇ...' ਉਸ ਦੇ ਪਿਛੋਂ ਦੋ ਚਾਰ ਹੋਰ ਇਕ ਦਮ ਬੋਲ ਪਏ—'ਚਸ਼ਮੇ ਬਦਦੂਰ...' ਇਹ ਕੁਝ ਸੁਣ ਕੇ ਰੋਸ਼ਨ ਘਬਰਾ ਗਈ । ਇਸ ਟੋਲੀ ਤੋਂ ਦੂਰ ਹੋਣ ਲਈ ਉਹ ਹੋਰ ਵੀ ਤੇਜ਼ ਚਾਲ ਚੱਲਣ ਲੱਗ ਪਈ । ਉਹਨੇ ਇਕ ਹੋਰ ਆਵਾਜ਼ ਸੁਣੀ—

"ਸਾਲੀ ਮੀਨਾ ਕੁਮਾਰੀ ਵੀ ਐਨੀ ਸੁਹਣੀ ਨੀ ਯਾਰ—"

ਇਕ ਦਮ ਰੋਸ਼ਨ ਦਾ ਪੈਰ ਕਿਸੇ ਚੀਜ਼ ਨਾਲ ਅਟਕ ਗਿਆ ਅਤੇ ਉਹ ਰੁਕ ਗਈ । ਉਹਨੇ ਆਪਣੇ ਆਪ ਨੂੰ ਸੰਭਾਲਿਆ...ਏਨੇ ਵਿਚ ਕਿਸੇ ਨੇ ਸੀਟੀ ਮਾਰ ਦਿਤੀ...ਤਾੜੀਆਂ ਮਾਰੀਆਂ...ਉਹ ਮੁੜ ਤੇਜ਼ ਚਾਲ ਚੱਲ ਪਈ । ਉਹਨੂੰ ਇੰਜ ਜਾਪਿਆ ਜਿਵੇਂ ਉਹਦੀ ਕਮਰ ਦੇ ਹੇਠੋਂ ਕਪੜੇ ਖਿਸਕ ਰਹੇ ਹਨ, ਉਹ ਘਬਰਾ ਗਈ । ਪਾਣੀ ਭਰਦਿਆਂ ਹੋਇਆਂ ਉਹਨੂੰ ਸ਼ੱਕ ਹੋਇਆ ਸੀ ਜਿਵੇਂ ਘੱਗਰੇ ਦਾ ਨਾਲਾ ਕੁਝ ਢਿੱਲਾ ਹੋ ਗਿਆ ਹੈ । ਉਹਨੂੰ ਕਸ ਕੇ ਬੰਨ੍ਹਣ ਦਾ ਉਹਦੇ ਮਨ ਵਿਚ ਖਿਆਲ ਆਇਆ, ਪਰ ਇਹ ਕੁਝ ਉਹ ਕਰ ਨਾ ਸਕੀ । ਹੁਣ ਘਗਰਾ ਢਿੱਲਾ ਹੋ ਕੇ ਹੇਠਾਂ ਵਲ ਖਿਸਕ ਰਿਹਾ ਸੀ, ਇਸ ਲਈ ਉਹ ਵਧੇਰੇ ਘਬਰਾ ਗਈ । ਹੱਥ ਵਿਚਲੀ ਬਾਲਟੀ ਹੇਠਾਂ ਰੱਖ ਕੇ, ਘੱਗਰੇ ਦੇ ਨਾਲੇ ਦੀ ਗੰਢ ਪੱਕੀ ਤਰ੍ਹਾਂ ਬੰਨ੍ਹ ਲਵੇ, ਇਹ ਕੁਝ ਕਰਨ ਲਈ ਉਹਨੇ ਸੋਚਿਆ; ਪਰ ਸਾਹਮਣੇ ਬੈਠੀ ਚੰਡਾਲ

ਚੌਂਕੜੀ ਨੂੰ ਦੇਖ ਕੇ ਉਹ ਦੋ ਚਾਰ ਕਦਮ ਹੋਰ ਅੱਗੇ ਵਲ ਵਧਦੀ ਗਈ। ਪਰ ਜੋ ਕੁਝ ਉਹਨੇ ਮਹਿਸੂਸ ਕੀਤਾ ਸੀ, ਉਹ ਕੁਝ ਹੀ ਹੋਇਆ । ਉਹਦਾ ਸਾਟਨ ਦਾ ਘੱਗਰਾ ਇਕ ਦਮ ਹੇਠਾਂ ਖਿਸਕ ਕੇ ਉਹਦੇ ਪੈਰਾਂ ਵਿਚ ਡਿਗ ਪਿਆ। ਉਹਦੇ ਦੋਵੇਂ ਹੱਥ ਬਾਲਟੀ ਅਤੇ ਘੜੇ ਨੂੰ ਪਕੜ ਕੇ ਰੱਖਣ ਵਿਚ ਰੁਝੇ ਹੋਏ ਸਨ ਇਸ ਲਈ ਉਹ ਘੱਗਰਾ ਨਾ ਸੰਭਾਲ ਸਕੀ। ਪਿੰਡ ਦੇ ਰਿਵਾਜ ਅਨੁਸਾਰ ਉਹ ਘਗਰੇ ਦੇ ਹੇਠ ਹੋਰ ਕੁਝ ਨਹੀਂ ਪਹਿਨਦੀ ਸੀ। ਰੋਸ਼ਨ ਨੰਗੀ ਹੋ ਗਈ। ਉਹਨੇ ਪਾਣੀ ਦੇ ਭਰੇ ਹੋਏ ਭਾਂਡੇ ਹੇਠਾਂ ਰਖ ਦਿਤੇ ਅਤੇ ਜ਼ਮੀਨ ਤੇ ਢਹਿ ਪਈ । ਦੋਵੇਂ ਹੱਥਾਂ ਨਾਲ ਆਪਣਾ ਮੂੰਹ ਛੁਪਾ ਲਿਆ। ਉਹ ਰੋਣ ਲਗ ਪਈ। ਅੱਗੋਂ ਕੀ ਕਰੇ ਇਹ ਕੁਝ ਉਹਨੂੰ ਸੁਝਿਆ ਹੀ ਨਾ।

ਜਿਵੇਂ ਕਿਸੇ ਸਿਨੇਮਾ ਵਿਚ ਪਲ ਭਰ ਲਈ ਕੋਈ ਨਗਨ ਦ੍ਰਿਸ਼ ਦਿਖਾਈ ਦੇਂਦਾ ਹੈ ਤਿਵੇਂ ਹੀ ਨਲਕੇ ਉਪਰ ਬੈਠੀਆਂ ਹੋਈਆਂ ਇਸਤ੍ਰੀਆਂ ਨੇ ਤੱਕਿਆ। ਉਹਨਾਂ ਨੇ ਜੋ ਕੁਝ ਆਪਣੀਆਂ ਨਜ਼ਰਾਂ ਨਾਲ ਤੱਕਿਆ ਉਸ ਉਪਰ ਉਹਨਾਂ ਦਾ ਵਿਸ਼ਵਾਸ ਨਹੀਂ ਬੱਝਦਾ ਸੀ। ਇਕ ਨੰਗੀ ਕੁੜੀ ! ਇਕ ਸੁੰਦਰ ਸਰੀਰ ਵਾਲੀ ਕੁੜੀ ਸਾਰੀ ਦੀ ਸਾਰੀ ਨੰਗੀ ਉਹਨਾਂ ਦੀਆਂ ਅੱਖਾਂ ਸਾਹਮਣੇ ਪਈ ਸੀ । ਪਲ ਭਰ ਲਈ ਸਾਰੇ ਦੇ ਸਾਰੇ ਮੂੰਹ ਖੋਹਲ ਕੇ ਹੈਰਾਨੀ ਨਾਲ ਉਹਦੇ ਵਲ ਤੱਕਦੇ ਰਹੇ। ਸਭ ਤੋਂ ਪਹਿਲਾਂ ਸ਼ਾਮੂ ਨੇ ਸੀਟੀਆਂ ਮਾਰਨੀਆਂ ਸ਼ੁਰੂ ਕਰ ਦਿੱਤੀਆਂ । ਉਹ ਸਾਰੇ ਜਣੇ ਅੱਖਾਂ ਪਾੜ-ਪਾੜ ਕੇ ਉਹਦੇ ਵਲ ਦੇਖ ਰਹੇ ਸਨ । ਪਾਇਪ ਉਪਰੋਂ ਛਾਲਾਂ ਮਾਰ ਕੇ ਉਹ ਹੇਠਾਂ ਉਤਰ ਨੱਚਣ ਤੇ ਗਾਉਣ ਲਗ ਪਏ । ਸ਼ਰਮ ਅਤੇ ਡਰ ਨਾਲ ਬੇਹੋਸ਼ ਹੋਈ ਰੋਸ਼ਨ ਦੇ ਆਲੇ ਦੁਆਲੇ ਉਹਨਾਂ ਨੇ ਘੁੰਮਣਾ ਸ਼ੁਰੂ ਕਰ ਦਿੱਤਾ। ਮੁੰਡਿਆਂ ਦੇ ਨੇੜੇ ਆਉਣ ਕਰਕੇ ਉਹ ਜ਼ਮੀਨ ਉਤੇ ਗੁੱਛਾ ਮੁੱਛਾ ਹੋ ਕੇ ਬੈਠੀ ਹੋਈ ਸੀ। ਉਹਨੇ ਘਗਰੇ ਨੂੰ ਉਲਟਾ-ਪੁਲਟਾ ਕਰਕੇ ਇਕ ਚੀਥੜੇ ਵਾਕਰ ਆਪਣੇ ਲੱਕ ਦੁਆਲੇ ਵਲ੍ਹੇਟਣ ਦੀ ਕੋਸ਼ਿਸ਼ ਕੀਤੀ ਅਤੇ ਉਸੇ ਤਰ੍ਹਾਂ ਮੂਧੀ ਪਈ ਧਰਤੀ ਉਤੇ ਲੇਟੀ ਰਹੀ। ਬਦਨਾਮੀ ਤੇ ਬੇਆਬਰੂਪੁਣੇ ਦੀ ਜ਼ਿੱਲਤ ਬਰਦਾਸ਼ਤ ਕਰਨੀ ਉਸ ਕੋਮਲ ਕੁੜੀ ਲਈ ਅਤਿਅੰਤ ਮੁਸ਼ਕਲ ਸੀ।

ਏਨੇ ਵਿਚ ਪਰੇ ਤੋਂ ਸਕੀਨਾ ਦੌੜਦੀ-ਦੌੜਦੀ ਆਈ। ਰਸਤੇ ਵਿਚ ਪਾਣੀ ਭਰਨ ਲਈ ਜਾਣ ਵਾਲੀਆਂ ਦੋ ਤਿੰਨ ਇਸਤ੍ਰੀਆਂ ਦੌੜੀਆਂ-ਦੌੜੀਆਂ ਝੁੱਗੀਆਂ ਵਿਚ ਗਈਆਂ ਅਤੇ ਫਟੇ ਪੁਰਾਣੇ ਦੋ-ਤਿੰਨ ਕਪੜੇ ਚੁਕ ਲਿਆਈਆਂ। ਇਕ ਬੁੱਢੇ ਭਈਏ ਨੇ ਆਪਣੇ ਮੋਢੇ ਉਪਰਲਾ ਲਾਲ ਪਰਨਾ ਸਕੀਨਾ ਵਲ ਸੁਟ ਦਿੱਤਾ ਅਤੇ ਉਹ ਚੁਪ ਚਾਪ ਸਿੱਧਾ ਅੱਗੇ ਨਿਕਲ ਗਿਆ। ਇਸਤ੍ਰੀਆਂ ਦੀ ਭੀੜ ਨੂੰ ਦੇਖ ਕੇ ਸ਼ਾਮੂ ਦੀ ਟੋਲੀ ਦੌੜ ਗਈ। ਸਕੀਨਾ ਬਹਿ ਗਈ ਅਤੇ ਉਹਨੇ ਰੋਸ਼ਨ ਨੂੰ ਉਠਾਂਦਿਆਂ ਹੋਇਆ ਪੁਛਿਆ,

"ਰੋਸ਼ਨ, ਬੇਟੀ ਕੀ ਹੋਇਐ, ਕਿਹਨੇ ਤੰਗ ਕੀਤੈ ਤੇਨੂੰ ? ਉਠ-ਉਠ ਬੇਟੀ।"

ਏਨੀ ਦੇਰ ਵਿਚ ਹੋਰ ਵੀ ਸਤ ਅੱਠ ਮਰਦ ਅਤੇ ਔਰਤਾਂ ਉਥੇ ਜਮਾਂ ਹੋ ਗਈਆਂ। ਉਹ ਸਾਰੇ ਹੈਰਾਨ ਪ੍ਰੇਸ਼ਾਨ ਹੋ ਕੇ ਇਹ ਕੁਝ ਦੇਖ ਰਹੇ ਸਨ।

ਰੋਸ਼ਨ ਨੇ ਸਾਰਾ ਤਾਣ ਲਗਾ ਕੇ ਗਰਦਣ ਉੱਪਰ ਚੁੱਕੀ। ਘਗਰਾ ਉਹਨੇ ਲੱਕ ਦੁਆਲੇ ਉਲਟ ਪੁਲਟਾ ਵਲ੍ਹੇਟ ਲਿਆ ਅਤੇ ਚਾਚੀ ਕੋਲੋਂ ਨਜ਼ਰਾਂ ਬਚਾਉਂਦੀ ਹੋਈ ਉਠੀ—'ਚਾਚੀ'—ਇੰਜ ਆਖ ਕੇ ਉਹ ਇਕ ਦਮ ਖੜੀ ਹੋ ਗਈ ਅਤੇ ਜਿਸ ਪਾਸੇ ਰਸਤਾ ਮਿਲਿਆ ਉਸ ਪਾਸੇ ਦੌੜ ਪਈ। ਅੱਗੇ ਪਿਛੇ ਕੁਝ ਨਾ ਵੇਖਦੀ ਹੋਈ ਉਹ ਦੌੜੀ ਜਾ ਰਹੀ ਸੀ। ਮੇਰਾ ਘਗਰਾ ਖੁਲ੍ਹ ਕੇ ਹੇਠਾਂ ਡਿਗ ਪਿਆ, ਸਾਰਿਆਂ ਨੇ ਮੈਨੂੰ ਨੰਗੀ ਦੇਖਿਆ, ਆਪਣੀ ਬੇਇਜ਼ਤੀ ਹੋ ਗਈ, ਮੈਂ ਭ੍ਰਸ਼ਟੀ ਗਈ, ਮੈਂ ਜਿਉਣ ਦੇ ਕਾਬਲ ਨਹੀਂ ਰਹੀ, ਇਹੋ ਜਿਹੇ ਭਰਮਾਂ ਦਾ ਸ਼ਿਕਾਰ ਹੋਈ-ਹੋਈ ਉਹ ਪੇਂਡੂ ਕੁੜੀ ਮਾਹੀਮ ਦੀ ਖਾੜੀ ਵਲ ਦੌੜੀ ਜਾ ਰਹੀ ਸੀ...

ਉਹਦੇ ਪਿਛੇ ਲੋਕਾਂ ਦੀ ਵੱਡੀ ਸਾਰੀ ਭੀੜ ਉਹਦਾ ਪਿਛਾ ਕਰਦੀ ਆ ਰਹੀ ਹੈ, ਇਹ ਗੱਲ ਧਿਆਨ ਵਿਚ ਆਉਂਦਿਆਂ ਹੀ ਉਹਨੇ ਨਿਡਰ ਹੋ ਕੇ ਖਾੜੀ ਵਿਚ ਛਾਲ ਮਾਰ ਦਿੱਤੀ।

ਰੋਸ਼ਨ ਨੂੰ ਖਾੜੀ ਵਿਚੋਂ ਕੱਢ ਲਿਆ ਗਿਆ, ਉਹਦੇ ਪੇਟ ਵਿਚ ਪਾਣੀ ਭਰ ਗਿਆ ਸੀ। ਉਹ ਬੇਹੋਸ਼ ਹੋਈ ਸੀ। ਸਕੀਨਾ ਨੂੰ ਹੱਥਾਂ ਪੈਰਾਂ ਦੀ ਪੈ ਗਈ। ਰੋਸ਼ਨ ਨੂੰ ਚੁਕ ਕੇ ਝੁੱਗੀ ਵਿਚ ਲਿਆਂਦਾ ਗਿਆ। ਉਥੇ ਗੰਗਾ ਨੇ ਉਹਨੂੰ ਠੀਕ ਕਰਨ ਵਿਚ ਕਾਫੀ ਮਿਹਨਤ ਕੀਤੀ। ਆਸ ਪਾਸ ਦੀਆਂ ਤੀਵੀਆਂ ਤੇ ਮਰਦ ਉਂਝ ਦੇ ਉਂਝ ਖਲੋਤੇ ਵੇਖਦੇ ਰਹੇ—ਗੰਗਾ ਨੇ ਅਗੇ ਵਧ ਕੇ ਰੋਸ਼ਨ ਨੂੰ ਸੰਭਾਲ ਲਿਆ। ਉਹਨੂੰ ਕੰਬਲ ਵਿਚ ਵਲ੍ਹੇਟ ਕੇ ਮੂਧੇ ਮੂੰਹ ਲਿਟਾ ਦਿਤਾ ਅਤੇ ਢਿੱਡ ਵਿਚਲਾ ਪਾਣੀ ਬਾਹਰ ਕੱਢ ਦਿੱਤਾ। ਉਹਨੂੰ ਹੋਸ਼ ਆ ਗਈ ਸੀ। ਇਸ ਤੋਂ ਪਿਛੋਂ ਗੰਗਾ ਦਾ ਸਕੀਨਾ ਦੇ ਆਣ-ਜਾਣ ਵਧ ਗਿਆ। ਭਾਵੇਂ ਗੰਗਾ ਦੀ ਝੁੱਗੀ ਖਾੜੀ ਦੀ ਦੂਜੀ ਨੁੱਕਰ ਵਿਚ ਸੀ ਤਾਂ ਵੀ ਸਕੀਨਾ ਕੁਝ ਸਮਾਂ ਕੱਢ ਕੇ ਉਹਦੇ ਘਰ ਚਲੀ ਜਾਂਦੀ।

ਅੱਜ ਜਦੋਂ ਉਹ ਗੰਗਾ ਦੇ ਘਰ ਗਈ ਤਾ ਉਹ ਇਕੱਲੀ ਹੀ ਬੈਠੀ ਹੋਈ ਰੋ ਰਹੀ ਸੀ। ਸਕੀਨਾ ਅਗੇ ਵਧੀ ਅਤੇ ਉਹਨੇ ਦੇਖਿਆ ਕਿ ਉਹਦੇ ਬੱਚਿਆਂ ਵਿਚੋਂ ਕੋਈ ਵੀ ਘਰ ਨਹੀਂ ਸੀ। ਉਹਦਾ ਲੰਙਾ ਪਤੀ ਵੀ ਕਿਧਰੇ ਦਿਖਾਈ ਨਹੀਂ ਦੇਂਦਾ ਸੀ। ਉਹਨੇ ਗੰਗਾ ਕੋਲ ਜਾ ਕੇ ਪੁੱਛਿਆ,

"ਕੀ ਹੋਇਐ ਗੰਗਾ, ਰੋਂਦੀ ਕਿਉਂ ਐਂ ?"

"ਕੀ ਆਖਾਂ, ਭੈਣ ਤੈਨੂੰ ! ਅਜ ਜਯਾ ਘਰੋਂ ਨਿਕਲ ਗਈ ਐ।"

"ਕਿਹਦੇ ਨਾਲ ?"

"ਸ਼ਾਮੂ ਪੇਂਟਰ ਨਾਲ...."

"ਉਈ ਮਾਂ—ਹੁਣ ?"

"ਹੁਣ ਕੀ ? ਉਹਦਾ ਪਿਉ ਗਿਐ ਠਾਣੇ ਖਬਰ ਕਰਨ...ਨਾਲ ਭੀਖਾ ਗਿਐ—ਪਰ ਉਹਦਾ ਕੀ ਭਰੋਸਾ। ਲੰਙੇ ਪਿਉ ਨੂੰ ਰਸਤੇ ਵਿਚ ਹੀ ਛਡ ਕੇ ਕਿਧਰੇ ਖੇਹ ਖਾਣ ਤੁਰ ਜਾਏਗਾ, ਜੇ ਕੋਈ ਜੋੜੀਦਾਰ ਮਿਲ ਗਿਐ...ਨਲੈਕ ਭੈਣ ਦਾ ਨਲੈਕ ਭਰਾ... ਤੈਨੂੰ ਕਹਿੰਦਿਆਂ ਵੀ ਸ਼ਰਮ ਆਉਂਦੀ ਐ ਸਕੀਨਾ ਭੈਣ—ਇਹਨਾਂ ਦੋਹਾਂ ਬੱਚਿਆਂ ਨੇ ਜਨਮ ਤੋਂ ਹੀ ਮੈਨੂੰ ਖਾ ਛਡਿਐ ! ਐਹ ਰੰਡੀ ਜਯਾ...ਹੁਣ ਬਾਈਵੇਂ ਸਾਲ ਵਿਚ

ਐਂ...ਪਰ ਇਹ ਅਜੇ ਨੌਂ ਸਾਲਾਂ ਦੀ ਸੀ...ਉਦੋਂ ਤੋਂ ਹੀ ਇਹ ਉਧਲਨ ਨੂੰ ਫਿਰਦੀ ਸੀ ! ਪਿਉ ਲੰਙਾ ਐ । ਸਾਰਾ ਦਿਨ ਬਾਹਰ ਧੱਕੇ ਖਾਂਦਾ ਰਹਿੰਦੈ । ਵਿਚਕਾਰਲਾ ਸਾਅਬੂ ਅਤੇ ਨਿੱਕੀ ਰਤਨ ਐ । ਮੈਂ ਪੇਟ ਨੂੰ ਝੁਲਕਾ ਦੇਣ ਲਈ ਸਾਰਾ ਦਿਨ ਮਿਹਨਤ ਮਜੂਰੀ ਕਰਦੀ ਆਂ...ਦਰ-ਦਰ ਦੇ ਧੱਕੇ ਖਾਂਦੀ ਆਂ...ਇਸੇ ਝੁੱਗੀ ਵਿਦ ਇੰਜੇ ਗੁਜ਼ਾਰਾ ਕਰਦਿਆਂ ਪੰਜ ਸਾਲ ਹੋ ਗਏ ਹਨ । ਤੇਰੇ ਵਰਗੀ ਨੂੰ ਆਖਦਿਆਂ ਵੀ ਸ਼ਰਮ ਆਉਂਦੀ ਐ...ਪਰ ਜਯਾ ਦੇ ਚਾਲੇ ਠੀਕ ਨਹੀਂ ਨਿਕਲੇ । ਪਤਾ ਨੀਂ ਰੱਬ ਨੇ ਉਹਦੀ ਕੀ ਮੱਤ ਮਾਰ ਦਿੱਤੀ—ਉਸ ਬੇਈਮਾਨ ਪੇਂਟਰ ਨਾਲ ਉਧਲ ਗਈ—ਜਾਣ ਤੋਂ ਪਹਿਲਾਂ ਚਾਰ ਦਿਨ ਮੇਰੇ ਨਾਲ ਲੜਦੀ ਰਹੀ । ਆਖਦੀ ਸੀ ਮੈਂ ਉਹਦੇ ਨਾਲ ਵਿਆਹ ਕਰਨਾਂ...ਮੈਨੂੰ ਇਕ ਵਾਰੀ ਹਾਂ ਕਰਦੇ...ਮੈਂ ਆਖਿਆ, ਉਸ ਮੋਏ ਤੋਂ ਬਿਨਾਂ ਤੈਨੂੰ ਹੋਰ ਕੋਈ ਨੀ ਲਭਦਾ ! ਤਾਂ ਨਿਰਲੱਜ ਆਖਣ ਲੱਗੀ—ਮੇਰਾ ਉਹਦੇ ਨਾਲ ਪ੍ਰੇਮ ਰਿਹੈ...ਨਹੀਂ ਤਾਂ ਇਸ ਰੰਡੀ ਦੀ ਕੀ ਮਜਾਲ ਸੀ । ਮੈਂ ਨਾਂਹ ਕਰ ਦਿਤੀ ਤਾਂ ਆਖਣ ਲੱਗੀ—'ਮੈਂ ਨਿਕਲ ਜਾਵਾਂਗੀ' ਅਤੇ ਵੇਸਵਾ ਸੱਚੀਂ ਹੀ ਉਧਲ ਗਈ । ਹੁਣ ਗਿਐ ਪਿਉ ਲੰਙ ਮਾਰਦੈ...ਠਾਣੇ ਖਬਰ ਦੇਣ...ਪਰ ਅੰਦਰੋਂ ਉਹ ਵੀ ਖੁਸ਼ ਐ..."

"ਉਹਦੀ ਸ਼ਹਿ ਹੈ ਉਹਨੂੰ—?"

"ਸ਼ਹਿ ! ਉਹ ਈ ਤਾਂ ਹਰਾਮੀ ਐ । ਸਾਰਾ ਦਿਨ ਘਰ ਲੱਤਾ ਪਸਾਰ ਕੇ ਚੌੜਾ ਹੋ ਕੇ ਬੈਠਾ ਰਹਿੰਦੈ ! ਪੰਦਰਾਂ ਸਾਲ ਹੋਗੇ—ਕਾਰਖ਼ਾਨੇ ਵਿਚ ਲੱਤ ਟੁੱਟੀ ਨੂੰ । ਉਸ ਦਿਨ ਤੋਂ ਮੈਂ ਲੋਕਾਂ ਦੇ ਭਾਂਡੇ ਮਾਂਜਦੀ ਆਂ । ਇਹਨੂੰ ਦਾਰੂ ਪੀਣ ਲਈ ਪੈਸੇ ਚਾਹੀਦੇ । ਇਹਦੀ ਕਮਾਈ ਸਾਲ ਦੇ ਸਾਲ ਇਕ ਮੁੰਡਾ ਜਮਾ ਦੇਣੈ-ਭੈਣ...ਇਹ ਮੇਰੇ ਹੱਡਾਂ ਨੂੰ ਜੋਕ ਬਣ ਕੇ ਚੰਬੜਿਐ ! ਮੇਰੀ ਜਿੰਦ ਖੁਰ ਗਈ, ਇਹੋ ਕਾਰਨ ਐਂ । ਜਦੋਂ ਮੇਰਾ ਵਿਆਹ ਹੋਇਆ ਸੀ ਤਾਂ ਘੋੜੇ ਵਰਗੀ ਜਿੰਦ ਸੀ । ਕਿਸੇ ਲੜੇ ਲੰਙਬਰਦਾਰ ਨੂੰ ਨਜ਼ਰ ਹੇਠ ਨਹੀਂ ਲਿਆਉਂਦੀ ਸਾਂ । ਪਰ ਬੀਤੇ ਪੱਚੀ ਸਾਲ ਵਿਚ ਔਹ ਹਾਲਤ ਬਣ ਗਈ । ਤਨ ਬੋਰਾ ਬਣ ਗਿਐ । ਨਸੀਬਾਂ ਨੇ ਔਹ ਦਿਨ ਲੈ ਆਂਦਾ ! ਐਡੀ ਸੁਹਣੀ ਕੁੜੀ ਪਾਇਪ ਦੇ ਸਹਾਰੇ ਖਿਸਕ ਕੇ ਦੌੜ ਗਈ ਐ—" ਏਨੀ ਦੇਰ ਬੋਲ-ਬੋਲ ਗੰਗਾ ਥਕ ਗਈ ਸੀ, ਉਹ ਰੋਣ ਲਗ ਪਈ । ਸਤੀਨਾ ਉਹਦੀ ਪਿਠ ਉਪਰ ਹੱਥ ਫੇਰ ਰਹੀ ਸੀ...ਉਹਨੂੰ ਕੁਝ ਨਹੀਂ ਸੀ ਅਹੁੜ ਰਿਹਾ...

ਏਨੇ ਨੂੰ ਗੰਗਾ ਦਾ ਘਰ ਵਾਲਾ ਕਿਸ਼ਨ ਅਤੇ ਭੀਖਾ ਦੋਵੇਂ ਹੀ ਆ ਗਏ । ਕਿਸ਼ਨ ਨੇ ਹੱਥ ਵਿਚ ਪਕੜੀ ਹੋਈ ਲਾਠੀ ਝੁੱਗੀ ਵਿਚ ਰਖ ਦਿਤੀ ਅਤੇ ਕੰਧ ਦਾ ਸਹਾਰਾ ਲੈ ਕੇ, ਅੰਦਰ ਆ ਕੇ ਆਖਣ ਲੱਗਾ,

"ਪੁਲਸ ਨੂੰ ਖਬਰ ਕਰ ਆਇਆਂ ।"

"ਕੀ ਆਖਿਆ ਠਾਣੇ ਆਲਿਆਂ ।"

"ਤੈਨੂੰ ਕੀ ਲਗਦੈ, ਪੁਲਸ ਨੂੰ ਤੇਰੀ ਕੁੜੀ ਲੱਭਣ ਦੀ ਤਨਖਾਹ ਮਿਲਦੀ ਐ—" ਵਿਚੋਂ ਭੀਖਾ ਬੋਲ ਪਿਆ, "ਉਹਨਾਂ ਨੂੰ ਤਾਂ ਜਿਵੇਂ ਜਯਾ ਦੀ ਸਾਰੀ ਖਬਰ ਐ—"

"ਤੂੰ ਚੁਪ ਰਹੁ ਓਇ—"ਕਿਸ਼ਨ ਨੇ ਮੁੰਡੇ ਨੂੰ ਧਮਕਾਇਆ।" ਉਹ ਆਪੇ ਈ ਆ ਜਾਵੇਗੀ, ਪੁਲਸ ਵਾਲਿਆਂ ਨੇ ਆਖਿਐ।"

"ਆ ਜਾਵੇਗੀ, ਸਕੀਨਾ ਦੇਖ ਲੈ!" ਗੰਗਾ ਕਲਪਦੀ ਹੋਈ ਬੋਲੀ—"ਪਿਉ ਅਤੇ ਭਰਾ ਨੂੰ ਜਯਾ ਦਾ ਕਿੰਨਾ ਖਿਆਲ ਐ, ਤੂੰ ਦੇਖ ਲੈ। ਹੁਣ ਤੂੰ ਈ ਦੱਸ, ਕੀ ਇੰਜ ਕੁੜੀ ਘਰ ਆ ਜਾਵੇਗੀ! ਆ ਵੀ ਗਈ ਤੇ ਬੇਸ਼ਰਮ ਕੋਈ ਹੋਰ ਚੰਦ ਚਾੜ੍ਹ ਕੇ, ਮੂੰਹ ਕਾਲਾ ਕਰਕੇ ਆ ਵੜੇਗੀ!" ਗੰਗਾ ਨੂੰ ਹਿਚਕੀ ਲਗ ਗਈ ਸੀ। ਉਹ ਕ੍ਰੋਧ ਵਿਚ ਮੁੜ ਫੁਟ-ਫੁਟ ਕੇ ਰੋਣ ਲਗ ਪਈ।

"ਨੀਂ ਗੰਗਾ, ਕਾਹਨੂੰ ਮੱਥਾ ਮਾਰਦੀ ਐਂ...ਮੁੰਡਾ ਅੱਲ੍ਹੜ ਐ। ਅਜ ਨੀਂ ਤਾਂ ਕਲ੍ਹ ਘਰ ਆ ਜਾਵੇਗੀ।" ਸਕੀਨਾ ਨੇ ਆਖਿਆ। ਪਰ ਉਹ ਵੀ ਦਿਲੋਂ ਦੁੱਖੀ ਸੀ। ਉਹਨੂੰ ਬੈਠਿਆਂ-ਬੈਠਿਆਂ ਇਕ ਅਜੀਬ ਜਿਹਾ ਦ੍ਰਿਸ਼ ਦਿਖਾਈ ਦੇਣ ਲਗ ਪਿਆ। ਅਣਜਾਣੇ ਹੀ ਉਹ ਜਯਾ ਨਾਲ ਰੋਸ਼ਨ ਦੀ ਤੁਲਨਾ ਕਰਨ ਲਗ ਪਈ। ਖਾੜੀ ਵਿਚ ਛਾਲ ਮਾਰਨ ਤੋਂ ਪਿਛੋਂ ਰੋਸ਼ਨ ਘਟ ਹੀ ਘਰੋਂ ਬਾਹਰ ਨਿਕਲਦੀ ਸੀ। ਪਰ ਗੰਗਾ ਦੀ ਜਯਾ ਨਿਤ ਸਕੀਨਾ ਦੇ ਘਰ ਆਉਣ ਲਗ ਪਈ ਸੀ। ਰੋਸ਼ਨ ਨਾਲ ਉਹ ਘੰਟਾ-ਘੰਟਾ ਗੱਲਾਂ ਕਰਦੀ ਰਹਿੰਦੀ। ਜਯਾ ਦੇ ਚਾਲੇ ਸਕੀਨਾ ਨੂੰ ਉੱਕਾ ਹੀ ਪਸੰਦ ਨਹੀਂ ਸਨ। ਪਰ ਕੁੜੀ ਦੀ ਜ਼ਾਤ ਏ....ਆਪਣੀ ਰੋਸ਼ਨ ਦੀ ਹੋਰ ਕਿਹੜੀ ਸਹੇਲੀ ਏ... ਹੁਣ ਉਹਨਾਂ ਦੋਹਾਂ ਦਾ ਮੇਲ ਘਟ ਹੀ ਹੋਵੇਗਾ। ਇੰਜ ਉਹਨੇ ਮਨ ਵਿਚ ਸੋਚਿਆ। ਪਰ ਚਾਰ ਦਿਨ ਪਹਿਲਾਂ ਰੋਸ਼ਨ ਜਯਾ ਨਾਲ ਸਿਨੇਮਾ ਵੇਖਣ ਗਈ ਸੀ, ਉਹਨੂੰ ਇਸ ਗੱਲ ਦਾ ਚੇਤਾ ਆ ਗਿਆ। ਜਿਸ ਜਯਾ ਨਾਲ ਉਹਦੀ ਭਤੀਜੀ ਸਿਨੇਮਾ ਦੇਖਣ ਗਈ ਸੀ, ਉਹੋ ਜਯਾ ਅਜ ਕਿਸੇ ਅਫਲਾਤੂਨ ਨਾਲ ਉਧਲ ਗਈ ਸੀ, ਇਹ ਗੱਲ ਸੋਚ ਕੇ ਸਕੀਨਾ ਕੁਝ ਬੇਚੈਨ ਹੋ ਗਈ। ਉਹਦਾ ਦਿਲ ਕੀਤਾ ਇਕਦਮ ਘਰ ਚਲੀ ਜਾਵੇ। ਉਹਨੇ ਸੋਚਿਆ ਘਰ ਜਾ ਕੇ ਇਕ ਨਜ਼ਰ ਰੋਸ਼ਨ ਨੂੰ ਦੇਖ ਆਵੇ, ਉਹ ਬੋਲੀ—

"ਗੰਗਾ ਭੈਣ, ਮੈਂ ਜਾਂਦੀ ਆਂ! ਕਲ੍ਹ ਆਵਾਂਗੀ! ਤੂੰ ਹੁਣ ਭੈੜਾ ਮੂੰਹ ਨਾ ਬਣਾ। ਜਯਾ ਅੱਜ ਨੀਂ ਤਾਂ ਕਲ੍ਹ ਆ ਜਾਵੇਗੀ! ਅੱਬਾਸ ਦੇ ਅੱਬਾ ਆ ਜਾਣ, ਉਹਨਾਂ ਨੂੰ ਭੇਜਾਂਗੀ ਲੱਭਣ ਲਈ!—" ਅਤੇ ਸਕੀਨਾ ਝਟਪਟ ਉਥੋਂ ਚਲੀ ਗਈ।

ਸਕੀਨਾ ਦੇ ਜਾਣ ਪਿਛੋਂ ਗੰਗਾ ਵੀ ਉਠ ਪਈ। ਉਹਨੂੰ ਦੋਵੇਂ ਛੋਟੇ ਬੱਚਿਆਂ ਦਾ ਖਿਆਲ ਆਇਆ—ਉਹਨੇ ਭੀਖੇ ਨੂੰ ਆਖਿਆ,

"ਜਾ ਦੇਖ ਓਇ, ਰਤਨ ਤੇ ਸਾਅਬੂ ਕਿਧਰ ਨਿਕਲ ਗਏ ਐਂ—"

"ਮੈਨੂੰ ਟੈਮ ਨੀਂ! ਮੈਂ ਕੰਮ 'ਤੇ ਜਾ ਰਿਹਾ ਆਂ—"

"ਕੰਮ 'ਤੇ? ਕੰਮ ਕਦ ਤੋਂ ਮਿਲ ਗਿਐ ਤੈਨੂੰ? ਕਿਸ਼ਨ ਨੇ ਪੁੱਛਿਆ।

"ਤੁਹਾਨੂੰ ਕੀ ਹੁੰਦੈ? ਮੈਨੂੰ ਕੰਮ 'ਤੇ ਜਾਣ ਦਿਓ—"

"ਅਤੇ ਬੱਚਿਆਂ ਨੂੰ ਕੌਣ ਲੱਭੇਗਾ?"

ਏਨੀ ਦੇਰ ਵਿਚ ਅੱਠਾਂ ਸਾਲਾਂ ਦੀ ਰਤਨ ਅਤੇ ਪੰਜਾਂ ਸਾਲਾਂ ਦਾ ਸਾਅਬੂ ਲੱਡੂ ਖਾਂਦੇ ਹੋਏ ਝੁੱਗੀ ਵਿਚ ਆ ਵੜੇ।

"ਮਾਂ, ਦੇਖ ਲੱਡੂ ਕਿੰਨੇ ਸੁਹਣੇ ਆ !"

"ਕਿਸ ਦਿੱਤੇ ਲੱਡੂ ? ਪੈਸੇ ਕਿਥੋਂ ਲਏ ?"

"ਆਪਣੀ ਬਸਤੀ ਵਿਚ ਉਹ ਨਿੱਤ ਜਿਹੜਾ ਭਾਈ ਆਉਂਦੈ—ਉਹਦੀ ਲੁੱਟ-ਮਾਰ ਕਰ ਲਈ ਲੋਕਾਂ ਨੇ। ਉਹਨੂੰ ਕੁੱਟਿਐ ਅਤੇ ਉਹਦੇ ਸਾਰੇ ਲੱਡੂ ਹੇਠਾਂ ਸੁੱਟ ਦਿੱਤੇ। ਹੱਥੋਂ-ਹੱਥੀਂ ਸਾਰੇ ਲੋਕਾਂ ਨੇ ਉਹਦੇ ਲੱਡੂ ਚੁੱਕ ਲਏ, ਮੈਂ ਅਤੇ ਸਾਅਬੂ ਨੇ ਵੀ ਦੌੜ ਕੇ ਇਕ-ਇਕ ਚੁੱਕ ਲਿਐ—" ਰਤਨ ਨੇ ਆਖਿਆ।

"ਇਹਨਾ ਸਾਲਿਆਂ ਨਲਕੇ ਕੋਲ ਰਹਿਣ ਵਾਲੇ ਮੁੰਡਿਆਂ ਨੂੰ ਕੋਈ ਵੀ ਟੱਕਰਦੈ ਖੱਬੀ-ਖਾਨ। ਨਿੱਤ ਸਾਲੇ ਕਿਸੇ ਨਾ ਕਿਸੇ ਨੂੰ ਤੰਗ ਕਰਦੇ ਐ ! ਉਸ ਗ਼ਰੀਬ ਭਾਈ ਨੂੰ ਮਾਰ ਕੇ ਇਨ੍ਹਾਂ ਸਾਲਿਆਂ ਨੂੰ ਕੀ ਲੱਭਣੈ—" ਕਿਸ਼ਨ ਨੇ ਗੁੱਸੇ ਵਿਚ ਆਖਿਆ।

"ਤੈਨੂੰ ਕੀ ਪਤੈ ਉਸ ਹਰਾਮਖੋਰ ਭਾਈ ਦਾ ! ਤੂੰ ਸਾਰਾ ਦਿਨ ਘਰ ਵਿਚ ਜਾਂ ਖਾੜੀ ਵਿਚ ਮੱਛੀਆਂ ਫੜਦਾ ਰਹਿੰਦੈਂ ! ਮੈਂ ਹੁੰਦਾ ਨਾ ਕਿਧਰੇ ਨਲਕੇ ਤੇ। ਸਾਲਾ ਉਹ ਭਈਆ ਮਰ ਗਿਆ ਹੁੰਦੈ ! ਔਰਤਾਂ ਅਤੇ ਕੁੜੀਆਂ ਨੇ ਨਲਕੇ ਤੋਂ ਪਾਣੀ ਭਰਨਾ ਹੁੰਦੈ ਤੇ ਉਹ ਲੰਗੋਟ ਬੰਨ੍ਹ ਕੇ ਉਥੇ ਨਹਾਉਣਾ ਸੁਰੂ ਕਰ ਦਿੰਦੈ ਤੇ ਉਹਨਾਂ ਨੂੰ ਛੇੜਦੈ ! ਨਿੱਤ ਦਾ ਇਹੋ ਤਮਾਸ਼ਾ ਬਣਿਆ ਹੋਇਐ—ਤੰਗ ਆ ਕੇ ਅੱਜ ਉਹਦੀ ਭੁਗਤ ਸੁਆਰ ਦਿੱਤੀ—" ਭੀਖੇ ਨੇ ਦਸਿਆ।

"ਇਹਨਾਂ ਗੱਲਾਂ ਲਈ ਤੇਰੇ ਕੋਲ ਟੈਮ ਐ, ਭੈਣ ਨੂੰ ਲੱਭਣ ਲਈ ਨੀਂ।"

"ਜਾਣ ਦੇ ਪਰੇ ਜੇ ਚਲੀ ਗਈ ! ਰੋਸ਼ਨ ਨੇ ਐਥੇ ਰਹਿ ਕੇ ਦੁਖੀ ਈ ਹੋਣਾ ਸੀ—ਚੰਗਾ ਇਕ ਬੰਦਾ ਘਟਿਐ।" ਭੀਖੇ ਨੇ ਜੇਬ ਵਿਚੋਂ ਕੰਘੀ ਕੱਢ ਕੇ ਵਾਲਾਂ ਨੂੰ ਠੀਕ ਕਰਦਿਆਂ ਆਖਿਆ। ਉਹਨੇ ਪੈਂਟ ਨੂੰ ਹੋਰ ਕਸ ਲਿਆ। ਕਮਰ ਉੱਪਰ ਹੱਥ ਰਖ ਕੇ ਉਹ ਸਿੱਧਾ ਖੜਾ ਹੋ ਗਿਆ। ਕੰਧ ਨਾਲ ਲਟਕੇ ਹੋਏ ਸ਼ੀਸ਼ੇ ਵਿਚ ਉਹ ਨੇ ਆਪਣਾ ਮੂੰਹ ਤੱਕਿਆ ਅਤੇ ਗਲ੍ਹ ਉਪਰਲੀ ਫਿਣਸੀ ਨੂੰ ਦਬਾਇਆ। ਉਹਦੇ ਵਿਚੋਂ ਨਿਕਲੀ ਪਾਕ ਵਲ ਦੇਖਦਿਆਂ ਉਹ ਬਾਹਰ ਨਿਕਲ ਗਿਆ। ਜਾਂਦਿਆਂ-ਜਾਂਦਿਆਂ ਬੋਲਿਆ,

"ਮਾਂ, ਅੱਜ ਰਾਤ ਨੂੰ ਮੈਂ ਨੀਂ ਆਵਾਂਗਾ—ਅੱਜ ਰਾਤ ਦੀ ਡਿਊਟੀ ਐ—"

"ਪਰ ਵੈਰੀਆ ! ਤੈਨੂੰ ਕੰਮ ਕਿਹੜਾ ਮਿਲਿਐ—ਇਹ ਤਾਂ ਮਾਂ ਬਾਪ ਨੂੰ ਦੱਸ ਛੱਡ।" ਗੰਗਾ ਦਰਵਾਜ਼ੇ ਵਿਚੋਂ ਬੋਲੀ।

ਉਹ ਵੀਹ ਸਾਲਾਂ ਦਾ ਮੁੰਡਾ ਦੰਦ ਕੱਢ ਕੇ ਹੱਸਣ ਲਗ ਪਿਆ। ਉਹਨੇ ਦੋਵੇਂ ਹੱਥ ਪੈਂਟ ਦੀਆਂ ਜੇਬਾਂ ਵਿਚ ਪਾ ਲਏ—ਸਿਰ ਹਿਲਾਉਂਦਾ ਹੋਇਆ ਉਹ ਕਿਸੇ ਹੀਰੋ ਵਾਕਰ ਕਦਮ ਪੁੱਟ ਰਿਹਾ ਸੀ। ਚਾਰ ਕਦਮਾਂ 'ਤੇ ਉਹ ਘੋੜਬੰਦਰ ਸੜਕ ਤੇ ਪਹੁੰਚ ਗਿਆ ਅਤੇ ਛੇਤੀ ਹੀ ਨਜ਼ਰਾਂ ਤੋਂ ਉਹਲੇ ਹੋ ਗਿਆ।

"ਤੈਨੂੰ ਪੁਲਸ ਆਲਿਆਂ ਕੀ ਆਖਿਐ—" ਗੰਗਾ ਨੇ ਝੁੱਗੀ ਵਿਚ ਕਦਮ ਰਖਦਿਆਂ ਸਾਰ ਪਤੀ ਕੋਲੋਂ ਪੁੱਛਿਆ।—"ਕੀ ਪੁਲਸ ਕੋਈ ਸੂਹ ਕੱਢ ਰਹੀ ਐ ?"

"ਬੱਚਿਆਂ ਦੀ ਮਾਂ ! ਤੈਨੂੰ ਸੱਚੀ ਗੱਲ ਆਖਾਂ ਤਾਂ ਗ਼ੁੱਸੇ ਨਾ ਹੋਈਂ ! ਜਯਾ ਹੁਣ

ਨਿੱਕੀ ਬੱਚੀ ਨਹੀਂ—ਉਹਦੇ ਖਿਲਾਫ਼ ਰਪਟ ਲਿਖਾ ਦਿੱਤੀ ਐ। ਕੁੜੀ ਬਾਲਗ਼ ਐ—ਕਾਨੂੰਨ ਉਹਦੇ ਰਾਹ ਵਿਚ ਰੋੜਾ ਨਹੀਂ ਅਟਕਾ ਸਕਦੈ...ਕਾਨੂੰਨ ਵੀ ਤਾਂ ਆਦਮੀਆਂ ਨੇ ਈਂ ਬਣਾਏ ਐ, ਬੱਚਿਆਂ ਦੀ ਮਾਂ।"

"ਮੈਨੂੰ ਕੁਝ ਪਤਾ ਨੀਂ! ਕੁੜੀ ਬਾਬਤ ਕੀ ਸੋਚਿਐ, ਮੈਨੂੰ ਸਾਫ਼-ਸਾਫ਼ ਦਸ—ਆਪਣੀ ਤਾਂ ਇੱਜ਼ਤ ਖੂਹ ਵਿਚ ਪੈ ਗਈ।"

"ਇੱਜ਼ਤ ਆਬਰੂ ਦੀ ਗੱਲ ਇਸ ਖਾੜੀ 'ਚ ਅਜ ਤਕ ਕਿਸੇ ਨਹੀਂ ਸੋਚੀ! ਖਾੜੀ ਦੇ ਲੋਕ ਤਾਂ ਹੈ ਈ ਬੇਇੱਜ਼ਤ। ਐਹ ਗੱਲ ਇਸ ਖਾੜੀ ਦੇ ਪਾਣੀ ਦੀ ਹਰ ਲਹਿਰ ਕਹਿੰਦੀ ਐ...ਐਥੇ ਕੋਈ ਆਬਰੂ ਨਾਲ ਨੀਂ—ਇੱਜ਼ਤਦਾਰ ਨੀਂ—ਹੋਰ ਐਥੇ ਰਹਿ ਵੀ ਕੌਣ ਸਕਦੈ! ਜੇ ਤੈਨੂੰ ਨੀਂ ਪਤਾ ਤਾਂ ਕੋਲੇ ਵਾਲੇ ਸਰਜੂ ਕੋਲੋਂ ਪੁੱਛ ਲੈ। ਉਹ ਤੇ ਮੈਂ ਕਲ੍ਹ ਸੜਕ 'ਤੇ ਬੈਠੇ ਹੋਏ ਸਾਂ, ਕੁੰਡੀਆਂ ਖਾੜੀ ਦੇ ਪਾਣੀ ਵਿਚ ਸੁੱਟੀਆਂ ਹੋਈਆਂ ਸਨ...ਉਹਦੀ ਕੁੰਡੀ ਵਿਚ ਚਾਰ ਵੱਡੀਆਂ ਮੱਛੀਆਂ ਫਸ ਗਈਆਂ।

...ਮੈਨੂੰ ਪੂੰਗ ਹੀ ਮਿਲੇ। ਮੈਂ ਉਹਨੂੰ ਪੁੱਛਿਆ, 'ਸਰਜੂ, ਪਾਣੀ ਇਕ, ਕੁੰਡੀ ਵੀ ਇਕ, ਪਰ ਮੈਂ ਤੇ ਤੂੰ ਵੱਖੋ-ਵੱਖ ਆਂ—ਤੈਨੂੰ ਵੱਡੀਆਂ ਮੱਛੀਆਂ ਮਿਲ ਗਈਆਂ ਤੇ ਮੈਨੂੰ ਪੂੰਗ ਕਿਉਂ?' ਤਾਂ ਬੁੱਢਾ ਸਰਜੂ ਆਖਣ ਲੱਗਾ, 'ਇਸ ਖਾੜੀ ਦੀ ਇਹੋ ਰੀਤ ਐ! ਤੂੰ ਲੰਗੜਾ ਐ ਨਾ। ਤੇਰੀ ਕਿਸਮਤ ਤਾਂ ਉੱਕਾ ਈ ਫੁਟੀ ਹੋਈ ਐ! ਇਸ ਖਾੜੀ ਵਿਚ ਤੂੰ ਜੋ ਮਰਜੀ ਕਰ ਲੈ, ਖੱਡੇ ਵਿਚ ਈ ਡਿੱਗੇਂਗਾ। ਤੇਰੀ ਇੱਜ਼ਤ ਖੂਹ ਖੱਡੇ ਪੈ ਗਈ—ਸਰਜੂ ਨੇ ਇਸੇ ਖਾੜੀ ਵਿਚ ਸੱਤਰ ਹੁਨਾਲ ਸਿਆਲ ਲੰਘਾਏ ਨੇ। ਜੋ ਕੁਝ ਉਹ ਕਹਿੰਦੈ ਉਹ ਬਿਲਕੁਲ ਸੱਚ ਐ। ਸਾਡੀ ਜਯਾ ਨੱਸ ਗਈ...ਐਥੇ ਕਿਹੜੀ ਝੁੱਗੀ ਖਾਲੀ ਹੋ ਗਈ। ਹਰ ਇਕ ਚੁਲ੍ਹੇ ਵਿਚੋਂ ਧੂਆਂ ਨਿਕਲਦੈ...ਹਰ ਇਕ ਦੀ ਚਾਦਰ ਮੈਲੀ ਐ...ਤੂੰ ਕੀ ਆਖਦੀ ਐਂ..."

"ਪਰ ਜਯਾ ਦਾ ਕੀ—" ਗੰਗਾ ਦੇ ਬੋਲਾਂ ਵਿਚ ਸਖਤੀ ਸੀ।

"ਉਹ ਚਲੀ ਗਈ, ਐਥੋਂ ਛੁਟ ਗਈ। ਸ਼ਾਮੂ ਪੇਂਟਰ ਚੰਗਾ ਆਦਮੀ ਐ... ਹੁਸ਼ਿਆਰ ਐ...ਉਹਦੀ ਫ਼ਿਕਰ ਨਾ ਕਰ ..ਛੱਡ ਹੁਣ ਇਸ ਕਿੱਸੇ ਨੂੰ—"

"ਮੈਂ ਈ ਠਾਣੇ ਜਾਂਦੀ ਆਂ। ਚਲੋ ਉਇ ਬੱਚਿਓ, ਮੇਰੇ ਨਾਲ—"

ਗੰਗਾ ਨੇ ਕਿਸ਼ਨ ਦੀਆਂ ਨਿਰਾਰਥਕ ਗੱਲਾਂ ਸੁਣ ਲਈਆਂ ਸਨ। ਪੈਰੋਂ ਨੰਗੀ ਰਤਨ ਅਤੇ ਸਾਅਬੂ ਨੂੰ ਕੁਛੜ ਲੈ ਕੇ ਉਹ ਝੁੱਗੀ ਤੋਂ ਬਾਹਰ ਨਿਕਲ ਟੁਰੀ।

ਲੰਗੜਾ ਕਿਸ਼ਨ ਝੁੱਗੀ ਵਿਚ ਇਕੱਲਾ ਹੀ ਰਹਿ ਗਿਆ। ਉਹਨੇ ਪੇਟੀ ਵਿਚੋਂ ਬੋਤਲ ਕੱਢੀ। ਟੁੱਟੀ ਹੋਈ ਡੰਡੀ ਵਾਲਾ ਕੱਪ ਕੱਢ ਕੇ ਉਹਦੇ ਵਿਚ ਪਾ ਕੇ ਦਾਰੂ ਪੀਣ ਲਗ ਪਿਆ। ਠਰੇ ਦੇ ਚਾਰ ਘੁਟ ਅੰਦਰ ਜਾਂਦਿਆਂ ਸਾਰ ਉਹਦੀਆਂ ਅੱਖਾਂ ਚੜ੍ਹ ਗਈਆਂ। ਘਰ ਵਿਚ ਸ਼ਾਇਦ ਮੱਛੀ ਬਣੀ ਪਈ ਹੋਵੇ, ਢੂੰਡਣ ਲਗ ਪਿਆ—

ਜਯਾ ਕੇਵਲ ਤਿੰਨ ਕਪੜਿਆਂ ਵਿਚ ਸ਼ਾਮੂ ਨਾਲ ਚਲੀ ਗਈ। ਉਹਨੇ ਸ਼ਾਮੂ ਦੇ ਘਰ ਬਾਰੇ ਜਿਹੜਾ ਨਕਸ਼ਾ ਆਪਣੇ ਮਨ ਵਿਚ ਬਣਾਇਆ ਸੀ, ਉਹ ਉਹੋ ਜਿਹਾ

ਨਹਾ" ਸੀ। ਸਾਂਤਾਕਰੂਜ਼ ਦੀ ਬਸਤੀ ਵਿਚ ਉਹ ਆਪਣੇ ਕਿਸੇ ਦੋਸਤ ਦੇ ਕਮਰੇ ਵਿਚ ਰਹਿੰਦਾ ਸੀ ਤੇ ਉਥੇ ਹੀ ਉਹ ਜਯਾ ਨੂੰ ਲੈ ਗਿਆ। ਜਯਾ ਅਤੇ ਸ਼ਾਮੂ ਨੂੰ ਦੇਖ ਕੇ ਅੰਦਰ ਮੰਜੀ ਉਪਰ ਲੇਟਿਆ ਹੋਇਆ ਸ਼ਾਮੂ ਦਾ ਦੋਸਤ ਝਟਪਟ ਉਠ ਕੇ ਬੈਠ ਗਿਆ। ਇਕ ਨਜ਼ਰ ਜਯਾ ਵਲ ਦੇਖਦਿਆਂ ਉਹਨੇ ਕਪੜੇ ਪਹਿਨੇ, ਬੂਟ ਚੜ੍ਹਾਏ ਅਤੇ ਘਰੋਂ ਬਾਹਰ ਖਿਸਕ ਗਿਆ। ਜਾਂਦਿਆਂ-ਜਾਂਦਿਆਂ ਸ਼ਾਮੂ ਨੂੰ ਅੱਖ ਮਾਰ ਕੇ ਆਖਣ ਲੱਗਾ, "ਸ਼ਾਮਿਆ, ਅਖੀਰ ਲੈ ਈ ਆਂਦਾ ਆਪਣੀ ਰਾਣੀ ਤੂੰ ਐਥੇ! ਚੰਗਾ ਮੈਂ ਜਾਂਦਾ.. ਤੁਸੀਂ ਮਜ਼ੇ ਲਓ ਦੋਵੇਂ—" ਅਤੇ ਮੁੜ ਫ਼ਿਲਮੀ ਸਤਾਰੇ ਮਹਿਮੂਦ ਵਾਕਰ ਸ਼ਰਮਾਉਂਦਾ ਹੋਇਆ ਉਹ ਜਯਾ ਵਲ ਦੇਖ ਕੇ ਬੋਲਿਆ, "ਭਾਬੀ ਆਪਣਾ ਈ ਘਰ ਸਮਝ...ਸ਼ਾਮੂ ਦਾ ਮੈਂ ਜਿਗਰੀ ਦੋਸਤ ਆਂ!"

ਉਹ ਦਰਵਾਜ਼ੇ ਵਿਚੋਂ ਬਾਹਰ ਨਿਕਲਿਆ ਹੀ ਸੀ ਕਿ ਸ਼ਾਮੂ ਨੇ ਅੰਦਰੋਂ ਕੁੰਡੀ ਮਾਰ ਲਈ ਅਤੇ ਝਟ ਜਯਾ ਨੂੰ ਘੁੱਟ ਕੇ ਜੱਫੀ ਪਾ ਲਈ—ਜਯਾ ਨੇ ਉਸੀ ਘੜੀ ਉਹਨੂੰ ਧੱਕਾ ਦੇ ਕੇ ਪਰੇ ਕਰਦਿਆਂ ਗ਼ੁੱਸੇ ਵਿਚ ਆਖਿਆ,

"ਸ਼ਾਮਿਆ, ਐਹ ਘਰ ਕਿਸ ਦਾ ਐ?"

"ਕਿਸਦਾ, ਆਪਣਾ—ਤੇਰਾ ਤੇ ਮੇਰਾ—"

"ਔਹ ਕੌਣ, ਜਿਹੜਾ ਹੁਣ ਗਿਐ—?"

"ਉਹ ਚੰਦਰ, ਮੇਰਾ ਦੋਸਤ—"

ਜਯਾ ਦਾ ਇਕ ਪਲ ਲਈ ਸਾਹ ਘੁਟ ਗਿਆ। ਉਹਦੀਆਂ ਨਜ਼ਰਾਂ ਉਸ ਝੁੱਗੀ ਨੂੰ ਦੇਖ ਰਹੀਆਂ ਸਨ। ਐਧਰ ਉਧਰ ਦੋ ਚਾਰ ਮੈਲੇ ਕਪੜੇ ਟੰਗੇ ਹੋਏ ਸਨ। ਇਕ ਖੂੰਜੇ ਵਿਚ ਪਾਣੀ ਦਾ ਮਟਕਾ ਪਿਆ ਸੀ ਅਤੇ ਉਹਦੇ ਉਪਰ ਗਲਾਸ। ਦੂਜੇ ਖੂੰਜੇ ਵਿਚ ਘਰ ਦੀ ਕੱਢੀ ਹੋਈ ਦਾਰੂ ਦੀ ਅੱਧੀ ਬੋਤਲ ਪਈ ਸੀ। ਸਿਗਰਟਾਂ ਦੇ ਟੋਟੇ, ਦੋ ਚਾਰ ਰੰਗ ਦੇ ਡੱਬੇ, ਇਕ ਅੱਧ ਬੁਰਸ਼ ਅਤੇ ਹੋਰ ਫਾਲਤੂ ਸਾਮਾਨ ਵਲ ਨਜ਼ਰ ਮਾਰ ਕੇ ਉਹਨੇ ਆਖਿਆ,

"ਐਸ ਘਰ ਵਿਚ ਲਿਆਂਦਾ ਤੂੰ ਮੈਨੂੰ ਸੁਹਾਗ ਮਾਣਨ ਲਈ? ਐਥੇ ਕਿਵੇਂ ਰਹਾਂਗੇ? ਨਾ ਭਾਂਡੇ, ਨਾ ਚੁਲ੍ਹਾ ਜਾਂ ਸਟੋਵ—"

ਉਹਦੇ ਗਲ ਵਿਚ ਬਾਹਾਂ ਪਾ ਕੇ ਸ਼ਾਮੂ ਬੋਲਿਆ, "ਜਯਾ, ਮੇਰੀ ਜਾਨ! ਗ਼ੁੱਸੇ ਕਿਉਂ ਹੁੰਦੀ ਐਂ! ਅੱਜ ਦਾ ਦਿਨ ਰੁਕ...ਕਲ੍ਹ ਤੈਨੂੰ ਸਭ ਕੁਝ ਲਿਆ ਦਿਆਂਗਾ..."

"ਕਲ੍ਹ ਕਿਉਂ? ਅੱਜ ਕਿਉਂ ਨੀਂ—"

"ਅੱਜ ਪੈਸੇ ਨਹੀਂ। ਕਲ੍ਹ ਕਿਸੇ ਕੋਲੋਂ ਦੋ ਸੌ ਰੁਪਏ ਲੈਣੇ...ਉਹਨਾਂ ਦੇ ਭਾਂਡੇ, ਸਟੋਵ, ਮਿਰਚ ਮਸਾਲਾ...ਜੋ ਤੂੰ ਆਖੇਂਗੀ ਸਭ ਲੈ ਆਵਾਂਗਾ...ਤੈਨੂੰ ਕੋਈ ਸ਼ਕੈਤ ਦਾ ਮੌਕਾ ਨਹੀਂ ਮਿਲੇਗਾ।"

"ਸਚੀਂ?" ਜਯਾ ਨੇ ਆਖਿਆ, ਉਹਦੇ ਸ਼ਬਦਾਂ ਤੋਂ ਆਸ਼ਾ ਦੀ ਝਲਕ ਪੈਂਦੀ ਸੀ।

"ਤੇਰੀ ਸਹੁੰ—" ਅਤੇ ਸ਼ਾਮੂ ਨੇ ਉਹਨੂੰ ਮੁੜ ਆਪਣੇ ਵਲ ਖਿਚ ਲਿਆ; ਹੁਣ ਉਹਨੇ ਵੀ ਇਨਕਾਰ ਨਾ ਕੀਤਾ, ਉਹ ਸ਼ਾਮੂ ਦੀ ਜੱਫੀ ਵਿਚ ਸੀ...ਸ਼ਾਮੂ ਨੇ

ਉਤਾਵਲੇਪਣ ਵਿਚ ਉਹਨੂੰ ਮੰਜੀ ਉਪਰ ਲਟਾ ਲਿਆ, ਉਹ ਝਟ ਸਾਵਧਾਨ ਹੋ ਕੇ ਆਖਣ ਲੱਗੀ—

"ਸ਼ਾਮੂ, ਇਹ ਗੁੰਡਾਗਰਦੀ ਨੀਂ ਚੱਲਣ ਦੇਣੀ ਮੈਂ ! ਤੇਰੇ ਨਾਲ ਨਿਕਲ ਆਈ ਆਂ—ਇਹਦਾ ਮਤਲਬ ਇਹ ਨੀਂ ਕਿ ਮੇਰਾ ਤੇਰੇ ਨਾਲ ਵਿਆਹ ਹੋ ਗਿਐ...ਮੇਰੇ ਅੰਗਾਂ ਨੂੰ ਹੱਥ ਨਾ ਲਾਈਂ..."

"ਵਾਹ ਵਾਹ ! ਮੇਰੇ ਨਾਲ ਐਥੇ ਕਾਹਦੇ ਲਈ ਆਈ ਐਂ—" ਸ਼ਾਮੂ ਨੇ ਅਜੇ ਵੀ ਉਹਨੂੰ ਛੱਡਿਆ ਨਹੀਂ ਸੀ ।

"ਸ਼ਾਮੂ ਇੰਜ ਨਾ ਕਰ ! ਚਲ ਪਹਿਲਾਂ ਕਿਸੇ ਮੰਦਰ 'ਚ ਚੱਲੀਏ ! ਪੰਡਤ ਨੂੰ ਬੁਲਾ ਕੇ ਵਿਆਹ ਕਰਾ ਲਈਏ, ਫੇਰ ਜੋ ਮਰਜ਼ੀ ਕਰਦਾ ਰਹੀਂ—" ਗੱਲ ਕਰਦਿਆਂ-ਕਰਦਿਆਂ ਜਯਾ ਨੇ ਨੀਵੀਂ ਪਾ ਲਈ ।

"ਐਹ ਗੱਲ ਐ ? ਚੱਲ ਹੁਣੇ ਈ ਚੱਲਦੇ ਆਂ ਦੇਵੀ ਦੇ ਮੰਦਰ...ਉਥੋਂ ਦਾ ਪੁਜਾਰੀ ਮੇਰਾ ਵਾਕਬ ਐ ।"

"ਜੇ ਕਿਸੇ ਨੇ ਦੇਖ ਲਿਆ ਤਾਂ—"

"ਕੋਈ ਨੀਂ ਦੇਖਦਾ ! ਕਲ੍ਹ ਤਾਂ ਤੂੰ ਕਹਿੰਦੀ ਸੀ ਕੋਈ ਵੀ ਆ ਜਾਵੇ, ਮੈਂ ਨੀਂ ਕਿਸੇ ਤੋਂ ਡਰਦੀ...ਹੁਣ ਕਿਉਂ ਡਰਦੀ ਐਂ ?"

"ਐਹ ਗੱਲ ਨੀਂ—ਪਰ ਡਰ ਤਾਂ ਲਗਦੈ !"

"ਡਰ ਵਾਲੀ ਕੋਈ ਗੱਲ ਨੀਂ ! ਸਾਂਤਾਕਰੂਜ਼ ਦੀ ਚੂਨਾਭੱਠੀ ਦੇ ਸਾਰੇ ਗੁੰਡੇ ਮੇਰੇ ਆਪਣੇ ਯਾਰ ਐਂ ! ਚੱਲ ਹੁਣੇ ਈ ਚਲੀਏ—" ਸ਼ਾਮੂ ਕਾਹਲਾ ਪੈ ਰਿਹਾ ਸੀ ।

ਜਯਾ ਨੇ ਕਪੜੇ ਠੀਕ ਠਾਕ ਕੀਤੇ । ਉਹ ਸ਼ਾਮੂ ਨਾਲ ਬਾਹਰ ਟੁਰ ਪਈ ।

ਚੂਨਾਭੱਠੀ ਦੇ ਦੇਵੀ ਦੇ ਮੰਦਰ 'ਚ ਉਸ ਵੇਲੇ ਸੰਪੂਰਣ ਸ਼ਾਂਤੀ ਸੀ । ਪੁਜਾਰੀ ਪਰੇ ਕਟਹਿਰੇ 'ਤੇ ਇਕੱਲਾ ਬੈਠਾ ਹੋਇਆ ਧੂਆਂ ਛੱਡ ਰਿਹਾ ਸੀ । ਪਰੇ ਜਾਣ ਵਾਲੀਆਂ ਲੋਕਲ ਗੱਡੀਆਂ ਵਲ ਉਹ ਤੱਕ ਰਿਹਾ ਸੀ । ਸ਼ਾਮੂ ਨੇ ਉਹਦੇ ਕੋਲ ਜਾ ਕੇ ਕੁਝ ਹੌਲੇ ਜਿਹੇ ਆਖਿਆ । ਉਹ ਉਠ ਪਿਆ । ਜਯਾ ਦੇਵੀ ਦੇ ਸਾਹਮਣੇ ਹੱਥ ਜੋੜ ਕੇ ਅਤੇ ਅੱਖਾਂ ਬੰਦ ਕਰਕੇ ਖਲੋਤੀ ਹੋਈ ਸੀ ।

ਪੰਦਰਾਂ ਮਿੰਟਾਂ ਵਿਚ ਪੁਜਾਰੀ ਨੇ ਉਹਨਾਂ ਦੇ ਵਿਆਹ ਦੀ ਰਸਮ ਪੜ੍ਹ ਕੇ ਪੂਰੀ ਕਰ ਦੱਤੀ । ਉਹਨੇ ਆਖਿਆ, "ਦੇਵੀ ਨੂੰ ਪ੍ਰਣਾਮ ਕਰੋ ਅਤੇ ਸਿੱਧੇ ਘਰ ਚਲੇ ਜਾਓ ! ਹੁਣ ਤੁਸੀਂ ਪਤੀ ਪਤਨੀ ਦੇ ਰਿਸ਼ਤੇ ਵਿਚ ਬੰਨ੍ਹੇ ਗਏ ਓ—"

ਸ਼ਾਮੂ ਨੇ ਦਸਾਂ ਦਾ ਨੋਟ ਪੁਜਾਰੀ ਦੇ ਹੱਥ ਪਕੜਾਇਆ ਦੇਵੀ ਨੂੰ ਹੱਥ ਜੋੜ ਕੇ ਨਮਸਕਾਰ ਕੀਤੀ । ਉਸੇ ਤਰ੍ਹਾਂ ਖਲੋਤੀ-ਖਲੋਤੀ ਜਯਾ ਨੇ ਨਮਸਕਾਰ ਕਰਦਿਆਂ ਕੁਝ ਸ਼ਰਮਾ ਕੇ ਆਖਿਆ,—"ਸ਼ਾਮੂ ਗਲ ਵਿਚ ਪਾਉਣ ਲਈ ਮੰਗਲ ਸੂਤਰ ?"

"ਚੱਲ ਲੈ ਆਈਏ ਬਾਜ਼ਾਰ ਤੋਂ—ਚਲ ਛੇਤੀ ਪੈਰੀਂ ਪੈ—"

ਜਯਾ ਮਨੋਭਾਵਾਂ ਦੇ ਵੇਗ ਵਿਚ ਡੁਬੀ ਹੋਈ ਦੇਵੀ ਦੇ ਪੈਰੀਂ ਪੈ ਗਈ । ਪੁਜਾਰੀ ਨੇ ਉਹਦੇ ਸਿਰ ਉਪਰ ਹੱਥ ਫੇਰ ਕੇ ਅਸੀਸ ਦਿੱਤੀ ਅਤੇ ਉਹ ਸ਼ਾਮੂ ਦੇ ਪਿਛੇ-ਪਿਛੇ ਮੰਦਰ ਤੋਂ ਬਾਹਰ ਨਿਕਲ ਟੁਰੀ ।

ਸ਼ਾਮੂ ਉਹਨੂੰ ਸਾਂਤਾਕਰੂਜ਼ ਦੀ ਮਾਰਕੀਟ ਵਿਚ ਲੈ ਆਇਆ । ਉਹਨੇ ਡੇਢ ਰੁਪਏ ਦਾ, ਝੂਠੇ ਸੋਨੇ ਦਾ ਇਕ ਮੰਗਲ ਸੂਤ੍ਰ ਖਰੀਦ ਦੇ ਉਹਦੇ ਗਲੇ ਵਿਚ ਪਾ ਦਿੱਤਾ । ਹਾਰ ਗਲੇ ਵਿਚ ਪੈਂਦਿਆਂ ਸਾਰ ਜਯਾ ਨੇ ਸ਼ਾਮੂ ਦਾ ਹੱਥ ਪਕੜ ਕੇ, ਖੁਸ਼ੀ ਵਿਚ ਉਛਲ ਕੇ ਆਖਿਆ, "ਸ਼ਾਮੂ, ਹੁਣ ਮੈਂ ਤੇਰੀ ਸੱਚੀਂ ਮੁੱਚੀਂ ਪਤਨੀ ਬਣ ਗਈ ਆਂ—! ਦੇਖ ਤਾਂ, ਲੱਗਦੀ ਆਂ ਤੇਰੀ ਪਤਨੀ ?—"

ਸ਼ਾਮੂ ਉਹਦਾ ਹੱਥ ਪਕੜ ਕੇ, ਅੱਖਾਂ ਵਿਚ ਅੱਖਾਂ ਪਾ ਕੇ, ਕੰਬਦੀ ਹੋਈ ਆਵਾਜ਼ ਵਿਚ ਬੋਲਿਆ, "ਹੁਣ ਪਹਿਲਾਂ ਝੁੱਗੀ ਵਿਚ ਚੱਲ । ਫੇਰ ਦੇਖਦਾਂ ਔਹ ਕੀ—"

ਸ਼ਾਮੂ ਦੇ ਪਿਛੇ-ਪਿਛੇ ਉਹਦੀ ਝੁੱਗੀ ਵਲ ਚਲਦਿਆ ਜਯਾ ਦੇ ਧਰਤੀ ਉਪਰ ਪੈਰ ਨਹੀਂ ਟਿਕਦੇ ਸਨ ।

ਸ਼ਾਮੂ ਨੇ ਕਹਿ ਤਾਂ ਦਿੱਤਾ ਸੀ ਕਿ ਦੂਜੇ ਦਿਨ ਉਹ ਘਰ ਦਾ ਸਾਰਾ ਸਾਮਾਨ— ਭਾਂਡੇ ਟੀਂਡੇ ਲੈ ਆਵੇਗਾ, ਪਰ ਕਿੰਨੇ ਹੀ ਦਿਨ ਗੁਜ਼ਰਨ ਪਿਛੋਂ ਵੀ ਉਹ ਮਿੱਟੀ ਦੀ ਹਾਂਡੀ ਤਕ ਨਹੀਂ ਸੀ ਲਿਆ ਸਕਿਆ । ਜਯਾ ਨੇ ਉਹਦੇ ਆਉਣ ਵਾਲੇ ਦੋ ਸੌ ਰੁਪਿਆਂ ਦੀ ਸ਼ਕਲ ਤਕ ਨਹੀਂ ਦੇਖੀ ਸੀ । ਨਿੱਤ ਸਵੇਰੇ ਸ਼ਾਮੂ ਸਾਹਮਣੇ ਵਾਲੀ ਝੁੱਗੀ ਵਿਚ ਰਹਿਣ ਵਾਲੇ ਮਦਰਾਸੀ ਦੇ ਹੋਟਲ ਤੋਂ ਚਾਹ ਅਤੇ ਡਬਲ ਰੋਟੀ...ਦੁਪਹਿਰ ਨੂੰ ਦਾਲ ਰੋਟੀ ਉਧਾਰ ਲੈ ਆਉਂਦਾ ਸੀ । ਵਿਆਹ ਦੇ ਪਹਿਲੇ ਅੱਠ ਦਸ ਦਿਨ ਉਹ ਘਰੋਂ ਬਾਹਰ ਹੀ ਨਹੀਂ ਨਿਕਲਿਆ । ਉਹਨਾਂ ਦਿਨਾਂ ਵਿਚ ਉਹਨੇ ਜਯਾ ਨੂੰ ਖੂਬ ਮਧੋਲ ਸੁਟਿਆ । ਜਯਾ ਨੇ ਵੀ ਕੋਈ ਖਾਸ ਧਿਆਨ ਨਾ ਦਿੱਤਾ...ਉਹਦੇ ਕਹਿਣ ਅਨੁਸਾਰ ਉਹਨੇ ਵਿਸ਼ਵਾਸ ਕੀਤਾ । ਚੰਦਰ ਨਿੱਤ ਫੇਰਾ ਮਾਰਦਾ ਸੀ । ਆਪਣੇ ਲਈ ਮਾਲ ਮੰਗਦਾ ਸੀ । ਉਹ ਗੱਲਾਂ ਭਾਵੇਂ ਸ਼ਾਮੂ ਨਾਲ ਕਰਦਾ ਸੀ, ਪਰ ਜਯਾ ਵਲ ਇਕ ਟਕ ਦੇਖਦਾ ਰਹਿੰਦਾ ਸੀ । "ਤੂੰ ਸਿਨੇਮਾ ਦੀ ਹੀਰੋਇਨ ਵਾਕਰ ਲਗਦੀ ਐਂ" ਇਹ ਗੱਲ ਉਹ ਬਾਰ-ਬਾਰ ਕਹਿੰਦਾ ਸੀ । ਸ਼ਾਮੂ ਉਹਨੂੰ ਅੱਗੇ ਵਧਣ ਦੀ ਸ਼ਹਿ ਦੇਂਦਾ ਸੀ । ਕਈ ਵੇਰੀਂ ਉਹ ਦੋਵੇਂ ਤੇ ਉਹਨਾਂ ਦੇ ਹੋਰ ਸਾਥੀ ਮਿਲ ਕੇ ਕੱਚੀ ਸ਼ਰਾਬ ਪੀਣ ਬਹਿ ਜਾਂਦੇ । ਉਹ ਜਯਾ ਨਾਲ ਮਸ਼ਕਰੀਆਂ ਕਰਦੇ ਰਹਿੰਦੇ...ਜਯਾ ਚੁਪਚਪੀਤੀ ਝੁੱਗੀ ਤੋਂ ਬਾਹਰ ਆ ਕੇ ਬੈਠੀ ਰਹਿੰਦੀ...ਉਹਨੂੰ ਪੇਕੇ ਘਰ ਦੀ ਯਾਦ ਆ ਜਾਂਦੀ । ਕਿਹੜੀ ਆਸ 'ਤੇ ਉਹ ਸ਼ਾਮੂ ਦੇ ਪਿਛੇ ਲਗ ਕੇ ਘਰੋਂ ਬਾਹਰ ਨਿਕਲੀ ਸੀ । ਸ਼ਾਮੂ ਨੇ ਉਹਨੂੰ ਕਿੰਨੇ ਹੀ ਸਬਜ਼ ਬਾਗ਼ ਦਿਖਾਏ ਸਨ ! ਪਿੱਤਲ ਅਤੇ ਸਟੀਲ ਦੇ ਚਮਕਦਾਰ ਭਾਂਡੇ, ਕਤਾਰ ਵਿਚ ਲੱਗੇ ਹੋਏ ਰੰਗ ਦੇ ਡੱਬੇ, ਫਰਰਰ ਕਰਕੇ ਜਲਣ ਵਾਲਾ ਸਟੋਵ, ਸਵੇਰੇ ਕੰਮ 'ਤੇ ਜਾਣ ਲਗਿਆਂ ਸ਼ਾਮੂ ਨੂੰ ਗਰਮ-ਗਰਮ ਨਾਸ਼ਤਾ ਦੇਣ ਵਾਲੀ ਅਤੇ ਡੱਬੇ ਵਿਚ ਰੋਟੀ ਪਾ ਕੇ ਦੇਣ ਵਾਲੀ ਜਯਾ ਉਹਦੀਆਂ ਅੱਖਾਂ ਦੇ ਸਾਹਮਣੇ ਘੁੰਮਣ ਲਗ ਪਈ । ਸਾਈ ਬਾਬਾ ਦੀ ਤਸਵੀਰ ਉਪਰ ਫੁਲ ਚੜ੍ਹਾਉਣ ਵਾਲੀ ਜਯਾ ਉਹਨੂੰ ਦਿੱਸਣ ਲਗ ਪਈ । ਉਹਨੂੰ ਘਰ ਵਿਚ ਲਟਕਦਾ ਪੰਘੂੜਾ, ਐਧਰ ਉਧਰ ਖਿਲਰੇ ਹੋਏ ਖਡੌਣੇ ਸਾਕਾਰ ਦਿੱਸਣ ਲਗ ਪਏ । ਸਿੰਧੀ ਕਾਲੋਨੀ ਵਿਚ ਉਹ ਕੰਮ ਕਰਨ ਜਾਂਦੀ ਸੀ, ਉਥੋਂ ਦੇ ਸਜੇ ਹੋਏ ਸਾਫ਼ ਸੁਥਰੇ ਘਰ ਅਤੇ ਉਹਨਾਂ ਵਿਚ ਰਹਿਣ ਵਾਲੇ ਬੰਦੇ ਉਹਨੂੰ ਯਾਦ ਆਉਣ ਲਗ ਪਏ । ਉਹਨੂੰ ਜਾਪਦਾ ਜਿਵੇਂ ਸ਼ਾਮੂ ਨੇ

ਉਹਨੂੰ ਫਾਹ ਲਿਆ ਹੈ। ਉਹ ਮਾਹੀਮ ਦੀ ਖਾੜੀ ਵਿਚ ਮਾਂ ਕੋਲ ਜਾਣ ਲਈ ਇਕ ਪਲ ਸੋਚਦੀ...ਪਰ ਉਹਦਾ ਬਗ਼ਾਵਤ ਭਰਿਆ ਦਿਲ ਆਖਦਾ-ਹੁਣ ਪੇਕਿਆਂ ਦਾ ਨਾਂ ਨਹੀਂ ਲੈਣਾ ! ਗੰਗਾ ਦੇ ਤੇਜ਼ ਸੁਭਾਅ ਦਾ ਉਹਨੂੰ ਪਤਾ ਸੀ। ਹੁਣ ਮਾਂ ਘਰ ਨਹੀਂ ਵੜਨ ਦੇਵੇਗੀ। ਹੁਣ ਤਾਂ ਜਿਵੇਂ ਕਿਵੇਂ ਸ਼ਾਮੂ ਨਾਲ ਹੀ ਬੀਤੇਗੀ...

ਇੰਜ ਹੀ ਸ਼ਾਮੂ ਨੇ ਇਕ ਦਿਨ ਬੇਮਤਲਬ ਕਿੱਸਾ ਛੁਹ ਦਿੱਤਾ...ਅੱਜ ਕਲ੍ਹ ਸ਼ਾਮੂ ਜਯਾ ਨਾਲ ਐਵੇਂ ਵਿਗੜਿਆ ਰਹਿੰਦਾ ਸੀ। ਉਹ ਵੀ ਸ਼ਾਮੂ ਨੂੰ ਟੁੱਟ ਕੇ ਪੈ ਜਾਂਦੀ—

"ਤੂੰ ਮੈਨੂੰ ਫਾਹ ਕੇ, ਮੇਰਾ ਗਲ ਘੁੱਟ ਛਡਿਐ।" ਉਹ ਆਖਦੀ।

"ਮੈਂ ਤੈਨੂੰ ਨੀਂ ਫਾਹਿਆ ! ਤੂੰ ਈ ਮੈਨੂੰ ਜਾਲ ਵਿਚ ਫਸਾਇਆ...ਆਖਦੀ ਆ ਵਿਆਹ ਕਰ ਲਈਏ—"

"ਆਖਿਆ ਪਹਿਲਾਂ ! ਮੈਂ ਤਾਂ ਵਿਆਹ ਈ ਕਰਾਉਣਾ ਸੀ; ਐਵੇਂ ਤਾਂ ਤੇਰੇ ਨਾਲ ਨਹੀਂ ਸੀ ਰਹਿਣਾ—"

"ਹੁਣ ਕਿਉਂ ਰਹਿੰਦੀ ਐਂ ? ਜਾਹ ਨਿਕਲ ਜਾ ਐਥੋਂ...ਮੈਂ ਵੀ ਛੁੱਟਾਂ ਤੇਰੇ ਕੋਲੋਂ..."

"ਕਿਸੇ ਹੋਰ ਉਪਰ ਅੱਖ ਰਖ ਲਈ—"

"ਮੇਰੀ ਜੋ ਮਰਜ਼ੀ ਕਰਾਂਗਾ—"

"ਮੈਂ ਕਰਨ ਦਿਆਂਗੀ ਤੈਨੂੰ ਚੰਗੀ ਤਰ੍ਹਾਂ—ਮੇਰੇ ਨਾਲ ਤੂੰ ਵਿਆਹ ਕੀਤੈ !"

"ਵਿਆਹ ! ਹੂੰ—" ਇਹ ਕੁਝ ਕਹਿ ਕੇ ਸ਼ਾਮੂ ਹੱਸਿਆ ਤੇ ਕਹਿਣ ਲੱਗਾ,

"ਦੇਖ, ਜਯਾ, ਮੈਂ ਤੈਨੂੰ ਹੁਣ ਆਖਰੀ ਗੱਲ ਕਹਿੰਦਾ ! ਤੇਰੇ ਨਾਲ ਵਿਆਹ ਜਿਹੜਾ ਕੀਤੈ ਉਹ ਸਭ ਝੂਠ ਮੂਠ...ਮੈਨੂੰ ਤੇਰੀ ਲੋੜ ਸੀ...ਅਤੇ ਮੈਂ ਵੀ ਤੈਨੂੰ ਚਾਹੁੰਦਾ ਸੈਂ..ਮੇਰੇ ਬਿਨਾਂ ਹੋਰ ਕਿਹੜਾ ਤੈਨੂੰ ਚੰਦ ਲਭਣਾਂ ਸੀ ! ਤੂੰ ਤਾਂ ਕਿਸੇ ਨਾਲ ਉਧਲਣਾ ਹੀ ਸੀ...ਹੁਣ ਤੂੰ ਆ ਗਈ ਏਂ ਮੇਰੇ ਨਾਲ, ਮੈਂ ਜੋ ਆਖਦਾਂ ਉਹ ਕੰਨ ਖੋਹਲ ਕੇ ਸੁਣ ਲੈ।"

"ਹੋਰ ਤੂੰ ਕੀ ਆਖਣੈ ? ਕਿਥੋਂ ਦਾ ਵੈਰੀ ਮਿਲ ਗਿਐ..."

"ਵੈਰੀ ਆਖ, ਭਾਵੇਂ ਹੋਰ ਕੁਝ...ਮੈਂ ਤਾਂ ਨੰਗ-ਧੜੰਗ ਬੰਦਾ ਆਂ...ਨਾ ਨੌਕਰੀ....ਨਾ ਕੋਈ ਹੋਰ ਧੰਦਾ। ਕੋਈ ਆਮਦਨੀ ਦਾ ਪੱਕਾ ਵਸੀਲਾ ਨੀਂ...ਤੇਰੇ ਆਉਣ ਤੋਂ ਹੁਣ ਤਕ ਚਾਰ ਪੈਸੇ ਨੀਂ ਕਮਾਏ ! ਚੰਦਰ ਖਰਚਾ ਚਲਾਉਂਦੈ। ਅੱਜ ਤੋਂ ਉਹ ਐਥੇ ਰਹਿਣ ਲਈ ਆ ਰਿਹੈ।"

"ਫੇਰ..."

"ਫੇਰ ਕੀ, ਇਹ ਕੋਠੜੀ ਉਹਦੀ ਐ ! ਉਹ ਮਾਲਕ ਐ। ਮੇਰੀ ਤੰਗੀ ਤੁਰਸ਼ੀ ਨੂੰ ਦੇਖ ਕੇ ਉਹਨੇ ਅੱਜ ਤਕ ਰਹਿਣ ਦਿੱਤੇ ! ਹੁਣ ਉਹ ਆ ਰਿਹੈ—"

"ਅਸੀਂ ਕਿਥੇ ਜਾਵਾਂਗੇ ?"

"ਅਸੀਂ ਵੀ ਐਥੇ ਈ ਰਹਾਂਗੇ...ਤੈਨੂੰ ਕੀ ਜਿਹੋ ਜਿਹਾ ਮੈਂ ਉਹੋ ਜਿਹਾ ਚੰਦਰ...!" ਇੰਜ ਆਖ ਕੇ ਸ਼ਾਮੂ ਨੇ ਉਹਨੂੰ ਅੱਖ ਮਾਰੀ—ਅਤੇ ਖਿੜਖਿੜਾ ਕੇ ਹੱਸ ਪਿਆ।

ਇਕ ਪਲ ਲਈ ਜਯਾ ਦੇ ਮੂੰਹ ਵਿਚੋਂ ਕੋਈ ਸ਼ਬਦ ਨਾ ਨਿਕਲਿਆ। ਸ਼ਾਮੂ ਨੂੰ ਕੀ ਆਖੇ ਇਹ ਉਹਨੂੰ ਸਮਝ ਨਹੀਂ ਸੀ ਆ ਰਹੀ।

ਏਨੇ ਵਿਚ ਚੰਦਰ ਉਥੇ ਆ ਗਿਆ। ਤੰਗ ਪੈਂਟ, ਸਿਰ ਤੇ ਵਾਲਾਂ ਦਾ ਛੱਤਾ, ਖੁਰਦਰੀਆਂ ਗੱਲਾਂ ਉਪਰ ਮਥੀ ਹੋਈ ਸਫੇਦ ਸਨੋ। ਚੰਦਰ ਦੇ ਅੰਦਰ ਵੜਦਿਆਂ ਸਾਰ ਉਹਦੇ ਜਿਸਮ ਨੂੰ ਲਗੇ ਅਤਰ ਦੀ ਮੁਸ਼ਕ ਸਾਰੇ ਪਾਸੇ ਫੈਲ ਗਈ। ਉਹਨੂੰ ਦੇਖਦਿਆਂ ਸਾਰ ਸ਼ਾਮੂ ਝਟਪਟ ਉਠਿਆ ਅਤੇ ਆਖਣ ਲੱਗਾ, "ਚੰਦਰ ਸੇਠ ! ਕੀ ਝੁੱਗੀ ਦੀ ਮਲਕੀਅਤ ਲੈਣ ਆਇਆ ?"

"ਤੂੰ ਦੇਵੇਂਗਾ ਤਾਂ ਲਵਾਂਗਾ !" ਖੀਸੇ ਵਿਚੋਂ ਕੰਘੀ ਕੱਢ ਕੇ ਵਾਲਾਂ ਉਪਰ ਫੇਰਦਿਆਂ ਅਤੇ ਦੀਵਾਰ ਨਾਲ ਲੱਗੇ ਛੋਟੇ ਸ਼ੀਸ਼ੇ ਅੱਗੇ ਖਲੋਂਦਿਆਂ ਚੰਦਰ ਨੇ ਉੱਤਰ ਦਿੱਤਾ। ਉਹ ਅੱਗੇ ਬੈਠੀ ਜਯਾ ਵਲ ਅੱਖਾਂ ਪਾੜ-ਪਾੜ ਕੇ ਲਗਾਤਾਰ ਦੇਖ ਰਿਹਾ ਸੀ—

ਜਯਾ ਕੀ ਆਖਦੀ ਐ, ਪੁਛ ਦੇਖ।"

"ਉਹਨੇ ਕੀ ਆਖਣੈ ? ਜੇ ਤੇਰੀ ਖੁਸ਼ੀ ਇਸੇ ਵਿਚ ਐ ਤਾਂ ਜਯਾ ਕੁਝ ਨਹੀਂ ਬੋਲੇਗੀ—ਕਿਉਂ ਜਯਾ ?" ਹੁਣ ਚੰਦਰ ਵੀ ਜਯਾ ਨੂੰ ਜਯਾ ਭੈਣ ਕਹਿਣ ਦੀ ਥਾਂ ਕੇਵਲ ਜਯਾ ਆਖਣ ਲਗ ਪਿਆ ਸੀ।

"ਮੇਰੀ ਲੋੜ ਤੂੰ ਪੂਰੀ ਕੀਤੀ ਐ ਤੇ ਤੇਰੀ ਮੈਂ ਕਿਉਂ ਨਾ ਕਰਾਂ ! ਸਾਡੀ ਦੋਸਤੀ ਜੁ ਹੋਈ।" ਇਹ ਕੁਝ ਆਖਦਿਆਂ ਸ਼ਾਮੂ ਨੇ ਚੰਦਰ ਦੀ ਟੈਰਾਲੀਨ ਦੀ ਬੁਸ਼ਰਟ ਦੀ ਜੇਬ ਵਿਚ ਪਏ ਦਸ-ਦਸ ਦੇ ਨੋਟ ਤੱਕੇ।

"ਅੱਜ ਤਨਖਾਹ ਮਿਲ ਗਈ ਲਗਦੀ ਐ—"

ਆਹੋ—" ਚੰਦਰ ਨੇ ਨੋਟ ਬਾਹਰ ਕੱਢ ਲਏ। ਗਿਣ ਕੇ ਮੁੜ ਜੇਬ ਵਿਚ ਪਾ ਲਏ।

"ਮੇਰਾ ਕੰਮ ਸਾਰ, ਚੰਦਰ ਸੇਠ !"

"ਕਿੰਨੇ ਚਾਹੀਦੇ ? ਦਸ, ਵੀਹ, ਪੰਜਾਹ ?"

"ਤੂੰ ਜਿੰਨੇ ਮਰਜ਼ੀ ਦੇ ਦੇ—"

ਚੰਦਰ ਨੇ ਦਸ-ਦਸ ਦੇ ਦੋ ਨੋਟ ਸ਼ਾਮੂ ਦੇ ਹੱਥ ਟਿਕਾ ਦਿਤੇ, ਸ਼ਾਮੂ ਨੇ ਪੈਰੀਂ ਚੱਪਲਾਂ ਅੜਾਈਆਂ ਤੇ ਬਾਹਰ ਵਲ ਖਿਸਕਣ ਦੀ ਤਿਆਰੀ ਕਰ ਲਈ।

"ਚੰਦਰ, ਤੂੰ ਜਯਾ ਕੋਲ ਰਹਿ ! ਮੈਂ ਸ਼ਾਮੀਂ ਆਵਾਂਗਾ, ਜਾਂ ਫੇਰ ਕਲ੍ਹ—"

ਅਤੇ ਇਸ ਤੋਂ ਪਹਿਲਾਂ ਕਿ ਜਯਾ ਕੁਝ ਆਖਦੀ ਸ਼ਾਮੂ ਉਥੋਂ ਨਿਕਲ ਗਿਆ।

ਝੁੱਗੀ ਵਿਚ ਸੀਟੀਆਂ ਮਾਰਨ ਵਾਲਾ ਚੰਦਰ ਅਤੇ ਬਾਹਰ ਵਲ ਦੇਖਦੀ ਹੋਈ ਜਯਾ ਪਿਛੇ ਰਹਿ ਗਈ ਸੀ।

ਸ਼ਾਮੂ ਕਾਫੀ ਦੂਰ ਚਲਾ ਗਿਆ ਗਿਆ—ਇਹ ਕੁਝ ਸੋਚ ਕੇ ਅੰਦਰ ਮੰਜੀ ਉਪਰ ਪਸਰ ਕੇ ਬੈਠੇ ਹੋਏ ਚੰਦਰ ਨੇ ਜਯਾ ਨੂੰ ਆਖਿਆ, "ਜਯਾ, ਚਾਹ ਤਾਂ ਬਣਾ।"

"ਚਾਹ ਬਣਾਉਣ ਲਈ ਹੈ ਕੀ ਘਰ ਵਿਚ ?" ਜਿਸ ਪਾਸੇ ਸ਼ਾਮੂ ਗਿਆ ਸੀ, ਉਧਰ ਔਖੀਆਂ ਨਜ਼ਰਾਂ ਨਾਲ ਦੇਖਦਿਆਂ ਹੋਇਆਂ ਜਯਾ ਬੋਲੀ । ਉਹ ਦਰਵਾਜ਼ੇ ਵਿਚ ਆ ਕੇ, ਚੰਦਰ ਵਲ ਪਿਠ ਕਰਕੇ ਖਲੋ ਗਈ। ਚੰਦਰ ਆਪਣੀ ਥਾਂ ਬੈਠਾ ਪਿਠ ਪਿਛੋਂ ਜਯਾ ਵਲ ਦੇਖ ਰਿਹਾ ਸੀ। ਜਯਾ ਨੇ ਪਿਠ ਉਪਰ ਸਾੜ੍ਹੀ ਦਾ ਪੱਲਾ ਸੁਟਿਆ ਹੋਇਆ ਸੀ। ਉਹਦੇ ਇਕ ਥਾਂ ਤੋਂ ਫਟੇ ਹੋਏ ਬਲਾਉਜ਼ ਵਿਚੋਂ ਚੋਲੀ ਦੀ ਤਣੀ ਸਰਕੀ ਹੋਈ ਸੀ। ਉਹਨੇ ਵਾਲ ਅੱਧ ਖੁਲ੍ਹੇ ਛਡੇ ਹੋਏ ਸਨ। ਉਹਦੇ ਟੇਢਿਆਂ ਖਲੋਤੇ ਹੋਏ ਹੋਣ ਦੇ ਕਾਰਨ ਚੰਦਰ ਦੀਆਂ ਅੱਖਾਂ ਉਹਦੇ ਸਾਰੇ ਜਿਸਮ ਉਪਰ ਘੁੰਮ ਰਹੀਆਂ ਸਨ ਅਤੇ ਉਹਨੂੰ ਮਿੱਠਾ-ਮਿੱਠਾ ਸੁਆਦ ਆ ਰਿਹਾ ਸੀ।

"ਫੇਰ, ਬਾਹਰੋਂ ਚਾਹ ਮੰਗਵਾਵਾਂ ਕੀ ?"

"ਕਿਉਂ ਨੀਂ ! ਤੂੰ ਪੀਣੀ ਐਂ ਤਾਂ ਬਾਹਰ ਜਾ ਕੇ ਪੀ ਆ।"

"ਮੈਂ ਇਕੱਲਾ ਨੀਂ ਪੀਵਾਂਗਾ—ਤੂੰ ਆਉਂਦੀ ਐਂ ਤਾਂ ਚਲ—"

ਜਯਾ ਨੇ ਇਕ ਪਲ ਲਈ ਪਿਛੇ ਮੁੜ ਕੇ ਚੰਦਰ ਵਲ ਦੇਖਿਆ।

"ਸੱਚੀਂ, ਮੈਂ ਝੂਠ ਨੀਂ ਬੋਲਦਾ...ਚਲ ਪਿਕਚਰ ਦੇਖਣ ਚੱਲੀਏ—!

ਲਿਡੋਲਾ ਵਿਚ ਰਾਜਕਪੂਰ ਅਤੇ ਮਾਲਾ ਸਿਨ੍ਹਾ ਦੀ ਪਿਕਚਰ 'ਪਰਵਰਿਸ਼' ਲਗੀ ਹੋਈ ਐ। ਪਹਿਲਾਂ ਚਲ ਕੇ ਕਿਸੇ ਹੋਟਲ ਵਿਚ ਨਾਸ਼ਤਾ ਕਰਦੇ ਆਂ...ਫੇਰ ਪਿਕਚਰ ਦੇਖਾਂਗੇ ! ਚੱਲ ਟੈਕਸੀ ਵਿਚ ਚੱਲਾਂਗੇ।" ਚੰਦਰ ਮੰਜੀ ਉਤੋਂ ਉਠ ਕੇ ਉਹਦੇ ਸਾਹਮਣੇ ਆ ਕੇ ਖਲੋ ਗਿਆ।

ਜਯਾ ਦੇ ਮਨ ਵਿਚ ਹਲਚਲ ਮਚ ਗਈ। ਉਹਨੇ ਕਿੰਨੇ ਹੀ ਦਿਨਾਂ ਤੋਂ ਸਿਨੇਮਾ ਨਹੀਂ ਦੇਖਿਆ ਸੀ। ਜਦੋਂ ਉਹ ਮਾਹੀਮ ਦੀ ਖਾੜੀ ਵਿਚ ਰਹਿੰਦੀ ਸੀ ਉਦੋਂ ਉਹਦੇ ਹੱਥ ਵਿਚ ਚਾਰ ਪੈਸੇ ਹੁੰਦੇ ਸਨ। ਸਿੰਧੀ ਕਾਲੋਨੀ ਵਿਚ ਉਹ ਕਿਸੇ ਸਿਠਾਣੀ ਦੇ ਘਰ ਕੰਮ ਕਰਦੀ ਸੀ। ਮਾ ਨੂੰ ਵੀ ਉਹਦੇ ਹੁੰਦਿਆਂ ਕਦੇ ਘਾਟ ਮਹਿਸੂਸ ਨਹੀਂ ਸੀ ਹੋਈ। ਉਦੋਂ ਸ਼ਾਮੂ ਵੀ ਕੰਮ ਕਰਦਾ ਸੀ...ਉਹਦੇ ਹੱਥ ਵਿਚ ਵੀ ਪੈਸੇ ਹੁੰਦੇ ਸਨ। ਉਹ ਵੀ ਜਯਾ ਨੂੰ ਰੁਪਿਆ ਦੋ ਰੁਪਏ ਦੇ ਛਡਦਾ ਸੀ।...ਪਰ ਏਥੇ ਸ਼ਾਮੂ ਕੋਲ ਆ ਕੇ ਉਹ ਜਿਵੇਂ ਜੇਲ੍ਹ ਵਿਚ ਡਕੀ ਗਈ ਸੀ। ਸ਼ਾਮੂ ਸਾਰਾ ਦਿਨ ਝੁੱਗੀ ਵਿਚ ਉਹਦੇ ਕੋਲ ਬੈਠਾ ਰਹਿੰਦਾ। ਚੰਦਰ ਦੇ ਕਾਰਨ ਉਹਨਾਂ ਦੋਹਾਂ ਦਾ ਜਿਵੇਂ ਕਿਵੇਂ ਨਿਰਬਾਹ ਹੋ ਜਾਂਦਾ ਸੀ। ਉਹਨੇ ਏਥੇ ਆ ਕੇ ਇਕ ਦਿਨ ਵੀ ਚੈਨ ਨਾਲ ਨਹੀਂ ਗੁਜ਼ਾਰਿਆ ਸੀ। ਹੁਣ ਉਹਨੂੰ ਸ਼ਾਮੂ ਤੋਂ ਵੀ ਨਫ਼ਰਤ ਹੋ ਗਈ ਸੀ। ਉਹਨੂੰ ਚੌਵੀ ਘੰਟੇ ਹੁਣ ਕੁਝ ਵੀ ਨਹੀਂ ਸੀ ਸੁਝਦਾ। ਜਯਾ ਨੇ ਪਹਿਲਾ-ਪਹਿਲਾਂ ਤਾਂ ਧੀਰਜ ਰੱਖ ਕੇ ਉਹਦਾ ਸਾਥ ਨਿਬਾਹਿਆ...ਪਰ ਹੁਣ ਉਹ ਬਹੁਤ ਤੰਗ ਆ ਗਈ ਸੀ... ਉਹ ਜਿਸ ਆਸ਼ਾ ਨਾਲ ਸ਼ਾਮੂ ਦੇ ਪਿਛੇ ਲਗ ਕੇ ਏਥੇ ਆਈ ਸੀ ਉਹਦੀ ਉਹ ਆਸ ਉਮੀਦ ਹੁਣ ਪੂਰੀ ਹੁੰਦੀ ਨਜ਼ਰ ਨਹੀਂ ਸੀ ਆ ਰਹੀ। ਅਤੇ ਹੁਣ ਤਾਂ ਸ਼ਾਮੂ ਉਹਦੇ ਨਾਲ ਕੀਤੇ ਵਿਆਹ ਤੋਂ ਵੀ ਇਨਕਾਰ ਕਰ ਰਿਹਾ ਸੀ। ਜਯਾ ਦਾ ਮਨ ਵਿਆਕੁਲ

ਹੋ ਉਠਿਆ । ਕੀ ਕਰੇ ਤੇ ਕੀ ਨਾ ਕਰੇ, ਇਹੋ ਜਿਹੇ ਵਿਚਾਰ ਹਰਦਮ ਉਹਨੂੰ ਘੇਰੀ ਰਖਦੇ ਸਨ ਅਤੇ ਹੁਣ ਚੰਦਰ ਉਹਦੇ ਸਾਹਮਣੇ ਆ ਕੇ ਖਲੋ ਗਿਆ ਸੀ । ਉਹ ਆਖ ਰਿਹਾ ਸੀ, ਚੱਲ ਸਿਨੇਮਾ ਦੇਖਣ ਚੱਲੀਏ, ਕਿਸੇ ਹੋਟਲ ਵਿਚ ਚੱਲੀਏ—

ਜਯਾ ਨੇ ਚੰਦਰ ਵਲ ਇਕ ਪਲ ਦੇਖਿਆ । ਉਹਦਾ ਰੰਗ ਗੋਰਾ ਸੀ । ਉਹਦੀਆਂ ਗੱਲ੍ਹਾਂ ਉਪਰ ਦਾਗ਼ ਸਨ । ਉਹਦੇ ਗਲੇ ਦੀ ਘਿੰਡੀ ਬਾਹਰ ਨਿਕਲੀ ਹੋਈ ਦਿਖਾਈ ਦੇਂਦੀ ਸੀ । ਉਹਨੇ ਟੈਰਾਲੀਨ ਦੀ ਬੁਸ਼ਰਟ ਦੀਆਂ ਬਾਹਵਾਂ ਉਪਰ ਤਕ ਚੜ੍ਹਾਈਆਂ ਹੋਈਆਂ ਸਨ ਅਤੇ ਉਹਦੇ ਭਰਵੇਂ ਡੌਲੇ ਸਾਫ਼ ਦਿਖਾਈ ਦੇਂਦੇ ਸਨ । ਚੰਦਰ ਦੇ ਜਿਸਮ ਨੂੰ ਲੱਗੇ ਹੋਏ ਅਤਰ ਦੀ ਮੁਸ਼ਕ ਉਹਦੇ ਨੱਕ ਨੂੰ ਚੜ੍ਹ ਰਹੀ ਸੀ । ਅਤੇ ਉਹ ਝਿਜਕਦੀ ਹੋਈ ਬੋਲੀ—

"ਜੇ ਉਹ ਆ ਗਿਐ—ਤਾਂ—"

"ਤਾਂ ਕੀ ? ਸ਼ਾਮੂ ਦਾ ਡਰ ਲਗਦੈ ?"—

ਜਯਾ ਕੁਝ ਨਾ ਬੋਲੀ । ਚੰਦਰ ਨੇ ਹੋਰ ਨੇੜੇ ਹੋ ਕੇ ਜਯਾ ਦੇ ਕੰਨ ਨਾਲ ਮੂੰਹ ਲਾ ਕੇ ਆਖਿਆ, "ਉਹਦਾ ਕੋਈ ਡਰ ਨੀਂ, ਜਯਾ ! ਕੇਵਲ ਤੂੰ ਖੁਸ਼ ਚਾਹੀਦੀ ਐਂ... ਉਹਨੇ ਮੈਨੂੰ ਆਖਿਆ ਹੋਇਐ...ਸਾਈ ਬਾਬਾ ਦੀ ਸਹੁੰ—" ਅਤੇ ਉਹਨੇ ਇਕ ਦਮ ਆਪਣਾ ਹੱਥ ਜਯਾ ਦੇ ਮੋਢਿਆਂ ਉਪਰ ਰੱਖ ਦਿੱਤਾ । ਚੰਦਰ ਦੇ ਮੂੰਹੋਂ ਇਹ ਸ਼ਬਦ ਸੁਣ ਕੇ, ਅਤੇ ਉਹਦੇ ਹੱਥਾਂ ਦਾ ਸਪਰਸ਼ ਹੁੰਦਿਆਂ ਸਾਰ ਜਯਾ ਦੇ ਜਿਸਮ ਵਿਚ ਇਕ ਕੰਬਣੀ ਜਿਹੀ ਛਿੜ ਗਈ । ਚੰਦਰ ਹੋਰ ਉਤਾਵਲਾ ਹੋ ਕੇ ਕਹਿਣ ਲੱਗਾ, "ਚੱਲ, ਦੇਰ ਹੋ ਰਹੀ ਐ—ਪਿਛੋਂ ਟਿਕਟਾ ਨੀਂ ਮਿਲਣਗੀਆਂ"—

ਉਹ ਥੋੜੀ ਜਿਹੀ ਇਕ ਪਾਸੇ ਸਰਕ ਗਈ ਅਤੇ ਨੀਵੀਂ ਪਾ ਕੇ ਕਹਿਣ ਲੱਗੀ,

"ਚੰਦਰ, ਬਾਹਰ ਜਾਣ ਲਈ ਕੋਈ ਚੱਜ ਦੀ ਸਾੜ੍ਹੀ ਚਾਹੀਦੀ ਐ ! ਐਹਨਾਂ ਕਪੜਿਆਂ ਵਿਚ ਮੈਂ ਤੇਰੇ ਨਾਲ ਕਿਵੇਂ ਬਾਹਰ ਜਾਵਾਂ ?"

"ਇਹ ਤਾਂ ਮੇਰੇ ਧਿਆਨ ਵਿਚ ਈ ਨੀਂ ਆਇਆ ? ਮੈਨੂੰ ਤੂੰ ਖੁਲ੍ਹ ਕੇ ਕਿਉਂ ਨੀਂ ਆਖ ਦਿੱਤੇ । ਇਹਦੇ ਵਿਚ ਸ਼ਰਮ ਦੀ ਕਿਹੜੀ ਗੱਲ ਐ ?" ਮੈਂ ਹੁਣੇ ਜਾ ਕੇ ਲੈ ਆਉਂਦਾ ਆਂ !" ਇਹ ਕੁਝ ਆਖ ਕੇ ਚੰਦਰ ਬੜੇ ਉਤਸ਼ਾਹ ਨਾਲ ਬਾਹਰ ਨਿਕਲ ਟੁਰਿਆ । ਉਹਨੇ ਦਰਵਾਜ਼ੇ ਤੋਂ ਬਾਹਰ ਨਿਕਲਦਿਆਂ ਸਾਰ ਇਕ ਟੈਕਸੀ ਨੂੰ ਹੱਥ ਦਿੱਤਾ ਅਤੇ ਪੰਦਰਾਂ ਵੀਹ ਮਿੰਟਾਂ ਵਿਚ ਦੋ ਸਾੜ੍ਹੀਆਂ, ਇਕ ਪਾਊਡਰ ਦਾ ਡੱਬਾ, ਕਰੀਮ ਅਤੇ ਗਲੇ ਵਿਚ ਪਹਿਨਣ ਵਾਲਾ ਚਮਕਦਾਰ ਹਾਰ ਲੈ ਕੇ ਪਰਤ ਆਇਆ—

ਜਯਾ ਦੀਆਂ ਅੱਖਾਂ ਖੁਲ੍ਹੀਆਂ ਦੀਆਂ ਖੁਲ੍ਹੀਆਂ ਹੀ ਰਹਿ ਗਈਆਂ । ਦੁਪਹਿਰ ਦਾ ਸਮਾਂ ਜਿਵੇਂ ਅੱਖ ਦੇ ਫੋਰ ਵਿਚ ਬੀਤ ਰਿਹਾ ਸੀ—ਉਹਨੇ ਇਕ ਨਵੇਂ ਉਤਸ਼ਾਹ ਨਾਲ ਅੰਗੜਾਈ ਲਈ । ਉਸ ਵੇਲੇ ਚੰਦਰ ਜਿਵੇਂ ਸੁਰਤ ਗੁਆ ਬੈਠਾ ਸੀ, ਉਹਨੇ ਜਯਾ ਦੇ ਮੋਢੇ ਉਪਰ ਹੱਥ ਰਖ ਕੇ ਉਹਨੂੰ ਆਪਣੇ ਨੇੜੇ ਖਿਚ ਲਿਆ ।

"ਚੰਦਰ, ਚੰਦਰ ਨਾ ਓਇ—" ਉਹਨੇ ਆਖਿਆ । ਉਹਨੇ ਅੱਧ ਖੁਲ੍ਹੇ ਦਰਵਾਜ਼ੇ ਵਲ ਦੇਖਦਿਆਂ ਕਿਹਾ, "ਸ਼ਾਮੂ ਆ ਜਾਵੇਗਾ—"

"ਉਹ ਨੀਂ ਹੁਣ ਆਉਂਦਾ ! ਜੇ ਆ ਵੀ ਗਿਆ, ਤੈਨੂੰ ਕਾਹਦਾ ਡਰ ? ਤੂੰ ਪਾਗਲ ਪਤਾ ਨੀਂ ਕਿਵੇਂ ਦਿਨ ਕੱਟ ਰਹੀ ਐਂ ਉਸ ਕੰਗਲੇ ਨਾਲ ! ਨਾ ਨੌਕਰੀ, ਨਾ ਪੈਸਾ, ਤੇਰੇ ਵਰਗੀ ਕਬੂਤਰੀ ਦਾ ਸਾਲੇ ਨੇ ਕੀ ਹਾਲ ਕਰ ਛਡਿਐ—"

"ਮੈਨੂੰ ਪਿਕਚਰ ਲੈ ਜਾਏਂਗਾ ਨਾ ?" ਉਹਦੇ ਕੋਲੋਂ ਪਾਸੇ ਹਟਦਿਆਂ ਜਯਾ ਨੇ ਪੁੱਛਿਆ ।

"ਤਾਂ ਕੀ ?" ਹੱਥ ਦੀ ਘੜੀ ਵਲ ਚੰਦਰ ਨੇ ਦੇਖਦਿਆਂ ਉੱਤਰ ਦਿੱਤਾ ।

"ਤਾਂ ਫੇਰ, ਜਰਾ ਬਾਹਰ ਬਹਿ ਜਾ ! ਮੈਨੂੰ ਸਾੜ੍ਹੀ ਪਾ ਲੈਣ ਦੇ—" ਜਯਾ ਨੇ ਚੰਦਰ ਵਲ ਤਿਰਛੀਆਂ ਨਜ਼ਰਾਂ ਨਾਲ ਦੇਖਿਆ ਅਤੇ ਹੱਥ ਵਿਚਲੀ ਸਾੜ੍ਹੀ ਦੀ ਤਹਿ ਭੰਨੀ ।

"ਸੱਚੀਂ—" ਚੰਦਰ ਝੁੱਗੀ ਤੋਂ ਬਾਹਰ ਨਿਕਲਿਆ ਅਤੇ ਜਯਾ ਨੇ ਅੰਦਰੋਂ ਦਰਵਾਜ਼ਾ ਬੰਦ ਕਰ ਲਿਆ—

ਜਯਾ ਚੰਦਰ ਨਾਲ ਬਾਹਰ ਨਿਕਲਦਿਆਂ ਸਾਰ ਸਭ ਕੁਝ ਭੁਲ ਗਈ । ਨਵੀਂ ਨਕੋਰ ਸਾੜ੍ਹੀ, ਮੂੰਹ ਤੇ ਲੱਗੀ ਕਰੀਮ, ਗਲ ਵਿਚ ਪਹਿਨਿਆ ਹੋਇਆ ਹਾਰ, ਇਹ ਹਾਰ ਸ਼ਿੰਗਾਰ ਕਰਕੇ ਉਹ ਉੱਕਾ ਹੀ ਬਦਲ ਗਈ ਸੀ । ਚੰਦਰ ਲਈ ਉਹਦੇ ਮਨ ਵਿਚ ਅਪਣੱਤ ਅਤੇ ਪਿਆਰ ਦੀ ਭਾਵਨਾ ਪੈਦਾ ਹੋ ਗਈ । ਚੰਦਰ ਨੇ ਟੈਕਸੀ ਰੋਕੀ ਅਤੇ ਉਹ ਟੈਕਸੀ ਵਿਚ ਚੰਦਰ ਦੇ ਨਾਲ ਲੱਗ ਕੇ ਬਹਿ ਗਈ...ਅਤੇ ਆਪਣਾ ਹੱਥ ਉਹਨੇ ਉਹਦੇ ਹੱਥ ਉਪਰ ਰਖ ਦਿੱਤਾ ।

ਸ਼ਾਮੂ ਨੇ ਆਪਣਾ ਵਾਅਦਾ ਨਿਭਾਇਆ । ਉਸ ਰਾਤ ਉਹ ਸੱਚੀਮੁਚੀਂ ਨਾ ਪਰਤਿਆ । ਚੰਦਰ ਨੇ ਰਾਤ ਆਪਣੀ ਝੁੱਗੀ ਵਿਚ ਕੱਟੀ ।

ਸਵੇਰੇ ਚੰਦਰ ਹੋਰ ਵੀ ਸਵਖਤੇ ਉਠ ਕੇ ਕਾਰਖ਼ਾਨੇ ਚਲਾ ਗਿਆ, ਸ਼ਾਮੂ ਲੜ-ਖੜਾਉਂਦਾ ਹੋਇਆ ਝੁੱਗੀ ਵਿਚ ਆ ਵੜਿਆ । ਜਯਾ ਅਜੇ ਵੀ ਸੁਸਤੀ ਵਿਚ ਮੰਜੇ ਉਪਰ ਪਲਸੇਟੇ ਮਾਰ ਰਹੀ ਸੀ । ਉਹਨੇ ਆਰਾਮ ਨਾਲ ਉਠਣਾ ਸੀ । ਚੰਦਰ ਨੇ ਜਾਂਦਿਆ ਹੋਇਆਂ ਇਕ ਦਸਾਂ ਦਾ ਨੋਟ ਉਹਦੇ ਅਧ-ਖੁਲ੍ਹੇ ਬਲਾਉਜ਼ ਵਿਚ ਅਟਕਾ ਦਿੱਤਾ ਸੀ । ਉਹਨੇ ਕੁਝ ਦੇਰ ਹੋਰ ਆਰਾਮ ਕਰਕੇ ਸਟੇਸ਼ਨ 'ਤੇ ਜਾਣਾ ਸੀ । ਉਥੋਂ ਆਮਲ਼ੇਟ ਅਤੇ ਚਾਹ ਨਾਲ ਨਾਸ਼ਤਾ ਕਰਨਾ ਸੀ ਅਤੇ ਬਾਕੀ ਪੈਸਿਆਂ ਨਾਲ ਦੁਪਹਿਰੀਂ ਮੁੜ ਪਿਕਚਰ ਦੇਖਣੀ ਸੀ । ਜਯਾ ਦੀਆਂ ਅੱਧ-ਖੁਲ੍ਹੀਆਂ । ਅੱਖਾ ਦੇ ਸਾਹਮਣੇ ਮੁੜ-ਮੁੜ ਚੰਦਰ ਦਾ ਬੁਤ ਆ ਖਲੋਂਦਾ ਸੀ । ਚੰਦਰ ਅਤੇ ਸ਼ਾਮੂ...ਸ਼ਾਮੂ ਦੇ ਟਾਕਰੇ ਵਿਚ ਚੰਦਰ ਉਹਨੂੰ ਵਧੇਰੇ ਚੰਗਾ ਲਗ ਰਿਹਾ ਸੀ । ਉਹਨੇ ਉਹਦੀਆਂ ਸਾਰੀਆਂ ਇੱਛਾਵਾਂ ਪੂਰੀਆਂ ਕੀਤੀਆਂ ਸਨ । ਜਦੋਂ ਉਹਨੇ ਸਹਿਜੇ ਹੀ ਗਰਦਣ ਘੁਮਾਈ ਤਾਂ ਉਹਨੇ ਦੇਖਿਆ ਕਿ ਚੰਦਰ ਨੇ ਜਿਹੜੀ ਵੇਣੀ ਉਹਨੂੰ ਕਲ੍ਹ ਸ਼ਾਮੀਂ ਲਿਆ ਕੇ ਦਿੱਤੀ ਸੀ ਉਹ ਟੁਟ ਕੇ ਹੇਠਾਂ ਡਿੱਗੀ ਪਈ ਸੀ...ਅਤੇ ਏਨੇ ਨੂੰ ਸ਼ਾਮੂ ਅੰਦਰ ਆ ਗਿਆ ਸੀ । ਉਹ ਦਰਵਾਜ਼ੇ ਵਿਚ ਕਦਮ ਰਖਦਿਆਂ ਸਾਰ ਜਯਾ ਵੱਲ ਅੱਖਾਂ ਪਾੜ-ਪਾੜ ਕੇ ਦੇਖ ਰਿਹਾ ਸੀ । ਜਯਾ ਉਹਨੂੰ ਦੇਖ ਕੇ ਵੀ ਹਿੱਲੀ ਨਹੀਂ । ਅੱਧ-ਮੀਟੀਆਂ ਅੱਖਾਂ ਨਾਲ ਉਹ ਉਸੇ ਤਰ੍ਹਾਂ ਲੇਟੀ ਰਹੀ...ਸ਼ਾਮੂ ਅੱਗੇ ਵਧ ਕੇ ਚਿੱਲਾਇਆ, "ਰੰਡੀਏ,

ਸ਼ਰਮ ਨੀਂ ਆਉਂਦੀ ਅਜੇ ਪਲਸੇਟੇ ਮਾਰ ਰਹੀ ਐਂ ! ਸਾਰੀ ਰਾਤ ਯਾਰ ਨਾਲ ਗੁਲਸ਼ਰੇ ਉਡਾਉਂਦੀ ਰਹੀ ਐਂ—"

"ਸ਼ਾਮਿਆ, ਮੂੰਹ ਸੰਭਾਲ ਕੇ ਬੋਲ—" ਸੁਸਤੀ ਦੂਰ ਕਰਦੀ ਹੋਈ ਜਯਾ ਉਠੀ। ਉਹਨਾਂ ਹੇਠਾਂ ਪਈ ਹੋਈ ਵੇਣੀ ਹੱਥ ਵਿਚ ਚੁਕ ਲਈ।

"ਵਾਹ, ਉਸ ਭੜੂਏ ਯਾਰ ਨੇ ਵੇਣੀ ਵੀ ਲੈ ਕੇ ਦਿੱਤੀ ਐ—"

"ਭੜੂਆ ਕੌਣ ? ਉਹਨੂੰ ਕਿਉਂ ਆਖਦੈਂ ? ਭੜੂਆਂ ਤਾਂ ਤੈਨੂੰ ਕਹਿਣਾ ਚਾਹੀਦੈ। ਤੇਰੇ ਚਾਲੇ ਈ ਇਹੋ ਜਿਹੇ ਐਂ—"

"ਮੈਨੂੰ, ਮੈਨੂੰ ਗਾਲ੍ਹਾਂ ਕੱਢਦੀ ਐਂ ?...ਇਕ ਰਾਤ ਵਿਚ ਈ ਐਨਾ ਹੇਜ ਕੁਦ ਪਿਐ, ਯਾਰ ਦਾ ? ਤੇਰੀ ਮਾਂ ਦੀ—" ਇੰਜ ਲੜਖੜਾਉਂਦਾ ਅਤੇ ਬਕਦਾ ਹੋਇਆ ਸ਼ਾਮੂ ਜਯਾ ਕੋਲ ਆ ਗਿਆ ਅਤੇ ਉਹਨੂੰ ਥੱਪੜ ਕੱਢ ਮਾਰਿਆ। ਉਹਨੇ ਉਹਨੂੰ ਲੱਤਾਂ ਨਾਲ, ਹੱਥਾਂ ਨਾਲ ਅਤੇ ਲਾਗੇ ਪਈਆਂ ਚੱਪਲਾਂ ਨਾਲ ਕੁੱਟਣਾ ਸ਼ੁਰੂ ਕਰ ਦਿਤਾ ਅਤੇ ਜਯਾ ਨੇ ਰੋਣ ਪਿਟਣ ਪਾ ਦਿੱਤਾ।..."ਨਿਰਲੱਜ ਰੰਡੀ...ਕੁੱਤੀ... ਕਿਸੇ ਨਾਲ ਵੀ ਸੌਣ ਲਈ ਤਿਆਰ ਐ...ਹਰਾਮਣ ਕਿਸੇ ਥਾਂ ਦੀ...ਮੈਂ ਬੋਲ ਗਿਆਂ ਤਾਂ ਕੀ ਹੋ ਗਿਆ ? ਕੀ ਤੂੰ ਕਿਸੇ ਨਾਲ ਹੀ ਸੌਂ ਜਾਏਂਗੀ ? ਹੰਢਾ ਲੈ ਯਾਰ ਨੂੰ ਘਰ ਵਿਚ ਰਖ ਕੇ। ਮੈਂ ਕੀ ਨਾਮਰਦ ਆਂ, ਹੀਜੜਾ ਆਂ ? ਤੇਰੇ ਲਈ ਮੈਂ ਮਰ ਗਿਆਂ ? ਬੇਕਾਰ ਹੋ ਗਿਐਂ ਕਿ ਨਾਮਰਦ ਹੋ ਗਿਐਂ ? ਸਾਲੀ ਗਾਂਡੂ ਛੋਕਰੀ... ਕੰਜਰੀ—" ਸ਼ਾਮੂ ਗਾਲ੍ਹਾਂ ਤੇ ਗਾਲ੍ਹਾਂ ਦੇ ਰਿਹਾ ਸੀ ਅਤੇ ਜਯਾ ਚੀਖ-ਚਿਹਾੜਾ ਪਾ ਰਹੀ ਸੀ...ਉਹਨੂੰ ਮੋੜਵੇਂ ਉੱਤਰ ਦੇ ਕੇ ਹੋਰ ਮਾਰ ਖਾ ਰਹੀ ਸੀ।

"ਜਾਹ ਮਰ ਪਰੇ ! ਤੂੰ ਕੀ ਕਰਨਾ ਮੇਰਾ ? ਸਾਲਿਆ, ਤੈਨੂੰ ਮਰਦ ਕੌਣ ਆਖਦੈ ? ਜਿਹੜਾ ਆਪਣੀ ਵਿਆਹੀ ਹੋਈ ਔਰਤ ਦੂਜਿਆਂ ਦੇ ਹਵਾਲੇ ਕਰਦੈ, ਉਹ ਮਰਦ ਕਾਹਦੈ ?"

"ਤੂੰ ਕਿਹੜੀ ਵਿਆਹੜ ਐਂ ? ਤੂੰ ਰੰਡੀ ਮੇਰੀ ਰਖੇਲ—"

"ਤਾਂ, ਮੈਂ ਹੁਣ ਤੈਨੂੰ ਰੰਡੀ ਬਣ ਕੇ ਈ ਦਿਖਾਵਾਂਗੀ ! ਤੂੰ ਜੋ ਕਰਨਾ ਉਹ ਕਰ ਲੈ। ਤੇਰਾ ਹੇਜ ਨੀਂ ਮਾਰਿਆ ਗਿਐ—"

"ਕੁੱਤੀਏ, ਤੈਨੂੰ ਜਿਉਂਦੀ ਨੂੰ ਮਾਰਦੈਂ—"

"ਮਾਰ ਦੇਖ, ਚੜ੍ਹ ਫਾਂਸੀ 'ਤੇ—"

"ਫਾਂਸੀ ਚੜ੍ਹ ਜਾਵਾਂਗਾ, ਪਰ ਤੈਨੂੰ ਤੇ ਤੇਰੇ ਯਾਰ ਨੂੰ ਨੀਂ ਛਡਦਾ।"

"ਯਾਰ ਕਿਹਨੂੰ ਆਖਦੈਂ ? ਤੂੰ ਈ ਤਿਆਰ ਕੀਤਾ ਉਹਨੂੰ ਮੇਰੇ ਪਿਛੇ—"

"ਮੈਂ ਤੈਨੂੰ ਉਹਨੂੰ ਹੰਢਾਉਣ ਲਈ ਤਾਂ ਨੀਂ ਆਖਿਆ ? ਮੈਂ ਮਰ ਗਿਆਂ ? ਤੂੰ ਉਹਨੂੰ ਨੇੜੇ ਕਿਉਂ ਆਉਣ ਦਿੱਤੇ ? ਤੂੰ ਉਹਦੇ ਨਾਲ ਸੁੱਤੀ ਕਿਉਂ ?—"

ਸ਼ਾਮੂ ਹੁਣ ਉਹਨੂੰ ਮਾਰ ਕੁਟ ਕੇ ਥਕ ਗਿਆ ਸੀ। ਉਹ ਹੁਣ ਸ਼ਾਂਤ ਹੋ ਗਿਆ। ਉਥੇ ਹੀ ਕੁਝ ਦੇਰ ਬੈਠਿਆਂ-ਬੈਠਿਆਂ ਉਹਦੀ ਅੱਖ ਲਗ ਗਈ।

ਜਯਾ ਥੋੜੀ ਦੇਰ ਪਿਛੋਂ ਉਠੀ। ਉਹਨੇ ਸਾੜ੍ਹੀ ਬਦਲੀ ਅਤੇ ਬਾਹਰ ਵਲ ਨਿਕਲ

ਟੁਰੀ। ਜਾਂਦਿਆਂ-ਜਾਂਦਿਆਂ ਉਹਨੇ ਇਕ ਖੂੰਜੇ ਵਿਚ ਸ਼ਾਮੂ ਨੂੰ ਕੁੱਤਿਆਂ ਵਾਕਰ ਪਏ ਦੇਖਿਆ ਅਤੇ ਉਹਨੇ ਉਹਦੇ ਉਪਰ ਥੁਕ ਸੁੱਟੀ...

ਸ਼ਾਮੂ ਨੂੰ ਜਯਾ ਉਤੇ ਪਹਿਲੇ ਦਿਨ ਜਿਹੜਾ ਗ਼ੁੱਸਾ ਆਇਆ ਸੀ, ਉਹ ਹੁਣ ਠੰਡਾ ਪੈ ਗਿਆ। ਚੰਦਰ ਦੇ ਦਿਤੇ ਹੋਏ ਪੈਸੇ ਖਤਮ ਹੋ ਗਏ ਸਨ, ਇਸ ਲਈ ਉਹ ਹੁਣ ਮੁੜ ਉਹਦੀ ਸਹਾਇਤਾ ਚਾਹੁੰਦਾ ਸੀ। ਚੰਦਰ ਵੀ ਨਿੱਤ ਉਸੇ ਤਰ੍ਹਾਂ ਆਉਂਦਾ ਜਾਂਦਾ ਸੀ। ਸ਼ਾਮੂ ਹੁਣ ਸਾਰੀਆਂ ਗੱਲਾਂ ਦਾ ਆਦੀ ਹੋ ਗਿਆ ਸੀ। ਉਹਨੂੰ ਹੁਣ ਕੇਵਲ ਇਕੋ ਗੱਲ ਉਤੇ ਗ਼ੁੱਸਾ ਆਉਂਦਾ ਸੀ। ਜਯਾ ਹੁਣ ਸ਼ਾਮੂ ਦੀ ਥਾਂ ਚੰਦਰ ਦਾ ਹੀ ਵਧੇਰੇ ਧਿਆਨ ਰੱਖਣ ਲਗ ਪਈ ਸੀ। ਚੰਦਰ ਨੇ ਉਹਨੂੰ ਕਿੰਨੀਆਂ ਹੀ ਚੀਜ਼ਾਂ ਵਸਤਾਂ ਲਿਆ ਦਿੱਤੀਆਂ ਸਨ। ਚੰਦਰ ਦੇ ਆਉਂਦਿਆਂ ਸਾਰ ਜਯਾ ਝੱਟਪਟ ਚਾਹ ਤਿਆਰ ਕਰ ਦੇਂਦੀ। ਪਰ ਸ਼ਾਮੂ ਦੇ ਆਉਣ ਤੇ ਉਹ ਸਟੋਵ ਹੀ ਨਾ ਜਲਾਉਂਦੀ। ਸ਼ਾਮੂ ਹੁਣ ਹੌਲੇ-ਹੌਲੇ ਸਭ ਕੁਝ ਬਰਦਾਸ਼ਤ ਕਰਨ ਲਗ ਪਿਆ ਸੀ। ਇਕ ਦਿਨ ਸ਼ਾਮੀਂ ਚੰਦਰ ਨੂੰ ਦੇਰ ਹੋ ਗਈ ਤਾਂ ਸ਼ਾਮੂ ਕੁਝ ਬੇਆਰਾਮੀ ਮਹਿਸੂਸ ਕਰਨ ਲਗ ਪਿਆ। ਉਹਨੇ ਜਯਾ ਨੂੰ ਆਖਿਆ—

"ਅਜੇ ਤਕ ਚੰਦਰ ਕਿਉਂ ਨੀਂ ਆਇਆ ?"

ਰਾਤ ਪੈ ਗਈ ਸੀ, ਚੰਦਰ ਦਾ ਕੋਈ ਪਤਾ ਨਹੀਂ ਸੀ। ਸ਼ਾਮੂ ਨੇ ਅੱਜ ਚੂਨਾਭੱਠੀ ਤੋਂ ਪਹਿਲੇ ਤੋੜ ਦੀ ਸ਼ਰਾਬ ਲਿਆਉਣ ਲਈ ਮਨ ਬਣਾਇਆ ਸੀ। ਚੰਦਰ ਦੇ ਆਉਣ ਤੇ ਉਹਨੇ ਪੈਸੇ ਲੈਣੇ ਸਨ। ਅੱਜ ਚੰਦਰ ਨੂੰ ਬੋਨਸ ਮਿਲਣਾ ਸੀ। ਜਯਾ ਵੀ ਬਾਰ-ਬਾਰ ਉਹਦਾ ਰਾਹ ਦੇਖ ਰਹੀ ਸੀ। ਉਹਨੇ ਸੋਚਿਆ ਸੀ ਰਾਤ ਦਾ ਸ਼ੋਅ ਉਹਦੇ ਨਾਲ ਜਾ ਕੇ ਦੇਖੇਗੀ...ਏਨੇ ਵਿਚ ਅਚਾਨਕ ਗੰਗਾ ਆ ਕੇ ਦਰਵਾਜ਼ੇ ਵਿਚ ਖਲੋ ਗਈ। ਉਹਨੂੰ ਦੇਖ ਕੇ ਜਯਾ ਅਤੇ ਸ਼ਾਮੂ ਦਾ ਦਿਲ ਧੜਕਣ ਲਗ ਪਿਆ।

ਉਹਦੇ ਚਿਹਰੇ ਉਪਰ ਚਿੰਤਾ ਦੇ ਚਿੰਨ੍ਹ ਸਾਫ਼ ਦਿਖਾਈ ਦੇਂਦੇ ਸਨ। ਕ੍ਰੋਧ ਵਿਚ ਉਹਦੇ ਹੋਠ ਕੰਬ ਰਹੇ ਸਨ। ਉਹ ਅਚਾਨਕ ਉਹਨਾ ਦੀ ਝੁੱਗੀ ਦੇ ਸਾਹਮਣੇ ਆ ਕੇ ਖਲੋ ਗਈ। ਉਹ ਕ੍ਰੋਧ ਵਿਚ ਆ ਕੇ ਜਯਾ ਵਲ ਦੇਖ ਰਹੀ ਸੀ ਤੇ ਅੰਤ ਬੋਲੀ—

"ਚੱਲ, ਘਰ—"

"ਮੈਂ ਨੀਂ ਜਾਂਦੀ—"

"ਮੈਂ ਤੈਨੂੰ ਲੈਣ ਆਈ ਆਂ—"

"ਮੈਂ ਨੀਂ ਆਉਂਦੀ।"

ਜਯਾ, ਇੰਜ ਨਾ ਆਖ ! ਤੇਰੀ ਚਿੰਤਾ ਵਿਚ ਮੇਰੀ ਜਾਨ ਸੁਕ ਗਈ—"

"ਮੇਰਾ ਕੋਈ ਫ਼ਿਕਰ ਨਾ ਕਰੋ—ਮੈਂ ਸੁਖੀ ਆਂ।"

"ਸੁਖੀ ! ਇਸ ਮੋਏ ਨਾਲ ਤੂੰ ਜ਼ਰੂਰ ਸੁਖੀ ਰਹੇਂਗੀ—"

"ਇਹਨੇ ਮੇਰੇ ਨਾਲ ਵਿਆਹ ਕੀਤੇ।"

"ਜਯਾ ਤੂੰ ਪਾਗਲ ਹੋ ਗਈ ਐਂ—"

"ਪਾਗਲ ਮੈਂ ਨੀਂ, ਤੂੰ ਐਂ, ਵੱਡੀ ਆਈ ਮੈਨੂੰ ਲੱਭਣ ਵਾਲੀ—ਜਿਹੜੇ ਰਾਹ ਆਈ ਐਂ ਉਸੇ ਰਾਹ ਚਲੀ ਜਾ।"

ਮਾਂ, ਧੀ ਦੀ ਇੰਜ ਵਾਰਤਾਲਾਪ ਚਲਦੀ ਰਹੀ। ਜਯਾ ਆਪਣੀ ਥਾਂ ਡਟੀ ਰਹੀ—ਮਾਂ ਨੂੰ ਉੱਤਰ ਦੇਂਦੀ ਰਹੀ। ਉਹਦਾ ਹਠ ਦੇਖ ਕੇ ਗੰਗਾ ਲਾਚਾਰ ਹੋ ਗਈ। ਹਨੇਰਾ ਪੈ ਗਿਆ ਸੀ ਉਹ ਚਲਣ ਲਈ ਤਿਆਰ ਹੋ ਗਈ। ਜਾਂਦਿਆਂ-ਜਾਂਦਿਆਂ ਉਸ ਆਖਿਆ,

"ਜਯਾ, ਪੁੱਤਰ, ਐਹ ਚੰਗੀ ਗੱਲ ਨੀਂ ! ਤੂੰ ਪਛਤਾਏਂਗੀ !"

"ਕੋਈ ਗੱਲ ਨੀਂ, ਤੂੰ ਹੁਣ ਜਾਹ—"

ਗੰਗਾ ਨਿਆਸਰਿਆਂ ਵਾਂਗ ਟੁਰ ਗਈ। ਉਹ ਮੁੜ-ਮੁੜ ਦੇਖਦੀ ਸੀ...ਉਹਦੇ ਸਾਹਾਂ ਵਿਚ ਵਧੇਰੇ ਤੇਜ਼ੀ ਅਤੇ ਗਰਮੀ ਸੀ—

ਦੀਵੇ ਜਲ ਗਏ ਸਨ, ਪਰ ਚੰਦਰ ਨਹੀਂ ਆਇਆ ਸੀ ! ਜਯਾ ਹੋਰ ਬੇਚੈਨ ਹੋ ਰਹੀ ਸੀ। ਉਹਦੇ ਕੋਲੋਂ ਰਿਹਾ ਨਾ ਗਿਆ, ਉਸ ਆਖਿਆ,

"ਸ਼ਾਮਿਆ, ਜ਼ਰਾ ਟੇਸਣ 'ਤੇ ਦੇਖ ਆ !—"

ਸ਼ਾਮੂ ਚੁਪ ਕਰਕੇ ਚਲਾ ਗਿਆ ਅਤੇ ਥੋੜ੍ਹੀ ਦੇਰ ਪਿਛੋਂ ਪੈਰ ਘਸੀਟਦਾ ਹੋਇਆ ਆ ਗਿਆ।

"ਮਿਲਿਐ, ਚੰਦਰ ?"

"ਹੁਣ ਕਿਥੋਂ ਮਿਲਣੈ ? ਉਹ ਚਲਾ ਗਿਆ ਉੱਤੇ..." ਸ਼ਾਮੂ ਨੇ ਮੂੰਹ ਬਣਾਉਂਦਿਆਂ ਆਖਿਆ।

"ਮਤਲਬ !"

"ਮਤਲਬ ਕੀ ? ਰੋਣ ਧੋਣ ਦੀ ਲੋੜ ਨੀਂ—ਉਹ ਤੇਰਾ ਭਰਾ ਥੋੜ੍ਹਾ ਸੀ...ਮਰ ਗਿਐ, ਸਾਨੂੰ ਸੂਤਕ ਨੀਂ ਲਗਦਾ। ਰੇਲਵੇ ਫਾਟਕ ਤੇ ਗੱਡੀ ਹੇਠ ਆ ਗਿਆ, ਥਾਂ ਏ ਮਰ ਗਿਐ...ਟੇਸਣ 'ਤੇ ਭਈਏ ਨੇ ਦੱਸਿਆ। ਲੋਥ ਪੁਲਸ ਲੈ ਗਈ ਐ।"

ਜਯਾ ਉਥੇ ਦੀ ਉਥੇ ਹੀ ਖੜੀ ਰਹਿ ਗਈ, ਉਸ ਲੜਖੜਾ ਕੇ ਮੰਜੀ ਉਪਰ ਡਿਗ ਪਈ। ਉਹਦੇ ਮੂੰਹ 'ਚੋਂ ਕੋਈ ਸ਼ਬਦ ਨਹੀਂ ਨਿਕਲ ਰਿਹਾ ਸੀ—ਅੱਖਾਂ 'ਚੋਂ ਤ੍ਰਿਪ ਤ੍ਰਿਪ ਹੰਝੂ 'ਚੋਂ ਰਹੇ ਸਨ।

"ਰੰਡੀਏ, ਤੈਨੂੰ ਰੋਣਾ ਕਿਸ ਗਲ ਦਾ ਆ ਗਿਐ।"

ਜਯਾ ਨੇ ਸ਼ਾਮੂ ਦੇ ਇਹ ਸ਼ਬਦ ਸੁਣੇ ਹੀ ਨਹੀਂ...ਉਹ ਕੁਝ ਨਾ ਬੋਲੀ। ਇਕ ਖੂੰਜੇ ਵਿਚ ਪਏ ਚੰਦਰ ਦੇ ਬੂਟਾਂ ਵਲ ਉਹ ਲਗਾਤਾਰ ਦੇਖ ਰਹੀ ਸੀ।

ਬਰਸਾਤ ਜ਼ੋਰਾਂ ਤੇ ਸੀ। ਬੰਬਈ ਵਿਚ ਮੋਹਲੇਧਾਰ ਵਰਖਾ ਹੋ ਰਹੀ ਸੀ। ਮਾਹੀਮ ਦੀ ਖਾੜੀ ਵਿਚ ਅਰਬ ਸਾਗਰ ਤੋਂ ਸਿਧੀਆ ਛੱਲਾਂ ਆਉਂਦੀਆਂ ਸਨ ਅਤੇ ਝੁਗੀਆਂ ਨਾਲ ਟਕਰਾ ਕੇ ਅੱਗੇ ਵਧ ਜਾਂਦੀਆਂ ਸਨ। ਪੰਜਾਂ ਦਸਾਂ ਮਿੰਟਾਂ ਵਿਚ ਕਿੰਨੀਆਂ ਹੀ ਝੁੱਗੀਆਂ ਢਹਿ-ਢੇਰੀ ਹੋ ਜਾਂਦੀਆਂ ਸਨ। ਕਈਆਂ ਦੇ ਛੱਪਰ ਉਡ ਜਾਂਦੇ ਸਨ। ਖਾੜੀ ਵਿਚ ਹੜ੍ਹਾਂ ਦਾ ਪਾਣੀ ਜ਼ੋਰ-ਜ਼ੋਰ ਦੀਆਂ ਛੱਲਾਂ ਮਾਰਦਾ ਹੋਇਆ ਆ ਵੜਦਾ ਅਤੇ ਕਈਆਂ ਝੁੱਗੀਆਂ ਵਿਚ ਗੋਡੇ-ਗੋਡੇ ਜਾਂ ਲਕ-ਲਕ ਪਾਣੀ ਚਾਰ-ਚਾਰ ਦਿਨ ਖਲੋਤਾ ਰਹਿੰਦਾ। ਘੋੜਬੰਦਰ ਸੜਕ ਦੀ ਪੱਥਰਾਂ ਦੀ ਦੀਵਾਰ

ਨਾਲ ਪਾਣੀ ਦੀਆਂ ਲਹਿਰਾਂ ਟਕਰਾਉਂਦੀਆਂ ਸਨ । ਸੜਕ ਤੇ ਜਾਣ ਵਾਲੀਆਂ ਗੱਡੀਆਂ ਅਤੇ ਰਾਹੀ ਪਾਣੀ ਨੂੰ ਦੇਖਕੇ ਘਬਰਾ ਜਾਂਦੇ ਸਨ । ਮਾਹੀਮ ਦੀ ਖਾੜੀ ਵਿਚ ਇਕ ਨਵਾਂ ਚਾਉ ਚੜ੍ਹਿਆ ਹੋਇਆ ਸੀ ।

ਪ੍ਰਚੰਡ ਲਹਿਰਾਂ ਦੇ ਬਾਵਜੂਦ ਘੋੜਬੰਦਰ ਸੜਕ ਦੇ ਇਕ ਪਾਸੇ ਦੋ ਹਸਤੀਆਂ ਉਸੇ ਤਰ੍ਹਾਂ ਵਿਹਲਿਆਂ ਬੈਠੀਆਂ ਹੋਈਆਂ ਸਨ । ਇਕ ਸੀ ਬੁੱਢਾ ਸਰਜੂ ਮਾਹੀਗੀਰ ਅਤੇ ਦੂਜਾ ਲੰਙਾ ਕਿਸ਼ਨ । ਦੋਹਾਂ ਦੇ ਹੱਥਾਂ ਵਿਚ ਕੁੰਡੀਆਂ ਸਨ । ਤਨ ਉਪਰ ਮੋਮੀ ਕਪੜੇ ਅਤੇ ਸਿਰ ਉਪਰ ਮੋਮੀ ਟੋਪੀਆਂ । ਸਰਜੂ ਨਿੱਤ ਪੀਂਦਾ ਸੀ । ਬਰਸਾਤ ਵਿਚ ਬਿਨਾਂ ਪੀਤੇ ਬਾਹਰ ਨਿਕਲਣਾ ਉਹਦੇ ਲਈ ਅਸੰਭਵ ਸੀ । ਉਹ ਜਿੰਨੀ ਮਰਜ਼ੀ ਪੀ ਲਵੇ, ਉਹਦੇ ਪੈਰ ਨਹੀਂ ਉਖੜਦੇ ਸਨ ਉਹਦੀ ਜ਼ਬਾਨ ਥਥਲਾਉਂਦੀ ਨਹੀਂ ਸੀ । ਕੇਵਲ ਉਹ ਵਧੇਰੇ ਬੋਲਣ ਲਗ ਪੈਂਦਾ ਸੀ । ਹੁਣ ਵੀ ਉਹ ਖਾੜੀ ਦੀਆਂ ਲਹਿਰਾਂ ਦੇ ਫਵਾਰੇ ਆਪਣੇ ਤਨ ਉਪਰ ਬਰਦਾਸ਼ਤ ਕਰਦਾ ਹੋਇਆ ਉੱਚੀ-ਉੱਚੀ ਬਕਵਾਸ ਕਰ ਰਿਹਾ ਸੀ । ਝੱਖੜ ਦੇ ਕਾਰਨ ਉਹਦੀਆਂ ਸਾਰੀਆਂ ਗੱਲਾਂ ਸੁਣਾਈ ਨਹੀਂ ਦੇ ਰਹੀਆਂ ਸਨ । ਉਹਦੀਆਂ ਨਜ਼ਰਾ ਪਾਣੀ ਦੀਆਂ ਲਹਿਰਾਂ ਉੱਪਰ ਸਨ ਅਤੇ ਕੰਨ ਸਰਜੂ ਦੀਆਂ ਗੱਲਾਂ ਵਲ ਲਗੇ ਹੋਏ ਸਨ । ਸਰਜੂ ਪਿਆਕ ਬੀਤੀਆਂ ਗੱਲਾਂ ਯਾਦ ਕਰ ਰਿ ਾ ਸੀ । ਉਹ ਬੋਲ ਰਿਹਾ ਸੀ—

"ਕੀ ਦੱਸਾਂ ਤੈਨੂੰ ਲੰਗੜਿਆ, ਮੇਰਾ ਦਾਦਾ ਖਾੜੀ ਵਿਚ ਵੱਡਾ ਹੋਇਆ । ਦਾਦੇ ਦਾ ਜਨਮ ਹੀ ਇਥੇ ਹੋਇਆ ਸੀ । ਜਿਸ ਸਾਲ ਤੁੱਕਾ ਰਾਮ ਦੀ ਕਿਸ਼ਤੀ ਡੁੱਬੀ ,ਸੀ ਉਸੇ ਸਾਲ ਉਹ ਪਝੱਤਰ ਸਾਲਾਂ ਦਾ ਹੋ ਕੇ ਮੋਇਆ ਸੀ । ਅਸੀਂ ਇਸੇ ਖਾੜੀ ਵਿਚ ਕਿਲ੍ਹੇ ਤੋਂ ਪਰੇ ਰਹਿੰਦੇ ਸਾਂ । ਉਦੋਂ ਇਹ ਝੁੱਗੀਆਂ ਨਹੀਂ ਸਨ । ਅਸੀਂ ਸਾਰੇ ਮਾਹੀਗੀਰ ਦੀ ਖਾੜੀ ਵਿਚ ਰਹਿੰਦੇ ਸਾਂ । ਉਦੋਂ ਮਾਹੀਮ ਦਾ ਕਿਲ੍ਹਾ ਵੀ ਨਹੀਂ ਸੀ ਢੱਠਾ, ਲੰਗੜਿਆ ! ਉਦੋਂ ਲੋਕਾਂ ਵਿਚ ਅਪਣੱਤ ਦਾ ਅਹਿਸਾਸ ਹੁੰਦਾ ਸੀ । ਅਸੀਂ ਇਸ ਖਾੜੀ ਦੇ ਮਾਲਕ ਸਾਂ ਮਾਲਕ । ਇਸ ਦਰਿਆ ਵਿਚ ਅਸੀਂ ਅਨੇਕਾਂ ਪ੍ਰਕਾਰ ਦੀਆਂ ਖੇਡਾਂ ਖੇਡਦੇ ਸਾਂ । ਸਾਡੇ ਅੰਗਾ ਸਾਕਾਂ ਦੀਆਂ ਇਸਤ੍ਰੀਆਂ ਸੋਨੇ ਨਾਲ ਲੱਦੀਆਂ ਹੋਈਆਂ ਸਨ ! ਪਰ ਦਿਨ ਫਿਰ ਗਏ । ਮਾਹੀਗੀਰਾਂ ਦੀ ਉਹ ਹਾਲਤ ਨਾ ਰਹੀ । ਉਦੋਂ ਦਾਰੂ ਕੌਣ ਨੀਂ ਸੀ ਪੀਂਦਾ ? ਜਿਸ ਨੇ ਬ੍ਰਾਂਡੀ ਦਾ ਪੈਗ ਨਹੀਂ ਪੀਤਾ ਉਹ ਮਾਹੀਗੀਰ ਕਾਹਦਾ ? ਉਦੋਂ ਨਵਸਾਗਰ ਦੀ ਦੇਸੀ ਸ਼ਰਾਬ ਨਹੀਂ ਸੀ ਹੁੰਦੀ...ਵਲਾਇਤੀ ਮਿਲਦੀ ਸੀ...ਇਹ ਸਰਜੂ ਕਿਸੇ ਟੈਮ ਵਲਾਇਤੀ ਸ਼ਰਾਬ ਨਾਲ ਨ੍ਹਾਂਦਾ ਰਿਹਾ ਐ...ਪਰ ਤੈਨੂੰ ਇਕ ਗੱਲ ਦਸਦਾਂ, ਲੰਗੜਿਆ, ਦਾਰੂ ਪੀਣ ਨਾਲ ਮੈਂ ਇੰਜ ਮੁਥਾਜ ਨੀਂ ਸੀ ਬਣਿਆ । ਖਾੜੀ ਦਾ ਕੋਈ ਵੀ ਮਾਹੀਗੀਰ ਦਾਰੂ ਪੀਤੇ ਬਿਨਾਂ ਨੀਂ ਸੀ ਰਹਿੰਦਾ । ਦਾਰੂ ਕੋਈ ਮਾੜੀ ਚੀਜ਼ ਨੀਂ; ਦਾਰੂ ਨਾਲੋਂ ਵਧ ਖਰਾਬ ਚੀਜ਼ਾਂ ਜਗ ਵਿਚ ਹੈਗੀਆਂ । ਰੰਡੀਬਾਜੀ ਪਹਿਲੀ ਖਰਾਬ ਚੀਜ਼ ! ਜਿਹੜਾ ਰੰਡੀ-ਬਾਜੀ ਵਿਚ ਪੈ ਗਿਆ ਉਹਦਾ ਸਤਿਆਨਾਸ ਹੋ ਗਿਆ । ਇਸ ਖਾੜੀ ਵਿਚ ਰੰਡੀਬਾਜੀ ਦੇ ਅੱਡੇ ਹੈਗੇ ਨੇ, ਉਨ੍ਹਾਂ ਦਾ ਕੋਈ ਕੀ ਕਰ ਸਕਦੈ ? ਇਥੋਂ ਦੀਆਂ ਸਾਰੀਆਂ ਰੰਡੀਆਂ ਨਿਕਲ ਗਈਆਂ ਤੇ ਉਸ ਤੋਂ ਪਿਛੋਂ ਇਹ ਘਰ ਬਸ ਗਏ । ਧਰਤੀ

ਨੂੰ ਵਿਹਲ ਮਿਲ ਗਈ। ਖ਼ੁਦ ਮੇਰੀ ਔਰਤ ਸਿਖਰ ਦੁਪਹਿਰੀਂ ਆਪਣੇ ਦਿਓਰ ਨਾਲ ਖੇਹ ਖਾਣ ਲੱਗ ਪਈ; ਮੈਂ ਉਦੋਂ ਦਰਿਆ 'ਤੇ ਗਿਆ ਹੁੰਦਾ ਸਾਂ। ਮੇਰਾ ਘਰ ਉੱਜੜ ਗਿਆ। ਦੁਨੀਆਂ ਵਿਚ ਸਭ 'ਤੇ ਭਰੋਸਾ ਰਖ ਲਈਂ ਲੰਗੜਿਆ ਪਰ ਤੀਵੀਂ ਦਾ ਵਸਾਹ ਕਦੇ ਨਾ ਖਾਈਂ..."

ਸਰਜੂ ਉੱਚੀ-ਉੱਚੀ ਬੋਲ ਰਿਹਾ ਸੀ। ਕਿਸ਼ਨ ਨੂੰ ਕੁਝ ਘਟ ਸੁਣਾਈ ਦੇ ਰਿਹਾ ਸੀ। ਅੰਤਮ ਵਾਕ ਉਹਨੇ ਚੰਗੀ ਤਰ੍ਹਾਂ ਸੁਣਿਆ, ਅਤੇ ਉਹਨੂੰ ਦਯਾ ਦੀ ਯਾਦ ਆ ਗਈ। ਸਰਜੂ ਆਖਦਾ ਤਾਂ ਸੱਚ ਹੈ। ਸਾਲੀ ਐਡੀ ਵੱਡੀ ਕੁੜੀ। ਮੇਰੇ ਨਾਲ ਐਨਾ ਉਹਦਾ ਪਿਆਰ ਸੀ। ਪਰ ਅਖੀਰ ਆਪਣੀ ਜਾਤ 'ਤੇ ਹੀ ਗਈ...ਬੇਈਮਾਨ ਔਲਾਦ...

ਉਸੇ ਸਮੇਂ ਘੋੜਬੰਦਰ ਸੜਕ ਦੇ ਨਾਲੇ ਉਤੇ ਪੁਲੀਸ ਨੇ ਇਕ ਟੈਕਸੀ ਰੋਕ ਲਈ। ਉਹਦੀ ਤਲਾਸ਼ੀ ਸ਼ੁਰੂ ਹੁੰਦਿਆਂ ਸਾਰ ਟੈਕਸੀ ਵਿਚੋਂ ਪਿਛੇ ਬੈਠੇ ਇਕ ਆਦਮੀ ਨੇ ਇਕ ਭਰੀ ਹੋਈ ਬੋਰੀ ਸੜਕ ਦੇ ਇਕ ਪਾਸੇ ਖਿੜਕੀ ਖੋਹਲ ਕੇ ਸੁੱਟ ਦਿੱਤੀ। ਸਰਜੂ ਦਾ ਧਿਆਨ ਉਧਰ ਲੱਗਾ ਹੋਇਆ ਸੀ। ਹੱਥ ਵਿਚਲੀ ਕੁੰਡੀ ਛੱਡ ਕੇ ਸਰਜੂ ਬੋਰੀ ਵਲ ਨਸਿਆ ਅਤੇ ਬੋਰੀ ਚੁਕ ਲਈ। ਮੀਂਹ ਜ਼ੋਰ ਦਾ ਪੈ ਰਿਹਾ ਸੀ। ਮੋਟਰਾਂ ਦੀ ਆਵਾਜਾਈ ਕੁਝ ਘਟ ਗਈ ਸੀ। ਨਾਲੇ ਤੋਂ ਸਿਪਾਹੀ ਚਿੱਲਾਇਆ, "ਸਰਜੂ, ਬੋਰੀ ਹੇਠਾਂ ਸੁੱਟ ਦੇ! ਤੈਨੂੰ ਨੀ ਪਕੜ ਲੈਣਗੇ, ਸਾਲਿਆ!" ਉਸੇ ਵੇਲੇ ਸਰਜੂ ਨੇ ਬੋਰੀ ਟੈਕਸੀ ਕੋਲ ਸੁੱਟ ਦਿੱਤੀ—ਪਰ ਜਾਂਦਿਆਂ-ਜਾਂਦਿਆਂ ਉਹਨੇ ਇਕ ਚਪਟੀ ਜਿਹੀ ਬੋਤਲ ਖਿਸਕਾ ਲਈ। ਉਹ ਸਿੱਧਾ ਕਿਸ਼ਨ ਕੋਲ ਆ ਕੇ ਆਖਣ ਲਗਾ,

"ਦੇਖ ਸਾਲਿਆ, ਵਲਾਇਤ ਦੀ ਦਾਰੂ ਦੀ ਗੱਲ ਛੇੜੀ ਸੀ—ਦੇਵੀ ਮਾਂ ਨੇ ਬੋਤਲ ਸਾਹਮਣੇ ਲਿਆ ਕੇ ਰਖ ਦਿੱਤੀ।" ਮੀਂਹ ਵਿਚ ਭਿਜਦਾ ਹੋਇਆ, ਸਰਜੂ, ਦੇਵੀ ਮਾਂ ਦੇ ਮੰਦਰ ਵਲ, ਹੱਥ ਜੋੜ ਕੇ ਖਲੋਤਾ ਹੋਇਆ ਸੀ। ਉਹਦੀ ਕੁੰਡੀ ਪਾਣੀ ਦੀਆਂ ਲਹਿਰਾਂ ਵਿਚ ਰੁੜ੍ਹ ਗਈ ਸੀ। ਏਨੀ ਦੇਰ ਰੁਕ ਕੇ ਵੀ ਕਿਸ਼ਨ ਨੂੰ ਕੁਝ ਨਹੀਂ ਸੀ ਲਭਿਆ। ਉਹ ਵੀ ਦੁੱਖੀ ਹੋ ਰਿਹਾ ਸੀ। ਸਾਲੇ ਮੀਂਹ ਵਿਚ ਭਿੱਜਣ ਨਾਲੋਂ ਤਾਂ ਘਰ ਜਾ ਕੇ ਆਰਾਮ ਕਰਨਾ ਚੰਗਾ ਏ। ਗੰਗਾ ਹੁਣ ਘਰ ਆ ਗਈ ਹੋਵੇਗੀ। ਉਹ ਸਰਜੂ ਨੂੰ ਆਖਣ ਲੱਗਾ,

"ਚਲ ਸਰਜੂ, ਅੱਜ ਜ਼ਰਾ ਟੈਮ ਨਾਲ ਘਰ ਚੱਲੀਏ।"

"ਚੱਲ ਚੱਲੀਏ! ਕੀ ਮੇਰੀ ਝੁੱਗੀ 'ਤੇ ਚੱਲੇਂਗਾ? ਚਲ ਬੋਤਲ ਖਾਲੀ ਕਰ ਲਈਏ। ਸਾਲੀ ਚੰਗੀ ਕੰਪਨੀ ਦੀ ਹੱਥ ਲੱਗੀ ਐ, ਚੱਲ ਛੇਤੀ ਕਰ!"

ਕਿਸ਼ਨ ਦੇ ਮੂੰਹ ਵਿਚ ਕਦੋਂ ਦਾ ਪਾਣੀ ਆਇਆ ਹੋਇਆ ਸੀ। ਉਹਨੇ ਪਾਣੀ ਵਿਚੋਂ ਸਰਰ ਕਰਕੇ ਕੁੰਡੀ ਖਿੱਚੀ ਅਤੇ ਝਟਪਟ ਬੋਲਿਆ, "ਚੱਲ।"

ਸਰਜੂ ਨੇ ਖੁਸ਼ੀ ਵਿਚ ਸਿਰ ਤੋਂ ਟੋਪ ਲਾਹ ਲਿਆ ਅਤੇ ਬੋਤਲ ਉਹਦੇ ਵਿਚ ਰੱਖ ਲਈ। ਨੰਗੇ ਸਿਰ ਭਿਜਦਾ ਹੋਇਆ ਉਹ ਜਾ ਰਿਹਾ ਸੀ। ਚਾਰ ਕਦਮ ਚੱਲ ਕੇ ਜਿਵੇਂ ਉਹਨੂੰ ਕਿਸੇ ਚੀਜ਼ ਦੀ ਯਾਦ ਆ ਗਈ, ਉਹ ਰੁਕ ਗਿਆ; ਅਤੇ ਕਿਸ਼ਨ ਦੀ ਪਿੱਠ ਉਪਰ ਹੱਥ ਰੱਖ ਕੇ ਬੋਲਿਆ—

"ਲੰਗੜਿਆ, ਜ਼ਰਾ ਐਧਰ ਧਿਆਨ ਕਰ—"

ਕਿਸ਼ਨ ਖੜਾ ਹੋ ਗਿਆ। ਦੋਵੇਂ ਹੱਥਾਂ ਦਾ ਭਾਰ ਲਈ ਉਪਰ ਪਾ ਕੇ ਉਹ ਪ੍ਰਸ਼ਨਨਾਰਥਕ ਮੁਦ੍ਰਾ ਵਿਚ ਸਰਜੂ ਦੇ ਸਾਹਮਣੇ ਖਲੋ ਗਿਆ।

"ਤੇਰੀ ਕੁੜੀ ਦਾ ਕੋਈ ਥਹੁ ਪਤੇ ਲਗੈ ?"

"ਕੋਈ ਨੀਂ।"

"ਲਗੇ ਕਿਵੇਂ ! ਚਲਾਕ ਜਾਤ ਐ। ਮੇਰੀ ਸੁਣ ! ਜਿਥੇਂ ਮੈਂ ਆਖਦਾਂ ਉਥੇ ਜਾ ਕੇ ਦੇਖ..."

"ਕਿਥੇ ?"

"ਰੇਲਵੇ ਯਾਰਡ ਵਿਚ। ਉਹ ਸਾਲੀ ਮਾਲ ਗੱਡੀਆ ਦੇ ਪੁਰਾਣੇ ਖਾਲੀ ਡੱਬਿਆਂ ਵਿਚ ਧੰਦਾ ਕਰਦੀ ਐ !"...ਮੈਂ ਕਲ੍ਹ ਉਹਨੂੰ ਆਪਣੀਆ ਅੱਖਾ ਨਾਲ ਦੇਖਿਐ... ਜਾਹ ਰੰਡੀ ਨੂੰ ਗਲੋਂ ਫੜ ਕੇ ਲਿਆ—"

"ਸਰਜੂ ਬਾਬਾ, ਕੀ ਐਹ ਸੱਚ ਐ ?"

"ਮੈਂ ਕੋਈ ਝੂਠ ਨੀਂ ਬੋਲਦਾ, ਲੰਗੜਿਆ।"

"ਤਾਂ ਮੈਨੂੰ ਜਾਣ ਦੇ ! ਬੱਚਿਆਂ ਦੀ ਮਾਂ ਨੂੰ ਐਹ ਗੱਲ ਦਸਣੀ ਚਾਹੀਦੀ ਐ।"

ਕਿਸ਼ਨ ਮੁੜ ਉਥੇ ਰੁਕਿਆ ਨਹੀਂ—ਉਹ ਝਟਪਟ ਝੁੱਗੀ ਵਿਚ ਆਇਆ। ਗੰਗਾ। ਗੰਗਾ ਨੇ ਚੁਲ੍ਹਾ ਤਪਾਇਆ ਹੋਇਆ ਸੀ। ਰਤਨ ਤੇ ਸਾਅਬੂ ਰੋਟੀ ਖਾਣ ਬੈਠੇ ਹੋਏ ਸਨ...ਭੀਖਾ ਉਥੇ ਨਹੀਂ ਸੀ। ਭਿੱਜ ਕੇ ਕੁੱਕੜ ਬਣਿਆ ਹੋਇਆ ਕਿਸ਼ਨ ਝੁੱਗੀ ਵਿਚ ਆ ਕੇ ਗੰਗਾ ਨੂੰ ਆਖਣ ਲੱਗਾ,

"ਬੱਚਿਆਂ ਦੀ ਮਾ ! ਤੇਰੀ ਕੁੜੀ ਦਾ ਪਤਾ ਲੱਗ ਗਿਐ, ਪੇਂਟਰ ਨਾਲ ਰੇਲਵੇ ਯਾਰਡ ਵਿਚ ਰਹਿ ਰਹੀ ਐ...ਉਹਨੂੰ ਲੈ ਆ—ਜੇ ਮੈਂ ਗਿਆ ਤਾਂ ਉਹ ਆਏਗੀ ਨੀਂ। ਪੇਂਟਰ ਮੇਰੀ ਪਰਵਾਹ ਨੀਂ ਕਰੇਗਾ—"

ਉਸੇ ਵੇਲੇ ਗੰਗਾ ਖਾਰ ਦੇ ਰੇਲਵੇ ਯਾਰਡ ਵਲ ਚਲ ਨਿਕਲੀ। ਕਸਾਈਖਾਨੇ ਦੇ ਪਿਛਲੇ ਪਾਸਿਓਂ ਉਹ ਰੇਲਵੇ ਲਾਇਨ 'ਤੇ ਚੜ੍ਹ ਗਈ ਅਤੇ ਪਟੜੀ ਦੇ ਇਕ ਪਾਸੇ ਹੋ ਕੇ ਚਲ ਪਈ। ਨੌਪਾਡ ਦੀ ਮੁਸਲਮਾਨ ਬਸਤੀ ਪਿਛੇ ਰਹਿ ਗਈ ਸੀ। ਹੁਣ ਵਾਂਦਰਾ ਦੀ ਸ਼ਮਸ਼ਾਨ ਭੂਮੀ ਆ ਗਈ ਸੀ। ਕੋਈ ਮੁਰਦਾ ਸੜ ਰਿਹਾ ਸੀ। ਉਧਰ ਦੇਖ ਕੇ ਗੰਗਾ ਨੇ ਹੱਥ ਜੋੜ ਲਏ। ਸਾਹਮਣੇ ਖਾਰ ਰੇਲਵੇ ਯਾਰਡ ਸੀ। ਕੋਲਿਆਂ ਦੇ ਪਹਾੜਾਂ ਜਿਡੇ ਢੇਰ ਲਗ ਰਹੇ ਸਨ। ਇਕ ਖਲੋਤਾ ਹੋਇਆ ਇੰਜਣ ਧੂਆਂ ਛਡ ਰਿਹਾ ਸੀ। ਰੇਲਵੇ ਦੇ ਪੁਰਾਣੇ ਸਲੀਪਰ ਐਧਰ ਉਧਰ ਖਿੰਡੇ ਹੋਏ ਸਨ। ਕਈ ਵਿਚੋਂ ਟੁੱਟੇ ਹੋਏ ਸਨ। ਕਈ ਲਾਇਨਾਂ ਉਪਰ ਪੁਰਾਣੇ ਡੱਬੇ ਖਲੋਤੇ ਹੋਏ ਸਨ। ਕਈ ਸਾਲਾਂ ਤੋਂ ਉਹ ਉਥੇ ਹੀ ਖਲੋਤੇ ਹੋਏ ਸਨ। ਉਹਨਾਂ ਦਾ ਰੰਗ ਫਿੱਕਾ ਪੈ ਗਿਆ ਸੀ ਅਤੇ ਪਹੀਆਂ ਵਿਚ ਝਾੜੀਆਂ ਫਸੀਆਂ ਹੋਈਆਂ ਸਨ। ਆਸੇ ਪਾਸੇ ਕੋਈ ਚਾਨਣ ਨਹੀਂ ਸੀ। ਸੁੰਨਸਾਨ ਵਾਤਾਵਰਣ। ਕੇਵਲ ਦੂਰੋਂ ਇੰਜਣ ਦੀਆਂ ਸੀਟੀਆਂ ਅਤੇ ਪਫ ਪਫ ਕਰਕੇ ਨਿਕਲਣ ਵਾਲੀ ਭਾਫ ਦੀ ਆਵਾਜ਼ ਆ ਰਹੀ ਸੀ। ਗੰਗਾ ਰੁਕ

ਗਈ। ਉਹ ਉਸ ਲੰਬੇ ਚੌੜੇ ਯਾਰਡ ਵਿਚ ਚਾਰੇ ਪਾਸੇ ਬੜੇ ਧਿਆਨ ਨਾਲ ਦੇਖ ਰਹੀ ਸੀ। ਕਿਧਰੇ-ਕਿਧਰੇ ਬਿਜਲੀ ਦੀਆਂ ਮੱਧਮ ਬੱਤੀਆਂ ਦੀ ਰੋਸ਼ਨੀ ਸੀ। ਉਸ ਰੋਸ਼ਨੀ ਵਿਚ ਦਿਖਾਈ ਦੇ ਰਹੇ ਉਹ ਬੇਕਾਰ ਡੱਬੇ ਬੜੇ ਅਜੀਬ ਲਗ ਰਹੇ ਸਨ। ਗੰਗਾ ਨੂੰ ਲੱਗਾ ਜਿਵੇਂ ਸਰਜੂ ਨੇ ਉਹਦੇ ਪਤੀ ਨੂੰ ਉਂਝੇ ਕਹਿ ਦਿੱਤਾ ਹੈ। ਇਸ ਭਿਆਨਕ ਥਾਂ ਤੇ ਕੋਈ ਕਿਵੇਂ ਰਹਿਣ ਲਈ ਆਵੇਗਾ ?...ਅਤੇ ਏਨੇ ਨੂੰ ਪਰੇ ਇਕ ਦੂਜੇ ਨਾਲ ਜੁੜ ਕੇ ਖਲੋਤੇ ਹੋਏ ਦੋ ਡੱਬਿਆਂ ਵਿਚੋਂ ਇਕ ਆਦਮੀ ਦਬੇ ਪੈਰੀਂ ਬਾਹਰ ਆਇਆ। ਉਹਦੇ ਪਿਛੇ ਇਕ ਹੋਰ ਆਦਮੀ ਬਾਹਰ ਨਿਕਲਿਆ। ਉਹ ਦੋਵੇਂ ਗੰਗਾ ਵਲ ਆ ਰਹੇ ਸਨ। ਗੰਗਾ ਉਹਨਾਂ ਨੂੰ ਦੇਖ ਕੇ ਡਰ ਗਈ ਅਤੇ ਆਪਣੀ ਥਾਂ ਤੇ ਖਲੋ ਗਈ। ਉਹ ਆਦਮੀ ਗੰਗਾ ਕੋਲ ਆ ਗਏ। ਉਹਨਾਂ ਨੇ ਨਿੰਮ੍ਹੇ ਚਾਨਣ ਵਿਚ ਗੰਗਾ ਨੂੰ ਪਛਾਨਣ ਦੀ ਕੋਸ਼ਿਸ਼ ਕੀਤੀ। ਇਕ ਦੂਜੇ ਆਦਮੀ ਨੂੰ ਧੁਸ ਮਾਰ ਕੇ ਜ਼ਰਾ ਉੱਚੀ ਆਵਾਜ਼ ਵਿਚ ਆਖਣ ਲੱਗਾ, "ਕੋਈ ਨਵਾਂ ਮਾਲ ਜਾਪਦੈ !"

"ਹੈ ਤਾਂ ਬੁੱਢੀ।"

"ਪਰ ਮਾਲ ਚੰਗੈ...ਦੇਖ ਤਾਂ...ਪੁੱਛ, ਹੈ ਸਲਾਹ ਤਾ—"

"ਅਜੇ ਹੋਰ ਜ਼ੋਰ ਹੈ ਬਾਕੀ ?"

"ਸਾਲਿਆ ਮੈਂ ਤੇਰੇ ਵਰਗਾ ਕਮਜ਼ੋਰ ਆਂ ਕੋਈ ? ਮੈਂ ਤਾ ਇਕ ਰਾਤ ਵਿਚ... ਪੁੱਛ ਜੇ ਆਉਂਦੀ ਐ—" ਅਤੇ ਇੰਜ ਆਖ ਕੇ ਉਹ ਘੋੜੇ ਵਾਂਗ ਹਿਣਹਣਾਇਆ !

ਗੰਗਾ ਸਭ ਕੁਝ ਸੁਣ ਰਹੀ ਸੀ। ਉਹ ਸਭ ਕੁਝ ਸਮਝ ਗਈ ਸੀ ਅਤੇ ਘਬਰਾ ਗਈ। ਪਰ ਉਹ ਝਟਪਟ ਆਪਣੇ ਆਪ ਨੂੰ ਸੰਭਾਲਦੀ ਹੋਈ ਇਕ ਪਾਸੇ ਹੋ ਗਈ। ਇਕ ਟੁਟੇ ਹੋਏ ਡੱਬੇ ਪਿਛੇ ਛੁਪ ਕੇ ਉਹ ਖਲੋ ਗਈ। ਉਹ ਦੋਵੇਂ ਆਦਮੀ ਉਹਦੇ ਵਲ ਦੇਖਦੇ-ਦੇਖਦੇ ਅੱਗੇ ਨਿਕਲ ਗਏ। ਉਹਨਾਂ ਨੇ ਉਹਨੂੰ ਕੁਝ ਨਾ ਪੁੱਛਿਆ। ਜਦੋਂ ਉਹ ਦੂਰ ਨਿਕਲ ਗਏ ਤਾਂ ਗੰਗਾ ਅੱਗੇ ਵਧੀ। ਕਈ ਡੱਬੇ ਦੇਖਣ ਪਿਛੋਂ ਉਹਨੂੰ ਇਕ ਡੱਬੇ ਵਿਚ, ਹਨੇਰੇ ਵਿਚ, ਕੁਝ ਹਲਚਲ ਹੁੰਦੀ ਜਾਪੀ। ਕਿਸੇ ਇਸਤਰੀ ਦੀ ਖੰਘਣ ਦੀ ਆਵਾਜ਼ ਆ ਰਹੀ ਸੀ। ਉਹ ਹੋਰ ਅੱਗੇ ਵੱਧ ਗਈ। ਹੁਣ ਸਾਰੇ ਪਾਸੇ ਡੱਬੇ ਹੀ ਡੱਬੇ ਸਨ। ਵਿਛੀਆਂ ਲਾਇਨਾਂ ਉਪਰ ਅਨੇਕਾਂ ਡੱਬੇ ਖਲੋਤੇ ਸਨ। ਹਨੇਰਾ ਵਧੇਰੇ ਪਸਰ ਰਿਹਾ ਸੀ। ਕਿਥੇ ਜਾਏ ? ਕੁੜੀ ਨੂੰ ਕਿਥੋਂ ਲੱਭੇ ? ਇਹਨਾਂ ਲਾਵਾਰਸ ਡੱਬਿਆਂ ਵਿਚ ਚੋਰੀ ਚਕਾਰੀ ਵੇਸਵਾਗਮਨੀ ਚਲਦੀ ਏ, ਇਹ ਉਹਦੀ ਕਲਪਨਾ ਵਿਚ ਵੀ ਨਹੀਂ ਸੀ। ਜਯਾ ਏਥੇ ਕਿਸੇ ਡੱਬੇ ਵਿਚ ਰਹਿ ਰਹੀ ਏ ? ਕਿਸ ਨੂੰ ਆਖੇ ? ਦੇਵੀ ਮਾਤਾ, ਤੈਨੂੰ ਹੀ ਫ਼ਿਕਰ ਏ ਸਭ ਦੀ...

ਕਿਸੇ ਨੇ ਡੱਬੇ ਦੀ ਖਿੜਕੀ ਵਿਚੋਂ ਬਾਹਰ ਛਾਲ ਮਾਰੀ। ਕਿਸੇ ਨੇ ਖਿੜਕੀ ਵਿਚੋਂ ਹੀ ਬੈਟਰੀ ਦੇ ਚਾਨਣ ਨਾਲ ਉਹਨੂੰ ਰਸਤਾ ਦਿਖਾਇਆ ! ਉਸ ਆਦਮੀ ਨੂੰ ਗੰਗਾ ਨੇ ਪਛਾਣ ਲਿਆ। ਉਹ ਸ਼ਾਮੂ ਪੇਂਟਰ ਸੀ। ਕੁਝ ਦੇਰ ਗੰਗਾ ਖਲੋਤੀ ਰਹੀ, ਫੇਰ ਉਹਨੇ ਕਾਹਲੀ ਨਾਲ ਅੱਗੇ ਵਧ ਕੇ ਉਹਦਾ ਕੋਟ ਫੜ ਲਿਆ ਉਹਦੇ 'ਤੇ ਵਰ੍ਹਨ ਲਗ ਪਈ। ਉਹ ਕਰੜੀ ਆਵਾਜ਼ ਵਿਚ ਚਿੱਲਾਈ—

"ਸ਼ਾਮਿਆ, ਜਯਾ ਨੂੰ ਕਿਹੜੇ ਖੂਹ 'ਚ ਸੁਟਿਆ ਹੋਇਐ ? ਮੈਂ ਉਹਨੂੰ ਲੈਣ ਆਈ ਆਂ—।"

ਸ਼ਾਮੂ ਨੇ ਝਟਪਟ ਆਪਣਾ ਕੋਟ ਉਹਦੇ ਹੱਥੋਂ ਛੁਡਾ ਲਿਆ। ਜ਼ਰਾ ਸੰਭਲ ਕੇ ਉਹ ਬੋਲਿਆ,

"ਤੂੰ, ਐਥੇ ਕਾਹਦੇ ਲਈ ਆਈ ਐਂ ?"

"ਤੈਨੂੰ ਲੱਭਣ ਲਈ—ਬੋਲ, ਜਯਾ ਕਿਥੇ ਐ ?"

"ਉਹ ਤੇਰੇ ਨਾਲ ਨੀਂ ਜਾਏਗੀ।"

"ਨਹੀਂ ਜਾਏਗੀ, ਪੁਲਸ ਨੂੰ ਖਬਰ ਕਰ ਦਿਆਂਗੀ। ਤੂੰ ਉਹਨੂੰ ਲੈ ਕੇ ਐਥੇ ਖੇਹ ਛਾਣਦਾ...ਜੇ ਪੁਲਸ ਨੂੰ ਇਸ ਗੱਲ ਦਾ ਪਤਾ ਲਗ ਗਿਐ ਤਾਂ ਤੈਨੂੰ ਆਪੇ ਬੇੜੀਆਂ ਪਾ ਕੇ ਲੈ ਜਾਵੇਗੀ।"

"ਅਸੀਂ ਐਥੇ ਨੀਂ ਰਹਿੰਦੇ।"

"ਫੇਰ ਤੂੰ ਐਥੇ ਕੀ ਲੈਣ ਆਇਐਂ ?"

"ਆਇਆਂ ਕਿਸੇ ਕੰਮ ਲਈ।"

"ਇਸ ਡੱਬੇ ਵਿਚ ਕਿਹੜੀ ਸੁਆਹ ਉਡਾਉਂਦੈਂ ਤੂੰ। ਆਪਣੀ ਮਾਂ ਭੈਣ ਦੀ ਇੱਜ਼ਤ ਬੇਚਦੈਂ...ਇਹੋ ਨਾ—"

"ਤੂੰ ਕੀ ਕਰਨੈ ?"

"ਮੂੰਹੋਂ ਬਕ, ਜਯਾ ਕਿਥੇ ਐ...ਉਹਨੂੰ ਇਸ ਧੰਦੇ ਵਿਚ ਕਿਉਂ ਲਾਇਐ, ਐਥੇ ਲਿਆ ਕੇ।"

"ਉਹ ਖੁਦ ਲੱਗੀ ਐ।"

"ਓਇ ਵੈਰੀਆ, ਹੁਣ ਕਿਥੇ ਐ ਉਹ ?"

"ਦੇਖੇਂਗੀ ? ਔਹ ਦੇਖ, ਡੱਬੇ ਵਿਚ ਬੈਠੀ ਗਾਹਕਾਂ ਦੀ ਉਡੀਕ ਕਰ ਰਹੀ ਐ !"

ਏਨੇ ਵਿਚ ਮੀਂਹ ਦੀ ਬੁਛਾੜ ਹੋਰ ਤੇਜ਼ ਹੋ ਗਈ। ਸ਼ਾਮੂ ਕਾਹਲੀ-ਕਾਹਲੀ ਚਲ ਪਿਆ। ਜਾਂਦਿਆਂ-ਜਾਂਦਿਆਂ ਬੋਲਿਆ,

"ਜਯਾ ਨੂੰ ਮੈਂ ਸੁਖੀ ਰਖਾਂਗਾ...ਉਹਨੂੰ ਲਿਜਾਣਾ ਨਾ—"

ਮੀਂਹ ਖਤਮ ਹੋਣ ਤੀਕ ਗੰਗਾ ਉਥੇ ਡੱਬੇ ਦੀ ਆੜ ਵਿਚ ਖਲੋਤੀ ਰਹੀ ਜਿਸ ਵਿਚ ਜਯਾ ਬੈਠੀ ਸੀ। ਉਹਦੀ ਸ਼ਾਮੂ ਨਾਲ ਹੋਈ ਗੱਲਬਾਤ ਜਯਾ ਨੇ ਸੁਣ ਲਈ ਸੀ। ਗੰਗਾ ਨੂੰ ਭਿੱਜਦਿਆਂ ਦੇਖ ਕੇ ਉਹ ਬੋਲੀ,

"ਮਾਂ, ਉਤੇ ਆ ਜਾ।"

ਗੰਗਾ ਨੇ ਤ੍ਰਭਕ ਕੇ ਦੇਖਿਆ। ਡੱਬੇ ਦੇ ਕੋਲ ਇਕ ਬਿਜਲੀ ਦਾ ਬਲਬ ਜਲ ਰਿਹਾ ਸੀ। ਉਹਦੇ ਨਿੰਮੇ ਚਾਨਣ ਵਿਚ ਜਯਾ ਖਿੜਕੀ ਵਿਚ ਖਲੋਤੀ ਹੋਈ ਹੱਸ ਰਹੀ ਸੀ। ਉਹਦੇ ਤਨ 'ਤੇ ਇਕ ਨਵੀਂ ਨਕੋਰ ਰੰਗੀਨ ਸਾੜ੍ਹੀ ਸੀ। ਨੱਕ ਵਿਚ ਨੱਥ, ਅੱਖਾਂ ਵਿਚ ਕੱਜਲ ਅਤੇ ਮੂੰਹ 'ਤੇ ਪਾਊਡਰ ਲਾਇਆ ਹੋਇਆ ਸੀ। ਗੰਗਾ ਇਕਦਮ ਅੱਗੇ ਵਧੀ ਅਤੇ ਡੱਬੇ ਦੇ ਦਰਵਾਜ਼ੇ ਕੋਲੋਂ ਹੀ ਮੀਂਹ ਵਿਚ ਭਿਜਦਿਆਂ ਆਖਿਆ,

"ਕੁੜੀਏ, ਕੀ ਚਾਲੇ ਫੜੇ ਐ, ਤੈਨੂੰ ਕਿਸੇ ਦੀ ਵੀ ਸ਼ਰਮ ਹਯਾ ਨੀਂ ਰਹੀ। ਚੱਲ ਘਰ ਚਲ, ਤੇਰੇ ਪੈਰੀਂ ਪੈਂਦੀ ਆਂ—"

"ਘਰ ਕਾਹਦੇ ਲਈ ? ਮੈਂ ਇਥੇ ਈ ਠੀਕ ਆਂ ?"

"ਇੱਥੇ ? ਇਸ ਚਿੱਕੜ ਵਿਚ। ਖਾੜੀ ਦੇ ਲੋਕ ਕੀ ਆਖਣਗੇ ?"

"ਖਾੜੀ ਦੇ ਲੋਕਾਂ ਦਾ ਕੀ ਜਾਂਦੈ ? ਉਹ ਮੈਨੂੰ ਕੋਈ ਖਾਣ ਨੂੰ ਦਿੰਦੇ ਐ ?"

"ਮੈਂ ਤਾਂ ਤੈਨੂੰ ਪਾਲਿਐ ? ਤੇਰੇ ਹੱਡ ਮੈਂ ਸੇਕਾਂਗੀ, ਤੂੰ ਪਿਉ ਦਾਦੇ ਦੀ ਮਿੱਟੀ ਰੋਲ ਰਹੀ ਐਂ ? ਤੈਨੂੰ ਏਹੋ ਖੋਟਾ ਕੰਮ ਲਭਿਐ ?"

"ਸਵੇਰ ਤੋਂ ਸ਼ਾਮ ਤਕ ਕੁੱਤੇ ਦੀ ਮੌਤੇ ਮਰਦੀ ਐਂ, ਫੇਰ ਵੀ ਤੇਰੇ ਕੋਲ ਸਭ ਕੁਝ ਥੁੜਿਆ ਹੋਇਐ ! ਕੁੱਤੇ ਬਿੱਲੀਆਂ ਵਾਂਗ ਖਾ ਕੇ ਜਿਉਣਾ ਤੇ ਮਰ ਜਾਣਾ...ਇਹੋ ਈ ਐ ਨਾ ? ਝੁੱਗੀਆਂ ਵਿਚ ਰਹਿ ਕੇ ਬਾਸੀ ਟੁੱਕਰ ਖਾਣੇ, ਭਿਖਾਰੀਆਂ ਵਾਲੇ ਕਪੜੇ ਪਾਉਣੇ ਅਤੇ ਗੱਲਾਂ ਕਰਨੀਆਂ ਇੱਜ਼ਤ ਆਬਰੂ ਦੀਆਂ...ਕਿਸ ਲਈ ? ਖ਼ੂਬ ਦੇਖ ਲਿਐ ਅੱਜ ਤਕ...ਮੇਰੇ ਕੋਲੋਂ ਨੀਂ ਇੰਜ ਰਿਹਾ ਜਾਂਦੈ...ਆਪਣੀ ਇੱਜ਼ਤ ਆਪਣੇ ਕੋਲ ਸਾਂਭ ਕੇ ਰੱਖੋ...ਮੈਨੂੰ ਤਾਂ ਰਹਿਣ ਲਈ ਚੰਗੀ ਥਾਂ ਚਾਹੀਦੀ ਐ...ਚੰਗਾ ਖਾਣ ਹੰਢਾਣ ਨੂੰ ਚਾਹੀਦੈ—ਮਟਨ, ਚਪਾਤੀ। ਦੂਜੇ ਤੀਜੇ ਦਿਨ ਪਿਕਚਰ ਜਾਣਾ ਵੀ ਜ਼ਰੂਰੀ ਐ।"....

"ਜਯਾ, ਜਯਾ ਵੇਸਵਾ, ਕਿਵੇਂ ਬੋਲਦੀ ਐਂ ਤੂੰ ? ਮੇਰੇ ਵਲ ਦੇਖ, ਮੈਂ ਕਿਵੇਂ ਦਿਨ ਕੱਢੇ ਨੇ, ਉਹਨਾਂ ਨੂੰ ਯਾਦ ਕਰ—"

"ਮੈਨੂੰ ਕੁਝ ਨਾ ਆਖ...ਬਚਪਨ ਤੋਂ ਸਾਰਾ ਕੁਝ ਦੇਖਦੀ ਰਹੀ ਆਂ—ਮੈਨੂੰ ਨਫ਼ਰਤ ਹੋ ਗਈ ਐ।"

"ਫੇਰ, ਕੀ ਇੱਜ਼ਤ ਬੇਚੇਂਗੀ ?"

"ਆਬਰੂ ਹੈ ਕਿਹਦੀ ? ਤੂੰ ਇੱਜ਼ਤ ਆਬਰੂ ਦੀ ਗੱਲ ਮੇਰੇ ਨਾਲ ਕਰਦੀ ਐਂ ? ਤੂੰ ਵੀ ਤਾਂ ਮੇਰੇ ਪਿਉ ਨਾਲ ਐਵੇਂ ਆ ਗਈ ਸੈਂ। ਪਹਿਲਾ ਖਸਮ ਮਰਨ 'ਤੇ ਤੂੰ ਕਿਉਂ ਨੀਂ ਉਂਜੇ ਰਹਿ ਗਈ ਜਵਾਨੀ ਸਾੜਨ ਲਈ ? ਬੋਲ..."

ਗੰਗਾ ਉੱਪਰ ਠੰਡੇ ਪਾਣੀ ਦੀਆਂ ਬੂੰਦਾਂ ਪੈ ਰਹੀਆਂ ਸਨ, ਪਰ ਉਹਨੂੰ ਇੰਜ ਮਹਿਸੂਸ ਹੋਇਆ ਜਿਵੇਂ ਉਹਦੇ ਅੰਗਾਂ ਉਪਰ ਅੱਗ ਦੇ ਅੰਗਿਆਰ ਡਿਗ ਰਹੇ ਸਨ। ਜਯਾ ਪਹਿਲਾਂ ਹੀ ਹੱਥਾਂ ਤੋਂ ਬਾਹਰ ਨਿਕਲ ਗਈ ਸੀ, ਇਹ ਤਾਂ ਉਹਨੂੰ ਪਤਾ ਹੀ ਸੀ; ਪਰ ਉਹ ਇਸ ਜ਼ਿੱਲਤ ਨੂੰ ਪਹੁੰਚ ਜਾਵੇਗੀ ਅਤੇ ਆਪਣੀ ਇੱਜ਼ਤ ਇੰਜ ਭੰਗ ਦੇ ਭਾੜੇ ਰੋਲੇਗੀ, ਇਹ ਉਹਨੇ ਕਦੇ ਸੁਪਨੇ ਵਿਚ ਵੀ ਨਹੀਂ ਸੀ ਸੋਚਿਆ। ਉਹ ਉਸੇ ਤਰ੍ਹਾਂ ਮੀਂਹ ਵਿਚ ਭਿਜਦੀ ਰਹੀ...

"ਮੀਂਹ ਵਿਚ ਨਾ ਭਿੱਜ, ਉੱਪਰ ਆ ਜਾ—" ਗੰਗਾ ਨੇ ਫੱਟੇ ਉਤੇ ਪੈਰ ਰਖਦਿਆਂ ਹੱਥ ਅੱਗੇ ਕੀਤਾ। ਗੰਗਾ ਚੁੱਪ ਕਰਕੇ ਡੱਬੇ ਵਿਚ ਚੜ੍ਹ ਗਈ। ਸਾੜ੍ਹੀ ਦੇ ਪੱਲੇ ਨਾਲ ਉਹਨੇ ਆਪਣਾ ਮੂੰਹ ਪੂੰਝਿਆ ਅਤੇ ਕਹਿਰ ਭਰੀਆਂ ਨਜ਼ਰਾਂ ਨਾਲ ਏਧਰ ਉਧਰ ਤੱਕਿਆ। ਉਸ ਮਾਲ ਗੱਡੀ ਦੇ ਡੱਬੇ ਵਿਚ ਕੋਈ ਖਿੜਕੀ ਨਹੀਂ ਸੀ। ਉਹ ਇਕ ਛੋਟੇ ਬੰਦ ਕਮਰੇ ਵਰਗਾ ਡੱਬਾ ਸੀ। ਇਕ ਕੋਨੇ ਵਿਚ ਮੋਮਬੱਤੀ ਜਲ ਰਹੀ ਸੀ।

ਉਹਦੇ ਚਾਨਣ ਵਿਚ ਇਕ ਪਾਸੇ ਵਿਛੀ ਹੋਈ ਚਾਦਰ ਨਜ਼ਰ ਆ ਰਹੀ ਸੀ। ਬਸ ਏਨਾ ਕੁਝ ਹੀ। ਗੰਗਾ ਦਾ ਸਾਹ ਉਤੇ ਦਾ ਉਤੇ ਰਹਿ ਗਿਆ। ਆਪਣੇ ਰੱਤ-ਮਾਸ ਨੂੰ ਸੁਕਾ ਕੇ, ਭੁਖਿਆਂ ਰਹਿ ਕੇ, ਪਾਲ ਪੋਸ ਕੇ ਵੱਡੀ ਕੀਤੀ ਹੋਈ ਮੁਟਿਆਰ ਕੁੜੀ ਇਸ ਚਾਦਰ ਉਪਰ ਲੇਟ ਕੇ ਆਪਣਾ ਸਰੀਰ ਰੁਪਏ ਦੋ ਰੁਪਏ ਬਦਲੇ ਭਿਖਾਰੀਆਂ ਨੂੰ ਵੇਚਦੀ ਏ! 'ਹਰੇ ਰਾਮ!...ਦੇਵੀ ਮਾਂ...ਤੂੰ ਮੈਨੂੰ ਇਹ ਕੁਝ ਦਿਖਾਉਣ ਤੋਂ ਪਹਿਲਾਂ ਹੀ ਕਿਉਂ ਨੀਂ—'

ਮੀਂਹ ਹੁਣ ਬੰਦ ਹੋ ਗਿਆ ਸੀ। ਯਾਰਡ ਵਿਚ ਸ਼ੰਟਿੰਗ ਹੋ ਰਹੀ ਸੀ। ਪਰੇ ਲੋਕਲ ਗੱਡੀਆਂ ਚਲ ਰਹੀਆਂ ਸਨ। ਗੰਗਾ ਸੁੰਨ ਹੋਈ ਹੋਈ ਗੱਡੀ ਦੇ ਡੱਬੇ ਵਿਚ ਖਲੋਤੀ ਸੀ। ਉਹਨੂੰ ਬਾਹਰ ਕਿਸੇ ਦੇ ਪੈਰਾਂ ਦਾ ਖੜਾਕ ਸੁਣਾਈ ਦਿੱਤਾ। ਜਯਾ ਸਿਰ ਚੁਕ ਕੇ ਦੇਖਣ ਲਗ ਪਈ। ਸ਼ਾਮੂ ਆ ਰਿਹਾ ਸੀ। ਉਹਦੇ ਨਾਲ ਇਕ ਹੋਰ ਆਦਮੀ ਸੀ। ਸ਼ਾਮੂ ਉਹਨੂੰ ਉੱਤੇ ਚੜ੍ਹਾ ਕੇ ਆਖਣ ਲੱਗਾ,

"ਚੜ੍ਹੋ ਇਸ ਡੱਬੇ ਵਿਚ, ਮਜ਼ੇ ਕਰੋ।"

ਉਹ ਆਦਮੀ ਝਟਪਟ ਫੱਟੇ 'ਤੇ ਪੈਰ ਰੱਖ ਕੇ ਡੱਬੇ ਦੇ ਅੰਦਰ ਵੜ ਗਿਆ। ਉਹਦੇ ਮੂੰਹ ਵਿਚੋਂ ਦਾਰੂ ਦੀ ਮੁਸ਼ਕ ਚਾਰੇ ਪਾਸੇ ਖਿਲਰ ਗਈ। ਸ਼ਾਮੂ ਹੇਠੋਂ ਬੋਲਿਆ— "ਜਯਾ ਘਬਰਾਈਂ ਨਾ! ਤੈਨੂੰ ਕੋਈ ਦੁੱਖ ਨੀਂ ਦੇਣ ਲੱਗਾ...ਹਰਾਮੀ ਹੋਸ਼ ਵਿਚ ਕਿਥੇ ਐ? ਸ਼ਮਸ਼ਾਨ ਭੂਮੀ ਵਿਚ ਮਰਨ ਗਿਆ ਸੀ। ਮੈਂ ਪੁੱਛਿਆ ਤਾਂ ਆਖਣ ਲੱਗਾ, ਚੱਲ ਆਉਂਦਾ'—ਪਹਿਲਾਂ ਸਾਲੇ ਦੀ ਮੈਂ ਜੇਬ ਖਾਲੀ ਕੀਤੀ...ਪੰਜ ਮਿੰਟਾਂ ਵਿਚ ਚੁਤੜਾਂ 'ਤੇ ਲੱਤ ਮਾਰ ਕੇ ਹੇਠਾਂ ਧਕ ਦੇ...ਜਾਣ ਦੇ ਹਰਾਮੀ ਨੂੰ। ਕਿਥੇ ਤਾਂ ਭਰਾ ਦੀ ਚਿਤਾ 'ਤੇ ਸੜਕੇ ਮਰਨ ਲਗਾ ਸੀ ਤੇ ਐਧਰ ਆਖਦੈ ਔਰਤ ਚਾਹੀਦੀ ਐ...ਹਰਾਮੀ ਕਿਸੇ ਥਾਂ ਦਾ..."

ਗੰਗਾ ਲਈ ਇਹ ਕੁਝ ਸੁਣ ਕੇ ਬਰਦਾਸ਼ਤ ਕਰਨਾ ਮੁਸ਼ਕਲ ਸੀ। ਉਹਦਾ ਜਿਵੇਂ ਸਾਹ ਰੁਕ ਗਿਆ ਸੀ, ਉਹ ਲਾਚਾਰ ਹੋ ਕੇ ਬੋਲੀ—

"ਜਯਾ, ਮੈਂ ਤੇਰੇ ਪੈਰੀਂ ਹੱਥ ਲਾਉਂਦੀ ਆਂ...ਤੂੰ ਐਹ ਕੰਮ ਛਡ ਦੇ! ਇਹ ਸ਼ਾਮਾ ਤੇਰਾ ਸਤਿਆਨਾਸ ਕਰ ਦੇਵੇਗਾ...ਅਜੇ ਵੀ ਮੇਰੇ ਨਾਲ ਆ ਜਾ...ਮੁੜ ਆ ਪਿਛੇ। ਘਰ ਚਲ।"

ਹੇਠਾਂ ਖੜੇ ਸ਼ਾਮੂ ਨੂੰ ਹੁਣ ਪਤਾ ਲਗ ਗਿਆ ਕਿ ਗੰਗਾ ਅਜੇ ਏਥੇ ਹੀ ਹੈ। ਉਹ ਹੋਠਾਂ ਨੂੰ ਦੰਦਾ ਹੇਠ ਦਬਾਉਂਦਾ ਹੋਇਆ ਚਿੱਲਾਇਆ,

"ਮਾਂ, ਤੂੰ ਅਜੇ ਐਥੇ ਈ ਐਂ! ਇਕ ਵਾਰ ਤੈਨੂੰ ਕਹਿ ਦਿਤੈ, ਜਯਾ ਨਹੀਂ ਆਵੇਗੀ। ਮੁੜ ਮੁੜ ਕਿਉਂ ਹੇਜ ਦਿਖਾਉਂਦੀ ਐਂ—ਚਲ, ਚਲਦੀ ਹੋ ਐਥੋਂ—"

"ਮੈਂ ਜਯਾ ਨੂੰ ਲਏ ਬਿਨਾਂ ਨੀਂ ਜਾਵਾਂਗੀ।"

"ਜਯਾ ਨਾ ਗਈ ਤਾਂ ਕੀ ਕਰ ਲਏਂਗੀ?"

ਗੰਗਾ ਇਕ ਪਲ ਚੁਪ ਰਹੀ ਤੇ ਫੇਰ ਕੜਕ ਕੇ ਬੋਲੀ,

"ਕੀ ਕਰਾਂਗੀ? ਸਾਹਮਣੇ ਲਾਈਨ 'ਤੇ ਗੱਡੀ ਹੇਠ ਆ ਕੇ ਜਾਨ ਦੇ ਦੇਵਾਂਗੀ।"

"ਜਾਹ ਜਾਹ, ਪੰਜਾਹ ਤੀਵੀਆਂ, ਤੇਰੇ ਵਰਗੀਆਂ, ਨਿੱਤ ਗੱਡੀ ਹੇਠ ਆ ਕੇ ਜਾਨ ਗੁਆਂਦੀਆਂ ।"

"ਮਾਂ ਤੂੰ ਹੁਣ ਜਾਹ—ਮੈਂ ਕਲ੍ਹ ਆਵਾਂਗੀ, ਫੇਰ ਦੇਖਾਂਗੀ ਕੀ ਕਰਨੈ..."

ਏਨੇ ਵਿਚ ਜਯਾ ਦਾ ਗਾਹਕ ਉਹਦੇ ਅੰਗਾਂ ਨੂੰ ਚੂੰਢਣ ਲਗ ਪਿਆ, ਉਹਨੂੰ ਸਬਰ ਕਿਥੇ ਸੀ ! ਗੰਗਾ ਸ਼ਰਮ ਦੇ ਮਾਰੇ ਹੇਠਾਂ ਉਤਰ ਆਈ । ਪਿਛੋਂ ਜਯਾ ਨੇ ਹਾਕ ਮਾਰੀ—

"ਮਾਂ, ਔਹ ਪੰਜ ਰੁਪਏ ਲੈ ਜਾ, ਰਤਨ ਨੂੰ ਦਈਂ ।"

ਉਹਨੇ ਡੱਬੇ 'ਚੋਂ ਪੰਜ ਦਾ ਨੋਟ ਹੱਥ ਕੱਢ ਕੇ ਪਕੜਾਉਣ ਦੀ ਕੋਸ਼ਿਸ਼ ਕੀਤੀ, ਪਰ ਗੰਗਾ ਦੇ ਹੱਥ ਅੱਗੇ ਨਾ ਵਧੇ । ਉਹ ਕੜਕ ਕੇ ਬੋਲੀ,

"ਮੇਰੇ ਵਰਗੀ ਤਾਂ ਤੇਰੇ ਹੱਥ ਦਾ ਪਾਣੀ ਨਾ ਪੀਵੇ; ਪੈਸੇ ਕਾਹਦੇ ਲਈ ਦੇਂਦੀ ਐਂ ? ਜਾਹ ਦਫ਼ਾ ਹੋ, ਤੂੰ ਭੋਗ ਆਪਣੇ ਪਾਪਾਂ ਦੇ ਫਲ...ਕੀੜੇ ਪੈਣਗੇ ਤੈਨੂੰ... ਪਲੇਗ ਪਏਗੀ ਤੈਨੂੰ....ਰੰਡੀਏ ਪਤਾ ਨੀਂ ਕਿਹੜੇ ਜਨਮ ਦੇ ਤੂੰ ਮੇਰੇ ਢਿੱਡੋਂ ਜੰਮ ਕੇ ਬਦਲੇ ਲੈਣੇ ਸੀ..."

—ਅਤੇ ਹਟਕੋਰੇ ਲੈਂਦੀ ਹੋਈ, ਡਰੀ ਹੋਈ, ਮੂੰਹ ਤੇ ਪੱਲਾ ਰਖ ਕੇ, ਜ਼ਖਮੀ ਦਿਲ ਲੈ ਕੇ, ਗੰਗਾ ਕੰਬਦੀ-ਕੰਬਦੀ ਪਿਛੇ ਮੁੜ ਗਈ ।

ਕਾਸ਼ੀ ਰਾਮ ਨੂੰ ਖ਼ੁਦ ਸ਼ਾਮੂ ਪੇਂਟਰ ਨੇ ਵੀ ਆਖਿਆ ਸੀ, "ਜਯਾ ਧੰਦਾ ਕਰਨ ਲਗ ਪਈ ਐ । ਰੇਲਵੇ ਯਾਰਡ ਦੇ ਡੱਬਿਆਂ ਵਿਚ ਸ਼ਾਮੀਂ ਕਿਸੇ ਕੋਲੋਂ ਵੀ ਦੋ ਰੁਪਏ ਲੈ ਕੇ—" ਅਤੇ ਅੱਜ ਰਾਤ ਕਾਸ਼ੀ ਰਾਮ ਜਯਾ ਵਲ ਜਾਣ ਲਈ ਤਿਆਰ ਹੋਇਆ ਸੀ । ਪਰ ਉਸੇ ਵੇਲੇ ਇਕ ਹੋਰ ਗੜਬੜ ਹੋ ਗਈ । ਏਸੂ ਦੀ ਧਾਰਾਵੀਤ ਵਾਲੀ ਭੈਣ ਮੈਨਾ ਅਚਾਨਕ ਉਥੇ ਆ ਗਈ । ਉਹ ਏਸੂ ਦੇ ਜੰਮਦਿਆਂ ਸਾਰ ਮੋਏ ਬੱਚੇ ਦੀ ਮਕਾਣ ਆਈ ਸੀ । ਉਹਨੇ ਆਉਂਦਿਆਂ ਸਾਰ ਰੋਣ ਪਿੱਟਣ ਪਾ ਦਿੱਤਾ । ਉਹਨੂੰ ਇੰਜ ਛੱਡ ਕੇ ਕਾਸ਼ੀ ਰਾਮ ਬਾਹਰ ਕਿਵੇਂ ਜਾਵੇ । ਉਹਨੇ ਸੋਚਿਆ, ਉਹਦੇ ਨਾਲ ਹੁਣੇ ਧਾਰਾਵੀਤ ਬਸਤੀ ਵਿਚ ਚਲਾ ਜਾਵੇ...ਪਰ ਜਯਾ ਦੀ ਯਾਦ ਆਉਂਦਿਆਂ ਸਾਰ ਉਹਨੂੰ ਮੁੜ ਕ੍ਰੋਧ ਚੜ੍ਹ ਗਿਆ । ਆਪਣੀਆਂ ਅੱਖਾਂ ਸਾਹਮਣੇ ਵੱਡੀ ਹੋਈ ਜਯਾ ਧੰਦਾ ਕਰਨ ਲਗ ਪਈ, ਗਾਹਕਾਂ ਦੇ ਚੱਕਰ ਵਿਚ ਫਸ ਗਈ, ਮਰਨ ਦੇ ਪਰੇ । ਬੈਠੀ ਰਹੇ ਰੋਂਦੀ ਕਰਮਾਂ ਨੂੰ ਜਿਵੇਂ ਕਿਤੇ ਉਹਦਾ ਹੀ ਨਵ ਜੰਮਿਆ ਪੁੱਤਰ ਮਰ ਗਿਆ ਸੀ । ਉਹਨੇ ਏਸੂ ਦੀ ਭਰਵੇਂ ਪਿੰਡੇ ਵਾਲੀ ਛੋਟੀ ਭੈਣ ਵਲ ਤੱਕਿਆ । ਉਹ ਬੈਠੀ ਰੋ ਰਹੀ ਸੀ । ਕਦੇ-ਕਦੇ ਆਖਦੀ ਸੀ "ਕਿਵੇਂ ਚਲਿਆ ਗਿਆ ਮੇਰੀ ਭੈਣ ਦੇ ਪੁੱਤਾ । ਮੈਂ ਤੇਰੇ ਲਈ ਸਾਟਨ ਦਾ ਝੱਗਾ ਸੀਤੈ ਟੋਪੀ ਸੀਤੀ; ਤੇਰਾ ਨਾਂ ਰਖਣ ਦਾ ਦਿਨ ਕਿਥੋਂ ਮਨਾਵਾਂਗੇ !" ਉਹ ਕਈ ਤਰ੍ਹਾਂ ਦੇ ਕੀਰਨੇ ਪਾ ਪਾ ਰੋ ਰਹੀ । ਏਸੂ, ਉਹਦੀ ਬੁੱਢੀ ਸੱਸ ਅਤੇ ਕਾਸ਼ੀ ਰਾਮ ਚੁਪ ਕਰਕੇ ਸੁਣ ਰਹੇ ਸਨ । ਏਸੂ ਦੀਆਂ ਅੱਖਾਂ ਵਿਚੋਂ ਹੰਝੂ ਕਿਰ ਰਹੇ ਸਨ । ਉਹਨੂੰ ਜਾਪਦਾ ਸੀ ਜਿਵੇਂ ਭੈਣ ਦੇ ਹਿੱਸੇ ਦਾ ਰੋਣਾ ਵੀ ਰੱਬ ਨੇ ਉਹਨੂੰ ਹੀ ਦੇ ਦਿੱਤਾ : ਇਕ ਵਾਰ ਖੁਲ੍ਹ ਕੇ ਰੋਣ ਨਾਲ ਸ਼ਾਇਦ ਮੁੜ

ਰੋਣਾ ਨਾ ਆਵੇ । ਪਰ ਇੰਜ ਕਦੇ ਨਹੀਂ ਹੁੰਦਾ । ਕੁਹਦੀ ਭੈਣ ਭਣੇਵੇਂ ਦਾ ਨਾਂ ਲੈ ਲੈ ਕੇ ਰੋ ਰਹੀ ਸੀ ਅਤੇ ਏਸੂ ਸ਼ਾਂਤ ਸੀ...ਕਾਸ਼ੀ ਰਾਮ ਨਿਰਾਸ਼ਾ ਛੁਪਾਉਂਦਾ ਹੋਇਆ ਬੋਲਿਆ,

"ਰੰਡੀ ਨੂੰ ਰੋਣਾ ਤਾਂ ਆਉਂਦਾ ਨੀਂ—ਇਹਨੂੰ ਕਾਹਦੀ ਫਿਕਰ ਐ...ਪੁੱਤਰ ਕਿਸੇ ਦਾ ਮੋਇਆ ਤੇ ਰੋਂਦੀ ਕੌਣ ਐ ! ਜਿਹੋ ਜਿਹਾ ਪਿਆਰ ਭੈਣ ਨੂੰ ਐ ਉਹੋ ਜਿਹਾ ਤੈਨੂੰ ਨੀਂ..." ਅਤੇ ਇਹ ਗੱਲ ਸੁਣ ਕੇ ਏਸੂ ਦੀ ਭੈਣ ਹੋਰ ਵੀ ਜ਼ੋਰ-ਜ਼ੋਰ ਦੀ ਰੋਣ ਲਗ ਪਈ । ਕਾਸ਼ੀ ਰਾਮ ਦੀ ਬੁੱਢੀ ਮਾਂ ਕਾਹਲੀ ਨਾਲ ਉਠੀ ਤੇ ਕਹਿਣ ਲੱਗੀ,

"ਇਹਦੇ ਰੋਣ ਤੇ ਕੀ ਹੋਵੇਗਾ ! ਜਿਸ ਨੂੰ ਆਪਣੀ ਕੁਖ ਤੋਂ ਜੰਮੇ ਹੋਏ ਬੱਚੇ, ਇਕ ਤੋਂ ਪਿਛੋਂ ਦੂਜਾ, ਆਪਣੀ ਸੌਂਕਣ ਦੇ ਹੱਥੋਂ ਮਿੱਟੀ ਵਿਚ ਦਬਵਾਉਣੇ ਪੈਂਦੇ ਐਂ, ਉਹਦਾ ਰੋਣਾ ਇੰਜ ਨੀਂ ਹੁੰਦਾ ਬਾਬਾ ! ਇਹੋ ਜਿਹੀ ਗੱਲ ਤੇ ਬੰਦੇ ਦੀਆਂ ਅੱਖਾਂ ਵਿਚੋਂ ਦਰਿਆ ਫੁਟ ਨਿਕਲਦੇ...ਝੂਠਾ ਰੋਣਾ ਕਿਸ ਨੂੰ ਆਉਂਦਾ ਪਰ—"

ਏਸੂ ਉਸੇ ਤਰ੍ਹਾਂ ਬੈਠੀ ਸੀ । ਉਹ ਭੈਣ ਦੇ ਲਿਆਂਦੇ ਹੋਏ ਕਪੜਿਆਂ ਵਲ ਖਾਲੀ ਅੱਖਾਂ ਨਾਲ ਦੇਖ ਰਹੀ ਸੀ...ਏਨੇ ਨੂੰ ਬਾਹਰ ਢੋਲਕ ਵੱਜਣ ਦੀ ਆਵਾਜ਼ ਸੁਣਾਈ ਦਿੱਤੀ । ਕੋਈ ਢੋਲਕ ਵਜਾ ਰਿਹਾ ਸੀ ਅਤੇ ਆਦਮੀ ਖੁਰਦਰੀ ਆਵਾਜ਼ ਵਿਚ ਬੇਸੁਰ ਗਾ ਰਹੇ ਸਨ । ਤਾੜੀਆਂ ਵਜਾ ਰਹੇ ਸਨ । ਕਾਸ਼ੀ ਰਾਮ ਬਾਹਰ ਨਿਕਲਿਆ । ਉਹਨੇ ਦੇਖਿਆ ਚਾਰ ਪੰਜ ਹੀਜੜੇ ਉਹਦੇ ਘਰ ਦੇ ਸਾਹਮਣੇ ਨੱਚ ਰਹੇ ਸਨ । ਇਕ ਦੇ ਗਲ ਵਿਚ ਢੋਲਕ ਸੀ, ਉਹਦੇ ਉਪਰ ਉਹ ਤਾਲ ਨਾਲ ਧੱਫੇ ਮਾਰ ਰਿਹਾ ਸੀ...

"ਬੱਚੇ ਨੂੰ ਬਾਹਰ ਲਿਆ ਭਾਈ..." ਉਹਨਾਂ ਵਿਚੋਂ ਇਕ ਨੇ ਨੱਚਣਾ ਬੰਦ ਕਰਕੇ, ਨਾਇਲਨ ਦੀ ਸਾੜ੍ਹੀ ਦਾ ਪੱਲਾ ਸਿਰ ਉਪਰ ਕਰਦਿਆਂ ਖੁਰਦਰੀ ਆਵਾਜ਼ ਵਿਚ ਆਖਿਆ ।

ਏਨੇ ਨੂੰ ਏਸੂ ਦੀ ਭੈਣ ਅਤੇ ਸੱਸ ਦੋਵੇਂ ਹੀ ਬਾਹਰ ਆ ਗਈਆਂ । ਉਹਨਾਂ ਨੂੰ ਦੇਖ ਕੇ ਹੀਜੜੇ ਬੋਲੇ..."ਭੈਣੇ, ਬੱਚਾ ਹੈ ਨਾ ਅੰਦਰ...ਲੈ ਆਓ ਉਹਨੂੰ ਬਾਹਰ !—"

"ਅਤੇ ਸਵਾ ਪੰਜ ਰੁਪਏ ਲਿਆਓ—" ਦੂਜੇ ਨੇ ਹੱਸ ਕੇ ਆਖਿਆ ।

ਕਾਸ਼ੀ ਰਾਮ ਨੇ ਅੱਗੇ ਵਧ ਕੇ ਆਖਿਆ, "ਦੇਖੋ ਭਈ...ਤੁਸੀਂ ਲੋਕ ਜਾਓ... ਅੰਦਰ ਬੱਚਾ ਕੋਈ ਨੀਂ—"

"ਨਹੀਂ ਕਿਵੇਂ ? ਤੂੰ ਝੂਠ ਬੋਲਦੈਂ—ਪਿਛਲੇ ਹਫ਼ਤੇ ਅਸੀਂ ਤੇਰੀ ਤੀਵੀਂ ਨੂੰ ਦੇਖ ਕੇ ਗਏ...ਐਡਾ ਵੱਡਾ ਪੇਟ ਸੀ ਉਹਦਾ ! ਬੱਚਾ ਹੋਣਾ ਚਾਹੀਦਾ ਸੀ—ਚਲੋ ਉਹਨੂੰ ਲੈ ਕੇ ਆਓ—ਪੈਸੇ ਵੀ ਲੈ ਆਉਣੇਂ—" ਇਹ ਕੁਝ ਆਖ ਕੇ ਉਹ ਸਾਰੇ ਹੀਜੜੇ ਖ਼ੂਬ ਨੱਚਣ ਲਗ ਪਏ । ਤਾੜੀਆਂ ਮਾਰਦੇ ਹੋਏ ਢੋਲਕ ਨਾਲ ਗਾਉਣ ਲਗ ਪਏ । ਉਹਨਾਂ ਵਿਚੋਂ ਇਕ ਕਾਸ਼ੀ ਰਾਮ ਨੂੰ ਪਰੇ ਕਰਕੇ ਅੰਦਰ ਵੜ ਗਿਆ । ਉਹਨੇ ਝੁੱਗੀ ਵਿਚ ਚਾਰੇ ਪਾਸੇ ਨਜ਼ਰ ਮਾਰੀ । ਇਕ ਕੋਨੇ ਵਿਚ ਬੈਠੀ ਹੋਈ ਏਸੂ ਵਲ ਸ਼ਕ ਦੀਆਂ ਨਜ਼ਰਾਂ ਨਾਲ ਦੇਖ ਕੇ ਕਹਿਣ ਲੱਗਾ, "ਬੀਬੀ, ਕਿਥੇ ਐ ਬੱਚਾ ? ਕਿਧਰ ਛੁਪਾ ਰਖਿਆ, ਬੋਲੋ, ਅਸੀਂ ਪੈਸੇ ਲਏ ਬਿਨਾਂ ਨੀਂ ਜਾਵਾਂਗੇ—" ਏਸੂ ਦੀ ਭੈਣ ਦੇ

ਲਿਆਂਦੇ ਹੋਏ ਕੱਪੜੇ ਚੁਕ ਕੇ ਉਹ ਬੋਲਿਆ, "ਇਹ ਕੱਪੜੇ ਕਿਸ ਦੇ ਵਾਸਤੇ ਲਿਆਂਦੇ ਐਂ ? ਬੱਚਾ ਨੀਂ ਤਾਂ ਕੱਪੜੇ ਕਿਹਦੇ ਲਈ ? ਝੂਠ ਬੋਲਦੇ ਓ ਕੀ ?" ਕਾਸ਼ੀ ਰਾਮ ਦੇ ਘਰ ਅੱਗੇ ਛੈਣਿਆਂ ਦੀ ਆਵਾਜ਼ ਸੁਣ ਕੇ ਲੋਕ ਜਮਾਂ ਹੋ ਗਏ ਸਨ। ਹੀਜੜੇ ਹੋਰ ਜ਼ੋਰ ਨਾਲ ਨੱਚਣ ਲਗ ਪਏ। ਉਹ ਗਾਣੇ ਗਾਉਣ ਲਗ ਪਏ। ਉਹਨਾਂ ਦੀ ਆਵਾਜ਼ ਨਾਲ ਝੁੱਗੀਆਂ ਗੂੰਜ ਉਠੀਆਂ।

ਅੰਤ ਦਾਦੂ ਮੀਆਂ ਵੀ ਬਾਹਰ ਆ ਗਿਆ। ਉਹਨਾਂ ਹੀਜੜਿਆਂ ਦੇ ਆਗੂ ਨੂੰ ਨੀਵੀਂ ਪਾ ਕੇ ਆਖਿਆ, "ਮਾਫ ਕਰਨਾ ਭਾਈ ਲੋਕੋ ! ਬੱਚਾ ਖ਼ੁਦਾ ਦੇ ਘਰ ਚਲਾ ਗਿਆ—ਹੁਣ ਉਹ ਹੈ ਨਹੀਂ, ਤੁਸੀਂ ਇਥੇ ਤਮਾਸ਼ਾ ਮਤ ਕਰੋ—"

ਹੀਜੜਿਆਂ ਨੂੰ ਯਕੀਨ ਨਹੀਂ ਆਉਂਦਾ ਸੀ। ਉਹਨਾਂ ਦਾ ਨਿਤ ਦਾ ਅਨੁਭਵ ਇਹੋ ਸੀ। ਝੁੱਗੀਆਂ ਦੀ ਕਿਸੇ ਵੀ ਗਰਭਵਤੀ ਔਰਤ ਨੂੰ ਦੇਖ ਕੇ ਉਹ ਉਹਦਾ ਪਿਛਾ ਕਰਨਾ ਸ਼ੁਰੂ ਕਰ ਦੇਂਦੇ ਸਨ। ਉਹਨਾਂ ਦੀ ਨਜ਼ਰ ਇਸ ਗੱਲ ਤੇ ਲਗੀ ਰਹਿੰਦੀ ਸੀ ਕਿ ਉਹ ਕਦੋਂ ਬੱਚਾ ਜੰਮਦੀ ਏ। ਉਹਨਾਂ ਦੇ ਘਰ ਪੰਘੂੜਾ ਦੇਖ ਕੇ ਹੀਜੜਿਆਂ ਦੀ ਪਲਟਣ ਖੜੀ ਹੋ ਜਾਂਦੀ। ਸਵਾ ਪੰਜ ਰੁਪਏ ਲਏ ਬਿਨਾਂ ਉਹ ਜਾਨ ਨਹੀਂ ਸੀ ਛਡਦੇ। ਦੇਰ ਹੋਣ 'ਤੇ ਉਹ ਆਪਣੇ ਘੱਗਰੇ ਉੱਚੇ ਕਰਕੇ ਜਮਾਂ ਹੋਏ ਲੋਕਾਂ ਨੂੰ ਨੰਗੇ ਹੋ ਕੇ ਦਿਖਾਉਣ ਦੀ ਤਿਆਰੀ ਕਰ ਲੈਂਦੇ। ਇਹੋ ਜਿਹੀ ਘਟਨਾ ਵਾਪਰਨ ਤੋਂ ਪਹਿਲਾਂ ਹੀ ਲੋਕ ਉਹਨਾਂ ਨੂੰ ਪੈਸੇ ਕੱਢ ਕੇ ਦੇ ਦੇਂਦੇ। ਪਰ ਕਈ ਲੋਕ ਚਾਲਾਕੀ ਵਰਤਦੇ ਸਨ। ਹੀਜੜਿਆਂ ਨੂੰ ਦੇਖ ਕੇ ਬੱਚਾ ਗੁਆਂਢੀਆਂ ਦੇ ਘਰ ਛਡ ਆਉਂਦੇ ਅਤੇ ਉਹਨਾਂ ਨੂੰ ਆ ਕੇ ਆਖ ਛਡਦੇ—"ਬੱਚਾ ਗੁਜ਼ਰ ਗਿਐ।"

ਇਸੇ ਲਈ ਦਾਦੂ ਮੀਆਂ ਦੀ ਗੱਲ ਉਹਨਾਂ ਨੂੰ ਸੱਚੀ ਨਾ ਲੱਗੀ। ਉਹ ਨੱਚਦੇ ਰਹੇ ਅਤੇ ਥੋੜੀ ਦੇਰ ਪਿਛੋਂ ਗਾਲ੍ਹਾਂ ਦੇਣ ਲਗ ਪਏ। ਸਕੀਨਾ ਅਤੇ ਦਾਦੂ ਮੀਆਂ ਚੁਪ ਕਰਕੇ ਖਲੋਤੇ ਰਹੇ। ਕਾਸ਼ੀ ਰਾਮ ਭੀੜ ਵਿਚੋਂ ਖਿਸਕ ਗਿਆ। ਉਹਦੀ ਸਾਲੀ ਜਿਵੇਂ ਸਰਕਸ ਦਾ ਨਾਚ ਦੇਖਣ ਵਿਚ ਮਸਤ ਸੀ ਅਤੇ ਕਾਸ਼ੀ ਰਾਮ ਦੀ ਬੁੱਢੀ ਮਾਂ ਮੂੰਹ ਹੀ ਮੂੰਹ ਵਿਚ ਗਾਲ੍ਹਾਂ ਕੱਢ ਰਹੀ ਸੀ। ਭੀੜ ਉਸੇ ਤਰ੍ਹਾਂ ਜੁੜੀ ਹੋਈ ਸੀ। ਇਹ ਤਮਾਸ਼ਾ ਕਿਵੇਂ ਬੰਦ ਕੀਤਾ ਜਾਵੇ ਕਿਸੇ ਨੂੰ ਸਮਝ ਨਹੀਂ ਸੀ ਆ ਰਹੀ। ਹੁਣ ਤੀਕ ਚੁਪ ਬੈਠੀ ਹੋਈ ਏਸੂ ਉਠੀ ਅਤੇ ਹੌਲੇ-ਹੌਲੇ ਬਾਹਰ ਆਈ। ਝੁੱਗੀ ਦੇ ਦਰਾਂ ਵਿਚ ਖਲੋ ਕੇ ਉਹਨੇ ਹੀਜੜਿਆਂ ਨੂੰ ਆਖਿਆ, "ਕਿਉਂ ਦੁਬੀ ਕਰਦੇ ਓ। ਇਸ ਘਰ ਵਿਚ ਕੋਈ ਬੱਚਾ ਨੀਂ ਬਚਦੈ। ਐਹ ਇਕ ਵਾਸੂ ਬਚਿਐ। ਇਸ ਤੋਂ ਪਿਛੋਂ ਅਜ ਤਕ ਕੋਈ ਬੱਚਾ ਨੀਂ ਬਚਿਐ। ਜੇ ਜਿਉਂਦਾ ਹੁੰਦੈ ਤਾਂ ਮੈਂ ਥੋਨੂੰ ਜ਼ਰੂਰ ਪੈਸੇ ਦਿੰਦੀ। ਥੋਨੂੰ ਐਮੇਂ ਨੀਂ ਸੀ ਭੇਜਣਾ, ਪਰ ਮੇਰੇ ਨਸੀਬ 'ਫੁਟ ਗੇ ! ਮੇਰੇ ਝੋਲੀ ਬੱਚਾ ਨੀਂ... ਜਾਓ ਤੁਸੀਂ ਐਥੋਂ।"

ਤਾਂ ਵੀ ਹੀਜੜੇ ਨੱਚਦੇ ਰਹੇ, ਗਾਉਂਦੇ ਰਹੇ। ਹੌਲੇ-ਹੌਲੇ ਭੀੜ ਹਲਕੀ ਹੋ ਗਈ। ਅਚਾਨਕ ਸਾਹਮਣੇ ਤੋਂ ਸਰਜੂ ਆ ਗਿਆ। ਉਹਨੇ ਦੂਰੋਂ ਹੀ ਦੇਖਿਆ ਤੇ ਉਹ ਝਟਪਟ ਅੱਗੇ ਆ ਗਿਆ। ਹੀਜੜਿਆਂ ਦੇ ਆਗੂ ਨੂੰ ਉਹ ਗਰਜ ਕੇ ਬੋਲਿਆ, "ਦੌੜੋ ਸਾਲਿਓ, ਸਮਝਦੇ ਨੀਂ ਕਿਧਰ ਬੱਚਾ ਹੈ ਤੇ ਕਿਧਰ ਨਹੀਂ।"

ਪਰ ਹੀਜੜੇ ਉਸ੍ਹ ਬੁੱਢੇ ਨੂੰ ਵੀ ਟਿਚਕਰਾਂ ਕਰਨ ਲਗ ਪਏ। ਉਹ ਸਰਜੂ ਦੇ ਸਾਹਮਣੇ ਨੱਚਣ ਲਗ ਪਏ। ਸਰਜੂ ਨਾਲ ਆਇਆ ਜਾਕੀ ਕੁੱਤਾ ਜ਼ੋਰ-ਜ਼ੋਰ ਦੀ ਭੌਂਕਣ ਲਗ ਪਿਆ ਅਤੇ ਭੀੜ ਘਟਣੀ ਸ਼ੁਰੂ ਹੋ ਗਈ। ਸਰਜੂ ਕੁਝ ਦੇਰ ਦੇਖਦਾ ਰਿਹਾ। ਹੀਜੜੇ ਉਥੋਂ ਹਿੱਲਣ ਦਾ ਨਾਂ ਨਹੀਂ ਸੀ ਲੈਂਦੇ...ਸਰਜੂ ਕੰਨਾਂ ਵਿਚ ਉਂਗਲਾਂ ਦੇ ਰਿਹਾ ਸੀ। ਏਨੇ ਨੂੰ ਅਚਾਨਕ ਜਯਾ ਕਿਤੋਂ ਆ ਗਈ। ਉਹ ਇਕ ਪਲ ਵਿਚ ਸਭ ਕੁਝ ਤਾੜ ਗਈ। ਉਹਨੇ ਆਪਣਾ ਪਰਸ ਖੋਲ੍ਹਦਿਆਂ ਆਖਿਆ, "ਸਰਜੂ ਬਾਬਾ, ਮੈਂ ਦੇਂਦੀ ਆਂ ਇਨ੍ਹਾਂ ਭੜੂਆਂ ਨੂੰ ਪੈਸੇ।" ਉਹਦੇ ਇੰਜ ਆਖਣ ਤੇ ਸਰਜੂ ਨੇ ਪੰਜਾਂ ਦਾ ਨੋਟ ਹੀਜੜਿਆਂ ਵਲ ਸਰਕਾ ਦਿੱਤਾ। ਇਕ ਬੁੱਢੇ ਹੀਜੜੇ ਨੇ ਨੋਟ ਚੁਕ ਲਿਆ ਅਤੇ ਉਹ ਉਥੋਂ ਚਲੇ ਗਏ।

"ਤੂੰ, ਕਾਹਦੇ ਲਈ ਦਿਤੇ ਪੈਸੇ ਸਰਜੂ ਬਾਬਾ..."

"ਹੋਰ ਕੀ ਤੇਰੇ ਕੋਲੋਂ ਲੈਂਦਾ! ਤੇਰੇ ਪੈਸਿਆਂ ਨੂੰ ਹੱਥ ਲਾਉਣ ਨਾਲ ਤਿੰਨ ਦਿਨ ਨੀਂਦ ਨੀਂ ਆਉਣੀ, ਰੰਡੀਏ—" ਸਰਜੂ ਚਿੱਲਾਇਆ।

ਜਯਾ ਹੱਸਦੀ-ਹੱਸਦੀ ਏਸੂ ਦੀ ਝੁੱਗੀ ਵਿਚ ਜਾ ਵੜੀ। ਏਸੂ ਦੇ ਸਾਹਮਣੇ ਬੈਠ ਕੇ ਉਹਨੇ ਆਖਿਆ, "ਵਾਸੂ ਦੀ ਮਾਂ! ਔਹ ਵੀ ਸਮਾਂ ਦੇਖਣਾ ਸੀ, ਪਰਮਾਤਮਾ ਕਿੰਨਾ ਕਠੋਰ ਐ!"

ਏਸੂ ਦੀਆਂ ਅੱਖਾਂ ਵਿਚੋਂ ਨੀਰ ਵਗ ਤੁਰਿਆ। ਉਹ ਹੇਠਾਂ ਗਰਦਣ ਸੁੱਟ ਕੇ ਰੋਣ ਲਗ ਪਈ।

ਏਸੂ ਦੀ ਭੈਣ ਉਹਨਾਂ ਵਲ ਤੱਕਦੀ ਰਹੀ। ਉਹ ਜਯਾ ਵਲ ਅਤੇ ਭੈਣ ਵਲ ਦੇਖ ਰਹੀ ਸੀ।

ਥੋੜੀ ਦੇਰ ਪਿਛੋਂ ਕਾਸ਼ੀ ਰਾਮ ਅੰਦਰ ਆ ਗਿਆ। ਉਹਨੇ ਇਕ ਨਜ਼ਰ ਜਯਾ ਵਲ ਅਤੇ ਆਪਣੀ ਸਾਲੀ ਵਲ ਦੇਖਿਆ ਅਤੇ ਹੱਕਾ ਬੱਕਾ ਰਹਿ ਗਿਆ। ਉਹਨੂੰ ਦੇਖ ਕੇ ਏਸੂ ਦੀ ਭੈਣ ਉਠੀ ਅਤੇ ਬਾਹਰ ਜਾਣ ਲਈ ਤਿਆਰ ਹੋ ਗਈ। ਉਹਦੇ ਪਿਛੇ-ਪਿਛੇ ਕਾਸ਼ੀ ਰਾਮ ਚਲਾ ਗਿਆ।

ਸਰਜੂ ਮਹਾਗੀਰ ਘੋੜਬੰਦਰ ਸੜਕ ਦੇ ਕਿਨਾਰੇ ਬੈਠਾ ਹੋਇਆ ਸੀ। ਇਕ ਪਾਸੇ ਝੁੱਗੀਆਂ ਦੇ ਬੱਚੇ ਸੜਕ ਦੇ ਫੁਟਪਾਥ ਤੇ ਖੇਡ ਰਹੇ ਸਨ। ਇਕ ਚਾਰ ਪੰਜ ਸਾਲ ਦਾ ਬੱਚਾ ਖੇਡਦਾ-ਖੇਡਦਾ ਸੜਕ ਉਤੇ ਚਲਾ ਗਿਆ। ਕਿਸੇ ਗੱਡੀ ਦੇ ਬ੍ਰੇਕ ਲੱਗਣ ਦੀ ਆਵਾਜ਼ ਸੁਣਾਈ ਦਿੱਤੀ। ਸਰਜੂ ਨੇ ਸਿਰ ਚੁਕ ਕੇ ਦੇਖਿਆ ਅਤੇ ਦੂਜੇ ਪਲ ਉਹ ਦੌੜ ਕੇ ਸੜਕ 'ਤੇ ਪਹੁੰਚ ਗਿਆ। ਉਹਨੇ ਟ੍ਰੱਕ ਦੇ ਅੱਗੇ ਘਬਰਾ ਕੇ ਖਲੋਤੇ ਹੋਏ ਬੱਚੇ ਨੂੰ ਚੁੱਕ ਲਿਆ ਅਤੇ ਡਰਾਈਵਰ ਦੀ ਬੜਬੜ ਵਲ ਧਿਆਨ ਨਾ ਦੇਂਦਿਆਂ ਉਹਦੇ ਵਲ ਦੇਖ ਕੇ ਸੜਕ ਤੇ ਥੁਕਿਆ, ਅਤੇ ਇਕ ਪਾਸੇ ਆ ਕੇ ਬੈਠ ਗਿਆ। ਉਸ ਮੌਤ ਦੇ ਮੂੰਹ 'ਚੋਂ ਵਾਲ-ਵਾਲ ਬਚੇ ਬੱਚੇ ਨੂੰ ਛਾਤੀ ਨਾਲ ਲਾ ਕੇ ਸਰਜੂ ਖਾੜੀ ਵਲ ਦੇਖਦਾ ਰਿਹਾ। ਪੂੰਨਿਆ ਲੰਘ ਚੁਕੀ ਸੀ। ਦਰਿਆ ਸ਼ਾਂਤ ਸੀ। ਜਿਵੇਂ ਪੰਛੀ ਪਾਣੀ ਨਾਲ ਭਿੱਜੇ ਹੋਏ ਖੰਭ ਝਾੜ ਕੇ ਸੁਕਾ ਲੈਂਦੇ ਹਨ ਤਿਵੇਂ ਝੁੱਗੀਆਂ ਦਿਖਾਈ ਦੇ ਰਹੀਆਂ ਸਨ।

ਦਾਦੂ ਮੀਆਂ ਕੰਮ ਤੋਂ ਮੁੜਦਾ ਹੋਇਆ ਸਰਜੂ ਨੂੰ ਦਿਖਾਈ ਦਿਤਾ। ਉਹਨੇ ਦਾਦੂ ਨੂੰ ਹਾਕ ਮਾਰੀ ਤੇ ਉਹ ਨੇੜੇ ਆ ਗਿਆ। ਬੱਚੇ ਨੂੰ ਇਕ ਪਾਸੇ ਫੁਟਪਾਥ ਤੇ ਬਠਾਂਦਿਆਂ ਸਰਜੂ ਨੇ ਆਖਿਆ, "ਐਹ ਬੱਚਾ ਹੁਣੇ ਟਰੱਕ ਹੇਠ ਆ ਚਲਿਆ ਸੀ ਦੇਵੀ ਮਾਤਾ ਨੇ ਬਚਾ ਲਿਐ !"

"ਟ੍ਰੈਫਿਕ ਬਹੁਤ ਵਧ ਗਿਆ ਅੱਜ ਕਲ੍ਹ—"

"ਟ੍ਰੈਫਿਕ ਨੂੰ ਮਾਰੋ ਗੋਲੀ ! ਪਹਿਲਾਂ ਕੀ ਟ੍ਰੈਫਿਕ ਨੀਂ ਹੁੰਦਾ ਸੀ ਇਸ ਸੜਕ 'ਤੇ ? ਪਰ ਬੱਚਿਆਂ ਨੂੰ ਸੜਕ ਤੇ ਕਦੇ ਖੇਡਣ ਦੀ ਮਜਬੂਰੀ ਨਹੀਂ ਸੀ ਆਈ ? ਖੁਲ੍ਹੀ ਥਾਂ ਸੀ। ਜਦੋਂ ਅਸੀਂ ਛੋਟੇ ਹੁੰਦੇ ਸਾਂ ਤਾਂ ਖਾੜੀ ਵਿਚ ਹੀ ਖੇਡਦੇ ਸਾਂ...ਪਾਣੀ ਵਿਚ ਵੀ ਤੇ ਮੈਦਾਨ ਵਿਚ ਵੀ ! ਹੁਣ ਸਾਲੀਆਂ ਝੁੱਗੀਆਂ ਬਣ ਗਈਆਂ। ਬੱਚੇ ਕਿਥੇ ਖੇਡਣ ? ਸੜਕ ਤੇ ਜਾਂਦੇ ਐਂ ਅਤੇ ਕੁੱਤਿਆਂ ਵਾਕਰ ਮਰਦੇ ਐਂ !

ਦਾਦੂ ਮੀਆਂ ਦਾ ਧਿਆਨ ਮਸੀਤ ਦੀ ਰੋਸ਼ਨੀ ਵਲ ਗਿਆ। ਉਹ ਬੋਲਿਆ, "ਤਿਉਹਾਰ ਨੇੜੇ ਆ ਗਿਐ, ਸਰਜੂ ਬਾਬਾ !"

ਸਰਜੂ ਚਮਕਦੀਆਂ ਹੋਈਆਂ ਬੱਤੀਆਂ ਵਲ ਕੁਝ ਦੇਰ ਤੱਕਦਾ ਰਿਹਾ ਅਤੇ ਫੇਰ ਬੋਲਿਆ,

"ਦਾਦੂ ਮੀਆਂ, ਇਸ ਖਾੜੀ ਵਿਚ ਇਕ ਮੰਦਰ ਵੀ ਬਣਨਾ ਚਾਹੀਦਾ ਸੀ—"

"ਮੰਦਰ ?"

"ਹਾਂ ਮੰਦਰ, ਹਿੰਦੂਆਂ ਦੇ ਪੂਜਾ ਕਰਨ ਲਈ...ਹੁਣ ਅਹੁ ਦੇਖ, ਈਸਾਈਆਂ ਲਈ ਸਾਹਮਣੇ ਗਿਰਜਾਘਰ ਐ ਅਤੇ ਮੁਸਲਮਾਨਾਂ ਲਈ ਮਸੀਤ...ਸਾਡਾ ਹਿੰਦੂਆਂ ਦਾ ਮੰਦਰ ਕਿਥੇ ਐ ? ਬੋਲ—"

ਦਾਦੂ ਕੁਝ ਨਾ ਬੋਲਿਆ। ਸਰਜੂ ਦੀ ਗੱਲ ਬਾਰੇ ਉਹ ਵਿਚਾਰ ਕਰ ਰਿਹਾ ਸੀ। ਇਹ ਸਰਜੂ ਨਿੱਤ ਕੋਈ ਨਵੀਂ ਗੱਲ ਕਰਦਾ। ਉਹਦਾ ਸਭ ਕੁਝ ਨਿਆਰਾ ਹੁੰਦਾ। ਹੁਣ ਵੀ ਉਹਨੇ ਸਿਰ ਤੇ ਈਸਾਈਆਂ ਵਾਲੀ ਟੋਪੀ ਅਤੇ ਤੇੜ ਕੇਵਲ ਲੰਗੋਟੀ ਪਹਿਨ ਰੱਖੀ ਸੀ। ਪਿਛਲੇ ਅਧੇ ਸਿਰ ਦੇ ਕੇਸ ਬੁੱਢਿਆਂ ਵਾਕਰ ਖੁਲ੍ਹੇ ਲਟਕਾ ਰੱਖੇ ਸਨ। ਮੂੰਹ ਵਿਚ ਸਾਹਿਬ ਲੋਕਾਂ ਵਾਲੀ ਪਾਇਪ ਅੜਾ ਰਖੀ ਸੀ। ਪਾਇਪ ਵਿਚੋਂ ਸੂਟੇ ਮਾਰਦਾ-ਮਾਰਦਾ ਉਹ ਮੰਦਰ ਬਾਰੇ ਗੱਲਾਂ ਕਰ ਰਿਹਾ ਸੀ—

"ਸਾਲੀ ਇਸ ਦੁਨੀਆਂ ਵਿਚ ਜਦੋਂ ਦੇਵਤੇ ਨਹੀਂ ਹੋਣਗੇ ਉਦੋਂ ਬੈੱਸਟ ਹੋਵੇਗਾ, ਐਵੇਂ ਸਾਲੇ ਮੰਦਰ ਮਸੀਤਾਂ ਬਣਾਉਂਦੇ ਰਹੋ ਅਤੇ ਚੱਕਰ ਕਟਦੇ ਰਹੋ। ਨਾ ਮੰਦਰ ਹੋਣ ਤੇ ਨਾ ਚੱਕਰ ਮਾਰਨ ਦੀ ਲੋੜ ਪਵੇ; ਕਿਉਂ ਦਾਦੂ ?"

"ਤੂੰ ਕੀ ਗੱਲਾਂ ਕਰ ਰਿਹੈਂ, ਸਰਜੂ ਬਾਬਾ ?"—

"ਉਇ ਹੋਰ ਕੀ; ਦੇਵਤਿਆਂ ਨੂੰ ਕੋਈ ਹੋਰ ਠਿਕਾਣਾ ਨਾ ਮਿਲਿਐ ਤਾਂ ਝੁੱਗੀਆਂ ਹੀ ਬਣਾਉਣੀਆਂ ਪੈਣਗੀਆਂ। ਇਕ ਈਸਾ ਮਸੀਹ ਦੀ ਝੁੱਗੀ, ਇਕ ਮੁਹੰਮਦ ਸਾਹਿਬ ਦੀ ਅਤੇ ਇਕ ਸ਼ੰਕਰ ਦੀ।"...ਸਰਜੂ ਨੇ ਪਾਇਪ ਵਿਚੋਂ ਲੰਮਾ ਸੂਟਾ ਮਾਰਿਆ ਅਤੇ ਉਹ ਖੰਘਣ ਲਗ ਪਿਆ। ਉਹਨੂੰ ਆਪਣੀ ਕਲਪਨਾ 'ਤੇ ਹਾਸਾ ਆ ਰਿਹਾ ਸੀ।

"ਤੈਨੂੰ ਕਹਿੰਦਾ ਦਾਦੂ ਮੀਆਂ, ਇਸ ਸਾਰੀ ਮਾਹੀਮ ਦੀ ਖਾੜੀ ਵਿਚ ਇਕ ਤੂੰ ਮੈਨੂੰ ਸ਼ਰੀਫ ਆਦਮੀ ਦਿਸਦੈਂ...ਇਕ ਤੂੰ ਤੇ ਦੂਜੀ ਗੰਗਾ...ਬਾਕੀ ਇਕ ਪੱਧਰ ਤੋਂ ਸਾਲੇ ਹਰਾਮਖੋਰ, ਬਦ, ਚੋਰ ਅਤੇ ਉੱਚਕੇ ਮਾੜੇ ਦਿਲ ਦੇ ਬੰਦੇ ਲਗਦੇ ਮੈਨੂੰ ਤਾਂ... ਐਥੇ ਮੰਦਰ ਨੀਂ, ਇਹ ਵੀ ਚੰਗੈ...ਸਾਲਾ ਦੇਵਤਾ ਵੀ ਇਨ੍ਹਾਂ ਲੋਕਾਂ ਤੋਂ ਤੰਗ ਆ ਕੇ ਦੌੜ ਗਿਐ। ਉਇ, ਤੈਨੂੰ ਕਹਿੰਦਾ! ਐਹ ਝੁੱਗੀਆਂ ਪਿਛਲੇ ਪੰਦਰਾਂ ਸਾਲਾਂ ਤੋਂ ਚਲੀਆਂ ਆ ਰਹੀਆਂ। ਪਹਿਲੇ ਅੱਧੀਆਂ ਵੀ ਨਹੀਂ ਸਨ। ਐਹ ਖਾੜੀ, ਆਹ ਘੋੜਬੰਦਰ ਸੜਕ ਅਤੇ ਪਰੇ ਰੇਲਵੇ ਲਾਇਨ...ਬੱਸ ਹੁਣ ਮੇਰੇ ਦੇਖਦੇ-ਦੇਖਦੇ ਤੁਸੀਂ ਲੋਕ ਇਥੇ ਆ ਗਏ ਓ! ਥੋੜੇ ਘਰਾਂ ਦੀ ਭੋਰਾ-ਭੋਰਾ ਗੱਲ ਮੈਨੂੰ ਪਤੈ...ਇਸ ਖਾੜੀ ਦੀ ਹਰ ਝੁੱਗੀ ਵਿਚ ਕੀ ਹੁੰਦੈ, ਮੈਨੂੰ ਸਭ ਕੁਝ ਪਤੈ, ਦਾਦੂ! ਐਹ ਕਾਸ਼ੀ ਰਾਮ, ਹਰਾਮੀ ਚੰਦ ਵਰਗੀ ਵਹੁਟੀ ਛਡ ਕੇ ਸਾਲੀ ਨਾਲ ਖੇਹ ਖਾਂਦੈ। ਲੰਙਾ ਕਿਸਨ... ਉਹਦਾ ਮੁੰਡਾ ਭੀਖ ਅੱਜ ਜਾਂ ਕਲ੍ਹ ਜੇਲ੍ਹ ਵਿਚ ਨਾ ਗਿਆ ਤਾਂ ਮੇਰੇ ਮੂੰਹ ਤੇ ਥੁਕ ਦਈਂ...ਸਾਲੀ ਹਰਾਮੀ ਔਲਾਦ ਐ...ਅਤੇ ਉਹ ਨਲਕੇ ਲਾਗੇ ਰਹਿਣ ਵਾਲੇ ਮੁੰਡੇ...ਹੁਣ ਹਰਾਮੀ...ਪਿੰਡਾਂ ਦੇ 'ਕੱਠੇ ਹੋਏ ਹੋਏ ਛੋਕਰੇ—ਦੁਪਹਿਰੀਂ ਜਦੋਂ ਲੋਕ ਘਰਾਂ ਵਿਚ ਨਹੀਂ ਹੁੰਦੇ ਤਾਂ ਝੁੱਗੀਆਂ ਵਿਚ ਵੜ ਕੇ ਔਰਤਾਂ ਦੀ ਇੱਜ਼ਤ ਨੂੰ ਹੱਥ ਪਾਉਣ ਲੱਗੇ ਅੱਗੇ ਪਿੱਛੇ ਨੀਂ ਦੇਖਦੇ! ਇਨ੍ਹਾਂ ਸਾਲਿਆਂ ਨੂੰ ਕਸਾਈਖਾਨੇ ਵਿਚ ਲਿਜਾ ਜਿਵੇਂ ਬਕਰਿਆਂ ਨੂੰ ਖੱਸੀ ਕਰਦੇ ਐਂ ਇਸੇ ਤਰ੍ਹਾਂ ਖੱਸੀ ਕਰ ਦੇਣਾ ਚਾਹੀਦੈ! ਇਸ ਤੋਂ ਬਿਨਾਂ ਇਹ ਨੀਂ ਸੁਧਰਨਗੇ—ਇਥੋਂ ਦੀਆਂ ਔਰਤਾਂ ਵੀ ਲੁੱਚੀਆਂ, ਦਾਦੂ ਮੀਆਂ...ਮੈਂ ਨੀਂ ਕਿਸੇ ਨੂੰ ਛੇੜਦਾ...ਮੇਰਾ ਧਿਆਨ ਸਾਰੇ ਪਾਸੇ ਰਹਿੰਦੈ...ਮੈਂ ਸਾਰਾ ਦਿਨ ਭੂਤਾਂ ਵਾਕਰ ਝੁੱਗੀਆਂ ਵਿਚ ਘੁੰਮਦਾ ਆਂ...ਮੈਨੂੰ ਨਾ ਕੋਈ ਕੰਮ ਨਾ ਕਾਰ! ਰੋਟੀ ਮਿਲ ਗਈ ਤਾਂ ਖਾ ਲਈ—ਨਹੀਂ ਤਾ ਕੁੰਡੀ ਲੈ ਕੇ ਬੈਠਾ ਰਹਿੰਦਾ ਆਂ ਇਸ ਬੰਨ੍ਹ 'ਤੇ...ਪਰ ਮੇਰੀਆਂ ਘਾਗ ਨਜ਼ਰਾਂ ਇਨ੍ਹਾਂ ਝੁੱਗੀਆਂ ਅਤੇ ਆਦਮੀਆਂ ਉਪਰ ਲੱਗੀਆਂ ਰਹਿੰਦੀਆਂ...ਤੇਰੇ ਘਰ ਉਹ ਕੁੜੀ ਆਈ ਹੋਈ ਐ ਨਾ...ਉਹਨੂੰ ਸਾਂਭ ਕੇ ਰੱਖ...ਉਹਦੇ ਵੀ ਲੱਛਣ ਠੀਕ ਨੀਂ...ਮੈਂ ਤੈਨੂੰ ਦਸ ਦਿਆਂ...ਉਹਦਾ ਤੇਰੇ ਘਰ ਕੰਮ ਵਿਚ ਦਿਲ ਨੀਂ ਲਗਦੈ—"

"ਕਿਦ੍ਹੇ ਬਾਰੇ ਕਹਿੰਦੈਂ, ਤੂੰ ਸਰਜੂ ਬਾਬਾ ?"

"ਕਿਦ੍ਹੇ ਬਾਰੇ, ਉਹ ਤੇਰੀ ਹੈ ਨਾ ਰੋਸ਼ਨ ਕਿ ਫੋਸਨ! ਘਗਰਾ ਕੀ ਲਹਿ ਗਿਆ ਖਾੜੀ ਵਿਚ ਚਲੀ ਸੀ ਆਤਮਘਾਤ ਕਰਨ।"

"ਸਰਜੂ ਬਾਬਾ, ਰੋਸ਼ਨ ਨੇ ਕੀ ਕੀਤੈ ?"

ਦਾਦੂ ਅਧੀਰ ਹੋ ਕੇ ਪੁੱਛ ਰਿਹਾ ਸੀ।

"ਉਸੇ ਨੂੰ ਹੀ ਪੁੱਛ ਜਾ ਕੇ।"

"ਤਾਂ ਵੀ...।"

"ਲੰਙੇ ਦੀ ਕੁੜੀ ਨਾਲ ਕਲ੍ਹ ਫੇਰ ਪਿਕਚਰ ਦੇਖਣ ਗਈ ਸੀ—ਉਹ ਆਉਂਦੀ ਐ ਅਤੇ ਇਹਨੂੰ ਲੈ ਜਾਂਦੀ ਐ! ਮੈਂ ਦੋਹਾਂ ਨੂੰ ਟੈਕਸੀ ਤੇ ਆਉਂਦਿਆਂ ਦੇਖਿਐ—"

"ਜਯਾ ਨਾਲ—"

"ਆਹੋ, ਧਿਆਨ ਰੱਖ ਕੁੜੀ ਦਾ...ਨਹੀਂ ਤਾਂ ਇਕ ਦਿਨ ਉਹਦੇ ਨਾਲ ਨਸ ਜਾਏਗੀ ਅਤੇ ਖਾਰ ਦੇ ਰੇਲਵੇ 'ਯਾਰਡ 'ਚ ਮੂੰਹ ਕਾਲਾ ਕਰਨ ਲਈ ਬਹਿ ਜਾਏਗੀ ਗਾਹਕਾਂ ਦੀ ਉਡੀਕ 'ਚ।"

"ਸਰਜੂ, ਬਾਬਾ—"

"ਐਹ ਦੇਖ, ਮੈਂ ਹੋਸ਼ ਵਿਚ ਆਂ! ਮੈਨੂੰ ਚੜ੍ਹੀ ਹੋਈ ਨੀਂ—ਅੱਜ ਤਾਂ ਅਜੇ ਪੀਤੀ ਈ ਨੀਂ।"

ਦਾਦੂ ਚੁਪਚੁਪੀਤੇ ਉਠਿਆ ਅਤੇ ਝੁੱਗੀਆਂ ਵਲ ਟੁਰ ਪਿਆ। ਬੰਨ੍ਹ ਉਤੇ ਬੈਠੇ ਹੋਏ ਸਰਜੂ ਦੀ ਪਾਇਪ ਬੁਝ ਗਈ ਸੀ, ਉਹਨੇ ਪਾਇਪ ਨੂੰ ਮੁੜ ਸੁਲਗਾਇਆ ਅਤੇ ਇਕ ਜ਼ੋਰ ਦੀ ਸੂਟਾ ਮਾਰਿਆ...

ਇਸ ਵਾਰ ਮੁੰਡਾ ਮਰ ਜਾਣ ਪਿਛੋਂ ਕਾਸ਼ੀ ਰਾਮ ਦੀ ਘਰ ਵਾਲੀ ਮੰਜੇ ਤੇ ਪੈ ਗਈ। ਸ਼ਿਲੇ ਦੇ ਰੋਗ ਨੇ ਹੌਲੇ-ਹੌਲੇ ਉਹਨੂੰ ਅੰਦਰੋਂ-ਅੰਦਰੀਂ ਖਾ ਲਿਆ ਸੀ ਅਤੇ ਚਾਰ ਮਹੀਨਿਆਂ ਵਿਚ ਉਹ ਉਠਣ ਦੇ ਕਾਬਲ ਨਹੀਂ ਸੀ ਰਹੀ। ਸਾਰਾ-ਸਾਰਾ ਦਿਨ ਉਹ ਬੁਖਾਰ ਕਾਰਨ ਹੁੰਗਾਰੇ ਮਾਰਦੀ ਰਹਿੰਦੀ। ਨਿੱਕਾ ਵਾਸੂ ਬਿਟ-ਬਿਟ ਤੱਕਦਾ ਹੋਇਆ ਝੁੱਗੀ ਦੇ ਦਰਾਂ ਵਿਚ ਬੈਠਾ ਰਹਿੰਦਾ। ਉਹਨੂੰ ਭੁੱਖ ਲਗਦੀ ਤਾਂ ਤੰਗ ਕਰਦਾ। ਕਾਸ਼ੀ ਰਾਮ ਦੀ ਬੁੱਢੀ ਮਾਂ ਮਾਹੀਮ ਸਟੇਸ਼ਨ ਦੇ ਸਾਹਮਣੇ ਵਾਲੀ ਸਿੰਧੀ ਕਾਲੋਨੀ ਵਿਚ ਲੋਕਾਂ ਦੇ ਜੂਠੇ ਭਾਂਡੇ ਮਾਂਜਦੀ ਰਹਿੰਦੀ। ਉਹ ਸ਼ਾਮੀਂ ਆਉਂਦਿਆਂ ਹੋਇਆ ਕਦੇ ਮਠਿਆਈ, ਤਲੀ ਹੋਈ ਮੱਛੀ, ਮਟਨ ਦਾ ਸੂਪ, ਪਰੌਂਠੇ ਅਤੇ ਦੁਪਹਿਰ ਦੀ ਥਾਲੀਆਂ ਵਿਚ ਬਚੀ ਹੋਈ ਜੂਠ ਚੁਕ ਲਿਆਉਂਦੀ। ਕਾਸ਼ੀ ਰਾਮ ਦੇ ਡੇਰੇ ਧਾਰਾਵੀ ਵਾਲੀ ਸਾਲੀ ਦੇ ਘਰ ਲੱਗੇ ਹੋਏ ਸਨ। ਪੰਜ ਸਤ ਦਿਨਾਂ ਪਿਛੋਂ ਉਹ ਖਾੜੀ ਵਿਚ ਚੱਕਰ ਕੱਟਣ ਆ ਜਾਂਦਾ। ਉਹ ਮੰਜੇ 'ਤੇ ਪਈ ਏਸੂ ਵਲ ਬਿਨਾਂ ਕੁਝ ਬੋਲਿਆਂ ਦੇਖਦਾ ਰਹਿੰਦਾ ਅਤੇ ਚਾਰ, ਅੱਠ ਆਨੇ ਉਹਦੀ ਤਲੀ ਤੇ ਰਖ ਕੇ ਵਾਪਸ ਚਲਾ ਜਾਂਦਾ। ਅੱਜ ਵੀ ਉਹ ਆਇਆ ਸੀ। ਝੁੱਗੀ ਵਿਚ ਗੰਗਾ ਅਤੇ ਸਕੀਨਾ ਏਸੂ ਦੇ ਪੈਂਦ ਸਰ੍ਹਾਣੇ ਬੈਠੀਆਂ ਹੋਈਆਂ ਸਨ। ਗੰਗਾ ਏਸੂ ਦੇ ਪੈਰ ਝਸ ਰਹੀ ਸੀ। ਸਕੀਨਾ ਨੇ ਦਾਦੂ ਦੇ ਪਿਛੇ ਪੈ ਕੇ ਉਹਦੇ ਲਈ ਦਵਾਈ ਦੀ ਇਕ ਸ਼ੀਸ਼ੀ ਮੰਗਵਾ ਲਈ ਸੀ। ਉਹ ਸ਼ੀਸ਼ੀ ਵਿਚੋਂ ਦਵਾਈ ਕੱਪ ਵਿਚ ਪਾ ਕੇ ਏਸੂ ਨੂੰ ਪੀਣ ਲਈ ਦੇ ਰਹੀ ਸੀ।

"ਏਸੂ ਬੀਬੀ,...ਐਵੇਂ ਕਿਵੇਂ ਚੱਲੇਗਾ...ਇਕ ਮੁੰਡਾ ਤਾਂ ਤੇਰੇ ਨੇੜਲ ਹੈ ਈ... ਲੈ ਪੀ ਦਵਾ! ਛੇਤੀ-ਛੇਤੀ ਰਾਜ਼ੀ ਹੋ!"

"ਬੀਬੀ, ਆਪਣੇ ਪੈਰਾਂ ਤੇ ਖੜੀ ਹੋਵੇਂਗੀ ਤਾਂ ਦਿਨ ਲੰਘਣਗੇ। ਤੂੰ ਮੂਧੇ ਮੂੰਹ ਪਈ ਰਹੀ ਤਾਂ ਇਸ ਮਾਹੀਮ ਦੀ ਖਾੜੀ ਵਿਚ ਤੈਨੂੰ ਕਿਸੇ ਨੀਂ ਪੁੱਛਣਾ!" ਗੰਗਾ ਨੇ ਆਖਿਆ।

ਏਸੂ ਕੁਝ ਨਾ ਬੋਲੀ। ਉਹਦੀਆਂ ਅੰਦਰ ਧੱਸੀਆਂ ਅੱਖਾਂ ਵਿਚੋਂ ਤ੍ਰਿਪ-ਤ੍ਰਿਪ ਹੰਝੂ

ਡਿੱਗ ਰਹੇ ਸਨ। ਉਹ ਫੇਰ ਮੂਧੇ ਮੂੰਹ ਲੇਟ ਗਈ ਅਤੇ ਗੋਦੜੀ ਵਿਚ ਮੂੰਹ ਛੁਪਾ ਕੇ ਰੋਣ ਲਗ ਪਈ...ਗੰਗਾ ਉਹਨੂੰ ਸਮਝਾਉਂਦੀ ਹੋਈ ਆਖ ਰਹੀ ਸੀ—

"ਭੈਣ, ਐਦਾਂ ਰੋਣ ਨਾਲ ਕੀ ਬਣੇਗਾ, ਮੇਰੇ ਕੋਲੋਂ ਤੇਰਾ ਦੁੱਖ ਗੁਝਾ ਤਾਂ ਨੀਂ। ਜੇ ਤੇਰਾ ਆਦਮੀ ਚੰਗਾ ਹੁੰਦੈ ਤਾਂ ਭੁੱਖੀ ਤ੍ਰਿਹਾਈ ਦਿਨ ਕੱਢ ਲੈਂਦੀ...ਬਮਾਰੀ ਠਮਾਰੀ ਵੀ ਫੇਰ ਬੰਦਾ ਔਖੀ ਸੌਖੀ ਕੱਟ ਲੈਂਦੈ। ਪਤੀ ਦੇ ਸੁਖ ਨਾਲ ਸਾਰੇ ਸੁਖ ਮਿਲ ਜਾਂਦੇ ਐਂ...ਪਰ ਮੇਰੇ ਤੇਰੇ ਨਸੀਬਾਂ 'ਚ ਰੱਬ ਨੇ ਇਹ ਸੁਖ ਨੀਂ ਦਿੱਤੇ...ਕੀ ਕਰੀਏ ? ਕਿਸ ਨੂੰ ਆਖੀਏ ? ਆਪਣੇ ਨਸੀਬ ਈ ਫੁਟ ਗੇ। ਢਿੱਡ ਦੇ ਜੰਮੇ ਵੀ ਹੱਸਦੇ ਐ...ਮੇਰੇ ਵੱਲ ਈ ਦੇਖ...ਮੇਰਾ ਆਦਮੀ ਤਾਂ ਪਹਿਲਾਂ ਚੰਗਾ ਭਲਾ ਸੀ। ਕਾਰਖ਼ਾਨੇ ਵਿਚ ਲੱਤ ਕੱਟੀ ਗਈ, ਉਸ ਦਿਨ ਤੋਂ ਘਰ ਬੈਠੈ, ਉਸੇ ਦਿਨ ਤੋਂ ਮੇਰੇ ਨਸੀਬਾਂ ਨੇ ਹਾਰ ਦੇ ਦਿੱਤੀ। ਹੈ ਭਾਵੇਂ ਲੰਙਾ, ਪਰ ਖ਼ੂਬ ਮਾਰ ਪਿੱਟ ਕਰਦੈ, ਫੀਮ ਖਾਂਦੈ, ਜੂਆ ਖੇਡਦੈ, ਮੈਨੂੰ ਮਾਰਦੈ, ਬੱਚਿਆਂ ਨੂੰ ਵੀ ਭੈੜੇ ਭੈੜੇ ਕੰਮ ਸਿਖਾਉਂਦੈ। ਜਯਾ ਕਿੰਨੀ ਚੰਗੀ ਕੁੜੀ ਸੀ, ਪਰ ਇਹਨੇ ਵਿਗਾੜ ਦਿੱਤੀ ? ਕੁੜੀ ਨੂੰ ਸਾਡਾ ਡਰ ਨਾ ਰਿਹਾ। ਛੋਟਾ ਭੀਖਾ ਐ, ਉਹਨੂੰ ਪਿਉ ਨੇ ਚੋਰ ਬਣਾ ਦਿਤੈ...ਦਸ ਮੈਨੂੰ ਕਿਹੜਾ ਸੁਖ ਐ ! ਪਰ ਦਿਨ ਤਾਂ ਕੱਟਣੇ ਈ ਪੈਂਦੇ ਨੇ। ਦੂਜੇ ਦੋ ਬੱਚੇ ਛੋਟੇ ਨੇ...ਉਹ ਸਿਰੇ ਚੜ੍ਹ ਜਾਣ... ਝੁੱਗੀਆ ਵਿਚ ਜੰਮੇ ਹੋਏ ਬੱਚਿਆਂ ਦੇ ਕਰਮਾਂ ਵਿਚ ਪੜ੍ਹਾਈ ਲਿਖਾਈ ਤਾਂ ਹੈ ਈ ਨੀਂ। ਬਚਪਨ ਤੋਂ ਹੀ ਚੋਰੀ ਚਕਾਰੀ ਕਰਨ ਲਗ ਪੈਂਦੇ ਨੇ, ਦਾਰੂ ਪੀਣ ਲਗ ਪੈਂਦੇ ਨੇ, ਮਗਰੋਂ ਜੇਲ੍ਹ ਦੀ ਹਵਾ ਖਾਂਦੇ ਨੇ, ਝੁੱਗੀਆਂ ਵਿਚ ਜੰਮਦੇ ਈ ਚਾਲਬਾਜ ਬਣ ਜਾਂਦੇ ਨੇ, ਭੈਣੇ ਮੈਂ ਤੇ ਤੂੰ ਕੀ ਕਰ ਸਕਦੀਆਂ।"

ਗੰਗਾ ਜਿਵੇਂ ਆਪਣੇ ਆਪ ਹੀ ਗੱਲਾਂ ਕਰੀ ਜਾ ਰਹੀ ਸੀ। ਉਹ ਆਪਣੇ ਘਰ ਦੇ ਫੋਲਣੇ ਸਕੀਨਾ ਅਤੇ ਏਸੂ ਦੇ ਸਾਹਮਣੇ ਫੋਲ ਰਹੀ ਸੀ। ਉਹ ਏਸੂ ਨੂੰ ਤਸੱਲੀ ਦੇਣ ਲਈ ਗੱਲਾ ਕਰ ਰਹੀ ਸੀ, ਉਹ ਬੋਲੀ ਜਾ ਰਹੀ ਸੀ। ਸਕੂਲ ਦੀ ਪੜ੍ਹਾਈ ਦੀ ਗੱਲ ਸੁਣ ਕੇ ਏਸੂ ਨੇ ਕਰਵੱਟ ਬਦਲੀ। ਉਹ ਰੋ ਧੋ ਕੇ ਚੁਪ ਹੋ ਗਈ ਅਤੇ ਗੰਗਾ ਵਲ ਆਸ਼ਾ ਭਰੀਆਂ ਨਜ਼ਰਾਂ ਨਾਲ ਤੱਕਣ ਲਗ ਪਈ। ਫਿਰ ਕੰਬਦੇ ਸ਼ਬਦਾਂ ਵਿਚ ਬੋਲੀ—

"ਗੰਗਾ ਭੈਣ, ਮੈਂ ਹੁਣ ਮੰਜੇ ਤੋਂ ਨੀਂ ਉਠਣਾ...ਪਰ ਇਕ ਗੱਲ ਮੈਂ ਤੈਨੂੰ ਕਹੇ ਬਿਨਾਂ ਨੀਂ ਰਹਿ ਸਕਦੀ..."

"ਤੇਰੇ ਮਨ ਵਿਚ ਕਿਹੜੀ ਗੱਲ ਐ—" ਸਕੀਨਾ ਨੇ ਪੁੱਛਿਆ।

ਏਸੂ ਔਖੀ ਸੌਖੀ ਉਠ ਕੇ ਬੈਠ ਗਈ। ਆਪਣੀਆਂ ਪੀਲੀਆਂ ਭੂਕ ਲੱਤਾਂ ਅੱਗੇ ਖਿਸਕਾਉਂਦੀ ਹੋਈ ਗੰਗਾ ਅਤੇ ਸਕੀਨਾ ਵਲ ਤੱਕਣ ਲੱਗ ਪਈ, ਉਹਨੇ ਆਖਿਆ,

"ਦੇਖੋ ਭੈਣੋ ? ਤੁਸੀਂ ਮੇਰੀਆਂ ਧਰਮ ਦੀਆਂ ਭੈਣਾਂ ! ਮੇਰਾ ਵਾਸੂ ਸਕੀਨਾ ਲਈ ਅੱਬਾਸ ਅਤੇ ਗੰਗਾ ਲਈ ਸਾਅਬੂ ਦੇ ਸਮਾਨ ਐ। ਇਨ੍ਹਾਂ ਬੱਚਿਆਂ ਦੇ ਕਰਮਾਂ ਵਿਚ ਸਕੂਲ ਕਿਥੇ ? ਹੋਰ ਦਸਾਂ ਨੂੰ ਵਾਸੂ, ਅੱਬਾਸ ਅਤੇ ਸਾਅਬੂ ਪਾਇਪ ਲਾਈਨ ਦੇ ਮੁੰਡਿਆਂ ਵਾਂਗ ਚੋਰੀਆਂ ਚਕਾਰੀਆਂ ਕਰਨ ਲਗ ਪੈਣਗੇ...ਮੈਨੂੰ ਰਾਤੀਂ ਨੀਂਦ ਨੀਂ

ਪੈਂਦੀ...ਮੈਂ ਅੱਜ ਕਲ੍ਹ ਵਿਚ ਮਰ ਗਈ ਤਾਂ ਮੇਰੇ ਵਾਸੂ ਦਾ ਕੀ ਬਣੇਗਾ ?'' ਉਹ ਫੇਰ ਹਟਕੋਰੇ ਭਰਦੀ ਮੁੜ ਰੋਣ ਲਗ ਪਈ ।

ਸਕੀਨਾ ਅਤੇ ਗੰਗਾ ਥੋੜ੍ਹੀ ਦੇਰ ਚੁਪ ਬੈਠੀਆਂ ਰਹੀਆਂ । ਏਸੂ ਦੀ ਮਾਨਸਿਕ ਚਿੰਤਾ ਗੰਗਾ ਦੇ ਮਨ ਵਿਚ ਵੀ ਵਧਣ ਲਗ ਪਈ ਸੀ । ਸਕੀਨਾ ਨੇ ਉਹਦੇ ਕੋਲੋਂ ਕੁਝ ਨਾ ਪੁੱਛਿਆ...ਅੰਤ ਗੰਗਾ ਬੋਲੀ—

''ਏਸੂ ਭੈਣ, ਇੰਜ ਦੁਖੀ ਨਾ ਹੋ...ਜਿਹੜੀ ਜਗ ਨਾਲ ਬੀਤ ਰਹੀ ਐ ਉਹ ਕੁਝ ਮੇਰੇ ਤੇ ਤੇਰੇ ਨਾਲ ਐ—ਇਨ੍ਹਾਂ ਬੱਚਿਆਂ ਨੂੰ ਸਕੂਲੇ ਜ਼ਰੂਰ ਪਾਵਾਂਗੇ...''

''ਅੱਬਾਸ ਦੇ ਅੱਬਾ ਕੁਝ ਦਿਨ ਪਹਿਲਾਂ ਉਹਨੂੰ ਮਸੀਤ ਦੇ ਮਦਰਸੇ ਭੇਜਣ ਲਈ ਕਹਿ ਰਹੇ ਸਨ—'' ਸਕੀਨਾ ਨੇ ਦਸਿਆ ।

''ਕਿਤੇ ਵੀ ਪਾ ਦੇਣ...ਸਾਨੂੰ ਕੀ ਪਤੈ...ਸਕੀਨਾ, ਅੱਬਾਸ ਦੇ ਅੱਬਾ ਨੂੰ ਆਖ ਕੇ ਵਾਸੂ ਅਤੇ ਸਾਅਬੂ ਨੂੰ ਵੀ ਉਸ ਮਦਰਸੇ ਪਾ ਦੇ ।

''ਮੈਂ ਪੁੱਛਾਂਗੀ—''

''ਨਹੀਂ ਤਾਂ ਮੇਰਾ ਸਾਹ ਘੁਟਦਾ ਰਹੇਗਾ । ਮੇਰੀ ਜਾਨ ਸੌਖੀ ਨੀਂ ਨਿਕਲੇਗੀ—''

''ਤੂੰ ਉਹਦੀ ਬਿਲਕੁਲ ਚਿੰਤਾ ਨਾ ਕਰ ਏਸੂ...ਅਸੀਂ ਕੋਈ ਨਾ ਕੋਈ ਰਾਹ ਕੱਢ ਲਵਾਂਗੇ...ਜੇ ਹੋਰ ਕੋਈ ਗੱਲ ਨਾ ਬਣੀ ਤਾਂ ਸਰਜੂ ਬਾਬਾ ਨੂੰ ਆਖਾਂਗੇ । ਉਹਦੀ ਮਾਹੀਮ ਵਿਚ ਕੋਈ ਵੀ ਗੱਲ ਨੀਂ ਮੋੜਦਾ, ਐਡੀ ਵਾਕਬੀ ਐ—''

''ਹਾਂ, ਗੰਗਾ ਭੈਣ ਇੰਜ ਈ ਕਰ, ਸਰਜੂ ਬਾਬਾ ਨੂੰ ਆਖ ।''

''ਹੁਣ ਐਹ ਦਵਾਈ ਲੈ ਦੇਖ...ਤੇਰੀ ਜਾਨ ਬਚ ਗਈ ਤਾਂ ਮੁੰਡਾ ਵੀ ਠੀਕ ਰਾਹੇ ਪੈ ਜਾਵੇਗਾ—''

ਏਸੂ ਨੇ ਕੱਪ ਵਿਚਲੀ ਦਵਾਈ ਪੀ ਲਈ ਅਤੇ ਬਿਸਤਰੇ ਤੇ ਲੰਮੀ ਪੈ ਗਈ । ਏਨੇ ਨੂੰ ਵਾਸੂ ਸ਼ੋਰ ਮਚਾਉਂਦਾ ਆ ਗਿਆ ।

''ਮਾਂ, ਬਾਪੂ ਆਇਐ, ਬਾਪੂ ਆਇਆ ''

ਕਾਸ਼ੀ ਰਾਮ ਸਿੱਧਾ ਅੰਦਰ ਆ ਗਿਆ । ਵਾਸੂ ਉਹਦਾ ਹੱਥ ਪਕੜ ਕੇ ਲਾਡ ਕਰਨ ਲਗ ਪਿਆ ? ਸਕੀਨਾ ਅਤੇ ਗੰਗਾ ਆਪੋ ਆਪਣੇ ਘਰ ਜਾਣ ਲਈ ਉਠ ਕੇ ਖਲੋ ਗਈਆਂ । ਕਾਸ਼ੀ ਰਾਮ ਨੂੰ ਦਵਾਈ ਦੀ ਸ਼ੀਸ਼ੀ ਅਤੇ ਕੱਪ ਦੇਖ ਕੇ ਵਟ ਚੜ੍ਹ ਗਿਆ, ਉਹ ਚਿੱਲਾ ਕੇ ਬੋਲਿਆ—

''ਤੁਸੀਂ ਕਿਉਂ ਦਵਾ ਪਾਣੀ ਕਰਦੀਆਂ ਇਸ ਰੰਡੀ ਦੀ ! ਮਰਨ ਦਿਓ ਪਰੇ... ਜਿਦ੍ਹੇ ਬੱਚੇ ਨਹੀਂ ਬਚਦੇ ਉਹਨੂੰ ਕਾਹਦੇ ਲਈ ਰਖਣਾ...ਰੋਟੀਆਂ ਖੁਆਣ ਲਈ... ਵਿਹਲਾ ਅੰਨ ਦਾ ਖਰਚ...ਮਰਨ ਦਿਓ...'' ਅਤੇ ਉਹਨੇ ਲੱਤ ਮਾਰ ਕੇ ਦਵਾਈ ਦੀ ਸ਼ੀਸ਼ੀ ਉਲਟਾ ਦਿੱਤੀ ।

ਏਸੂ ਕੋਲੋਂ ਰਿਹਾ ਨਾ ਗਿਆ । ਉਹ ਬੋਲੀ—

''ਤੂੰ, ਮੇਰੇ ਮਰਨ ਦਾ ਰਸਤਾ ਦੇਖ ਰਿਹੈਂ । ਮੈਨੂੰ ਪਤੈ...ਸਕੀ ਭੈਣ ਈ ਸੌਕਣ ਬਣ ਬੈਠੀ, ਤੈਨੂੰ ਹੋਰ ਕੀ ਚਾਹੀਦੈ ? ਉਹਨੂੰ ਝੁੱਗੇ 'ਚ ਲਿਆਉਣ ਤੋਂ ਪਹਿਲਾਂ ਮੇਰਾ ਗਲ ਘੋਟ ਦੇਹ ਅਤੇ ਮੁੰਡੇ ਨੂੰ ਖਾੜੀ ਵਿਚ ਸੁੱਟ ਦੇਹ । ਫੇਰ ਰਚਾ ਲੈ ਰਾਸ ਘਰ

ਵਿਚ। ਗੁਆਂਢਣਾਂ ਵਿਚਾਰੀਆਂ ਦਵਾ ਪਾਣੀ ਕਰਦੀਆਂ ਤੇ ਉਹਨਾਂ ਨੂੰ ਕੋਸਦੇਂ। ਮੈਨੂੰ ਈ ਕਿਉਂ ਨੀਂ ਮਾਰ ਮੁਕਾਂਦਾ।"

ਉਹਦੇ ਇਕ ਇਕ ਸ਼ਬਦ ਨਾਲ ਕਾਸ਼ੀ ਰਾਮ ਦਾ ਪਾਰਾ ਚੜ੍ਹ ਰਿਹਾ ਸੀ। ਉਹਨੇ ਅੱਗੇ ਵਧ ਕੇ ਉਸ ਹੱਡੀਆਂ ਦੀ ਮੁੱਠ ਨੂੰ ਲੱਤ ਕੱਢ ਮਾਰੀ। ਨਾਲ ਲਗਦਿਆਂ ਹੀ ਦੂਜੀ...ਤੀਜੀ...ਏਸੂ ਬਿਸਤਰੇ ਵਿਚ ਲੇਟੀ ਹੋਈ ਕੁੱਕੜ ਵਾਕਰ ਤੜਪ ਰਹੀ ਸੀ। ਉਹਨੇ ਇਕ ਜ਼ੋਰ ਦੀ ਚੀਖ ਮਾਰੀ। ਗੰਗਾ ਅਤੇ ਸਕੀਨਾ ਝੱਟਪਟ ਕਾਸ਼ੀ ਰਾਮ ਦੇ ਅੱਗੇ ਆ ਕੇ ਖਲੋ ਗਈਆਂ।

"ਹੈਂ ਵੇ, ਕੀ ਕਰਦੈਂ? ਮਰ ਜਾਏਗੀ...ਜਾਨ ਤਾਂ ਉਹਦੇ ਵਿਚ ਅੱਗੇ ਈ ਨੀਂ।"

"ਰੰਡੀ, ਮਸਤੀ ਹੋਈ ਐ...ਚਾਰ ਮਹੀਨੇ ਹੋ ਗਏ—ਮੰਜਾ ਛੱਡਣ ਦਾ ਨਾਂ ਨੀਂ ਲੈਂਦੀ—ਇੰਜ ਨੀਂ ਕੰਮ ਚਲਣਾ...ਇਹਨੂੰ ਅੱਗ ਲੱਗੇ। ਅੱਜ ਈ ਸੌਂਕਣ ਨੂੰ ਲਿਆ ਕੇ ਬਠਾਉਂਦਾ ਇਹਦੀ ਹਿੱਕ ਤੇ! ਅੱਜ ਈ ਸੁੱਟਦਾਂ ਇਹਨੂੰ ਡੂੰਘੇ ਖੂਹ 'ਚ....ਮੈਨਾ ਨੂੰ ਲਿਆਉਂਦਾ...ਇਹ ਕੀ ਸਮਝੇਗੀ—" ਕਾਸ਼ੀ ਰਾਮ ਬੜ-ਬੜ ਕਰ ਰਿਹਾ ਸੀ ਅਤੇ ਵਾਸੂ ਨੇ ਖ਼ੂਬ ਰੋਣ ਪਿੱਟਣ ਪਾਇਆ ਹੋਇਆ ਸੀ। ਉਹ ਮਾਂ ਪਿਉ ਦੀ ਲੜਾਈ ਵਿਚਕਾਰ ਫਸਿਆ ਹੋਇਆ ਸੀ। ਕਾਸ਼ੀ ਰਾਮ ਨੇ ਉਹਨੂੰ ਵੀ ਥੱਪੜ ਕੱਢ ਮਾਰਿਆ। ਉਹ ਹੋਰ ਉੱਚੀ-ਉੱਚੀ ਰੋਣ ਲਗ ਪਿਆ।

ਏਨੇ ਨੂੰ ਬਾਹਰੋਂ ਕਾਸ਼ੀ ਰਾਮ ਦੀ ਬੁੱਢੀ ਮਾ ਆ ਗਈ। ਉਹ ਕੱਪੜੇ ਹੇਠ ਢੱਕ ਕੇ ਬਹੁਤ ਸਾਰੀਆਂ ਖਾਣ ਪੀਣ ਦੀਆਂ ਚੀਜ਼ਾਂ ਲਿਆਈ ਸੀ। ਦਰਵਾਜ਼ੇ ਵਿਚ ਵੜਦਿਆਂ ਸਾਰ ਉਹਨੇ ਸਭ ਕੁਝ ਦੇਖ ਲਿਆ। ਜੋ ਪਹਿਲਾਂ ਨਹੀਂ ਦੇਖਿਆ ਸੀ ਉਹ ਕੁਝ ਅੱਜ ਦੇਖ ਲਿਆ—ਉਹ ਦੌੜ ਕੇ ਅੱਗੇ ਵਧੀ। ਉਹ ਪੋਤਰੇ ਨੂੰ ਗੋਦ ਵਿਚ ਲੈ ਕੇ ਨੂੰਹ ਦੇ ਕੋਲ ਬੈਠ ਗਈ। ਬੱਚੇ ਵਲ ਦੇਖਦੀ ਹੋਈ ਉਹ ਕੜਕ ਕੇ ਬੋਲੀ—

"ਓਇ ਸ਼ੈਤਾਨ! ਉਹਦੇ ਨਾਲੋਂ ਐਸ ਬੱਚੇ ਨੂੰ ਈ ਕਿਉਂ ਨੀ ਮਾਰ ਦੇਂਦਾ ਇੰਜ ਮਾਰ ਕੁੱਟ ਨਾਲ ਉਹ ਬਹੁਤੇ ਦਿਨ ਨੀਂ ਕੱਟਣ ਲੱਗੀ...ਕਿਉਂ ਪਾਪਾਂ ਦਾ ਭਾਗੀ ਬਣਦੈਂ...ਤੂੰ ਕੀ ਅੱਤ ਚੁਕ ਲਈ ਐ!"

ਵਿਚੋਂ ਸਕੀਨਾ ਦੌੜ ਕੇ ਦਾਦੂ ਨੂੰ ਬੁਲਾ ਲਿਆਈ ਸੀ। ਦਾਦੂ ਨੇ ਝੱਟਪਟ ਆ ਕੇ ਕਾਸ਼ੀ ਰਾਮ ਨੂੰ ਹੱਥੋਂ ਫੜ ਕੇ ਬਾਹਰ ਲੈ ਆਂਦਾ। ਬੁੱਢੀ ਮੱਥੇ ਉਪਰ ਹੱਥ ਮਾਰ ਮਾਰ ਰੋਣ ਲਗ ਪਈ।

ਗੰਗਾ ਅੱਗੇ ਹੋ ਕੇ ਏਸੂ ਦੀਆਂ ਸੱਟਾਂ ਟੋਹ ਰਹੀ ਸੀ ਉਹ ਉਹਨੂੰ ਚੁਪ ਕਰਵਾ ਰਹੀ ਸੀ। ਉਹਨਾਂ ਦਲਿੱਦਰੀ ਮਨੁੱਖਾਂ ਦੇ ਨਸੀਬਾਂ ਵਿਚ ਮੁਸੀਬਤ ਦਾ ਇਹ ਝੱਖੜ ਝੁਲ ਕੇ ਖ਼ਤਮ ਹੋ ਗਿਆ ਅਤੇ ਹੌਲੇ-ਹੌਲੇ ਉਹ ਇਹ ਸਾਰਾ ਕੁਝ ਭੁਲਣ ਲਗ ਪਏ ਸਨ।

ਏਸੂ ਦੀ ਸੱਸ ਸਿੰਧੀ ਕਾਲੋਨੀ 'ਚੋਂ ਜਿਹੜੀਆਂ ਬਾਸੀ ਰੋਟੀਆਂ ਤੇ ਸਬਜ਼ੀਆਂ ਲਿਆਈ ਸੀ ਉਹ ਨੰਗੀਆਂ ਪਈਆਂ ਸਨ ਅਤੇ ਉਹਨਾਂ 'ਤੇ ਮੱਖੀਆਂ ਭਿਣਕ ਰਹੀਆਂ

ਸਨ। ਵਾਸੂ ਕਦੋਂ ਦਾ ਭੁੱਖਾ ਭਾਣਾ ਉਹਨਾਂ ਵਲ ਤੱਕ ਰਿਹਾ ਸੀ। ਨਾ ਕਿਸੇ ਉਹਨੂੰ ਕੁਝ ਖਾਣ ਨੂੰ ਦਿੱਤਾ ਤੇ ਨਾ ਹੀ ਉਹਨੇ ਆਪ ਖਾਣ ਦੀ ਕੋਸ਼ਿਸ਼ ਕੀਤੀ।

"ਦਾਦੂ ਮੀਆਂ, ਮੈਂ ਸੱਚ ਆਖਦਾਂ! ਮੈਨਾ ਨੂੰ ਮੈਂ ਅੱਜ ਘਰ ਲੈ ਆਉਣੈ। ਆਪਣੇ ਕੋਲੋਂ ਇੰਜ ਗੁਜ਼ਾਰਾ ਨਹੀਂ ਹੋਣੈ....ਤੂੰ ਈ ਦਸ ਮੈਂ ਕੀ ਕਰਾਂ? ਵਾਸੂ ਦੀ ਮਾਂ ਨੂੰ ਮੈਂ ਲੱਤਾਂ ਮਾਰੀਆਂ...ਉਹ ਘੜੀ ਪਲ ਦੀ ਪ੍ਰਾਹੁਣੀ ਐ। ਮੈਨੂੰ ਗੁੱਸਾ ਚੰਗਾ ਨੀਂ ਲਗਦੈ...ਪਰ ਮਰਦ ਆਂ...ਚਾਰ ਮਹੀਨੇ ਹੋ ਗਏ...ਆਦਮੀ ਨੂੰ ਔਰਤ ਚਾਹੀਦੀ ਐ...ਘਰ ਵਿਚ ਭੁੱਖੇ ਆਦਮੀ ਦੀਆਂ ਨਜ਼ਰਾਂ ਖਾਣ ਪੀਣ ਦੀਆਂ ਚੀਜ਼ਾਂ ਉਪਰ ਜਾ ਪੈਂਦੀਆਂ ਨੇ...ਦਾਦੂ ਮੀਆਂ, ਆਪਣੀਆਂ ਆਦਤਾਂ ਮਾੜੀਆਂ ਨੀਂ....ਰੰਡੀ ਕੋਲ ਜਾਣ ਦੀ ਆਪਣੀ ਹਿੰਮਤ ਨੀਂ...ਦੋ ਰੁਪਏ ਵਿਚ ਸਾਲਾ ਸਾਰੇ ਜਨਮ ਦਾ ਦੁੱਖ ਸਹੇੜਨਾ ਪੈਂਦੇ...ਲੰਡੇ ਕਿਸਨ ਨੂੰ ਪੁੱਛ ਕੇ ਦੇਖ ਲੈ। ਸਾਲਾ ਇਕ ਲੱਤ ਤੋਂ ਪਹਿਲਾਂ ਈ ਲੰਙਾ ਸੀ ਦੂਜੀ ਲੱਤ ਵੀ ਗੰਠੀਏ ਨੇ ਮਾਰ ਲਈ ਐ। ਆਪਣੇ ਕੋਲੋਂ ਬਮਾਰੀ ਨੀਂ ਸਹੇੜੀ ਜਾਂਦੀ...ਉਹਦੇ ਨਾਲੋਂ ਮੈਨਾ ਈ ਚੰਗੀ ਐ...ਉਹ ਮੇਰੇ ਤੇ ਮਰਦੀ ਐ... ਉਹਨੂੰ ਧਾਰਾਵੀਤ ਵਾਲੇ ਉਹਦੇ ਗੁਆਂਢੀ ਤੰਗ ਕਰਦੇ ਐ। ਸਾਲੇ ਸਾਰੇ ਹਰਾਮਖ਼ੋਰ ਮੋਚੀ ਨੇ...ਮੈਨਾ ਆਖਦੀ—'ਮੈਨੂੰ ਆਪਣੇ ਘਰ ਲੈ ਚਲ...' ਵਾਸੂ ਦੀ ਮਾਂ 'ਹਾਂ' ਨੀਂ ਭਰਦੀ। ਇਸੇ ਲਈ ਉਹਨੂੰ ਕੁਟ ਪਈ ਐ..."

ਦਾਦੂ ਮੀਆਂ ਸਾਰਾ ਕੁਝ ਸੁਣਦਾ ਰਿਹਾ। ਸਕੀਨਾ ਅਤੇ ਰੋਸ਼ਨ ਵੀ ਕਾਸ਼ੀ ਰਾਮ ਦਾ ਬਕਵਾਸ ਸੁਣ ਰਹੀਆਂ ਸਨ ਅਤੇ ਇਹ ਕੁਝ ਦਾਦੂ ਨੂੰ ਚੰਗਾ ਨਹੀਂ ਲਗ ਰਿਹਾ ਸੀ। ਕਾਸ਼ੀ ਰਾਮ ਦਾਰੂ ਦੇ ਨਸ਼ੇ ਵਿਚ ਸੀ ਇਸ ਲਈ ਉਹਨੂੰ ਤਮੀਜ਼ ਨਾਲ ਗੱਲ ਕਰਨ ਲਈ ਆਖਣ ਦਾ ਕੋਈ ਮਤਲਬ ਹੀ ਨਹੀਂ ਸੀ। ਏਸੂ ਨੂੰ ਹੋਰ ਮਾਰ ਪੈਣ ਤੋਂ ਬਚਾਉਣ ਲਈ ਦਾਦੂ ਉਹਨੂੰ ਆਪਣੀ ਝੁੱਗੀ ਵਿਚ ਲੈ ਆਇਆ ਸੀ। ਪਰ ਕਾਸ਼ੀ ਰਾਮ ਦਾਦੂ ਨੂੰ ਗੱਲ ਕਰਨ ਦਾ ਮੌਕਾ ਹੀ ਨਹੀਂ ਸੀ ਦੇ ਰਿਹਾ। ਉਹ ਆਪੂੰ ਬੋਲੀ ਜਾ ਰਿਹਾ ਸੀ। ਅੰਤ ਦਾਦੂ ਨੇ ਉਹਨੂੰ ਆਖਿਆ—

"ਜ਼ਰਾ, ਠਹਿਰ ਕਾਸ਼ੀ ਰਾਮ! ਮੈਂ ਇਕ ਗੱਲ ਕਹਿੰਦਾਂ—ਸੁਣ।" ਦਾਦੂ ਇਕ ਪਲ ਲਈ ਚੁੱਪ ਕਰ ਗਿਆ। ਉਹਨੇ ਮੱਥੇ ਦਾ ਪਸੀਨਾ ਧੋਤੀ ਦੇ ਲੜ ਨਾਲ ਪੂੰਝਿਆ ਅਤੇ ਹਲਕੀ ਆਵਾਜ਼ ਵਿਚ ਬੋਲਿਆ,

"ਦੇਖ, ਮੈਨਾ ਤੇਰੇ ਤੇ ਆਸ਼ਕ ਐ ਨਾ, ਜਿਵੇਂ ਤੂੰ ਕਹਿੰਦੈਂ?"

"ਆਹੋ—" ਕਾਸ਼ੀ ਰਾਮ ਬੈਠਿਆਂ-ਬੈਠਿਆਂ ਥੋੜ੍ਹਾ ਆਕੜ ਕੇ ਬੋਲਿਆ।

"ਫੇਰ ਤੂੰ ਉਹਨੂੰ ਘਰ ਕਿਉਂ ਲੈ ਕੇ ਆ ਰਿਹੈਂ?"

"ਕਿਉਂ, ਦੋਵੇਂ ਭੈਣਾਂ 'ਕੱਠੀਆਂ ਰਹਿਣਗੀਆਂ—"

"ਇੰਜ ਨੀਂ ਕਾਸ਼ੀ ਰਾਮ! ਭੈਣ ਆਪਣਾ ਪਤੀ ਥੋੜ੍ਹਾ ਗੁਆਵੇਗੀ! ਤੇਰੀ ਔਰਤ ਇਹ ਗੱਲ ਕਿਵੇਂ ਸਹਾਰੇਗੀ?"

"ਉਸ ਸਿਰ ਫਿਰੀ ਨੂੰ ਕੌਣ ਪੁੱਛਦੈ?"

"ਇਹ ਕਿਵੇਂ ਹੋ ਸਕਦੈ? ਤੇਰੀ ਔਰਤ ਅਤੇ ਵਾਸੂ ਨੂੰ ਦੋ ਵੇਲੇ ਖਾਣ ਲਈ ਕੌਣ ਦੇਂਦੈ? ਤੂੰ ਕਦੇ ਘਰ ਬੈਠਦੈਂ?"

"ਮੈਨੂੰ ਘਰ ਬੈਠਣ ਈ ਕੌਣ ਦਿੰਦਾ ? ਮੈਂ ਭੁੱਖਾ ਤਿਹਾਇਆ ਬੈਠਾਂ ?"

"ਪਰ ਮੈਨਾ ਨੂੰ ਘਰ ਲਿਆ ਕੇ ਤੈਨੂੰ ਕੀ ਮਿਲੇਗਾ ? ਇਹਦੇ ਨਾਲੋਂ ਤਾਂ ਉਹਨੂੰ ਧਾਰਾਵੀਤ 'ਚ ਈ ਰਹਿਣ ਦੇ...ਤੂੰ ਉਥੇ ਚਲਾ ਜਾਇਆ ਕਰ...ਪਰ ਘਰ ਵਾਲਿਆਂ ਨੂੰ ਤੰਗ ਨਾ ਕਰ।"

"ਸੱਚ ਦੱਸਾਂ, ਦਾਦੂ ਮੀਆਂ ? ਮੈਨੂੰ ਉਹਦੀ ਨਿੱਤ ਈ ਲੋੜ ਐ...ਸਵੇਰੇ, ਸ਼ਾਮੀਂ ਅਤੇ ਰਾਤ ਨੂੰ...ਮੈਂ ਉਹਦੇ ਬਿਨਾਂ ਰਹਿ ਈ ਨੀਂ ਸਕਦੈ—"

"ਜਾਹ ਫੇਰ ਉਹਦੇ ਕੋਲ ਈ ਰਹਿ ਜਾ ਕੇ, ਮੈਨੂੰ ਕੀ ਆਖਦੈਂ ? ਦਾਦੂ ਗ਼ੁੱਸੇ ਵਿਚ ਬੋਲਿਆ। ਕਾਸ਼ੀ ਰਾਮ ਨੇ ਦਾਦੂ ਨੂੰ ਗ਼ੁੱਸੇ ਵਿਚ ਦੇਖ ਕੇ ਝੱਟ ਉਠ ਕੇ ਉਹਦੇ ਪੈਰ ਪਕੜ ਲਏ ਅਤੇ ਅਧੀਨਗੀ ਵਿਚ ਆਖਣ ਲੱਗਾ,

"ਮੈਨੂੰ ਮਾਫ਼ੀ ਦੇਹ, ਦਾਦੂ ਮੀਆਂ ! ਤੂੰ ਮੇਰਾ ਵੱਡਾ ਭਰਾ ਐਂ...ਤੂੰ ਗ਼ੁੱਸਾ ਨਾ ਕਰ...ਤੂੰ ਈ ਦਸ, ਮੈਨਾ ਨੂੰ ਘਰ ਨਾ ਲਿਆਵਾਂ ਤਾਂ ਕੀ ਕਰਾਂ ? ਧਾਰਾਵੀਤ ਦਾ ਇਕ ਇਕ ਜਣਾ ਉਹਦੀ ਤਾੜ ਵਿਚ ਐ...ਪਰਸੋਂ ਇਕ ਮੋਚੀ ਨੇ ਮੈਨੂੰ ਛੁਰਾ ਦਿਖਾਇਐ...ਮੈਨੂੰ ਆਖਣ ਲੱਗਾ ਜੇ ਫੇਰ ਇਸ ਪਾਸੇ ਆਇਆ ਤਾਂ ਜਾਨ ਤੋਂ ਮਾਰ ਦਿਆਂਗਾ। ਮੈਨਾ ਮੇਰੀ ਐ—ਤੂੰ ਈ ਦਸ ਦਾਦੂ, ਉਹਦੇ ਵਲ ਜਾ ਕੇ ਜਾਨ ਗੁਆ ਬੈਠਾਂ ? ਉਹਨੂੰ ਪੁੱਛਿਆ, ਤਾਂ ਆਖਦੀ ਐ...ਮੈਨੂੰ ਕੀ...ਮੈਂ ਤਾਂ ਇਥੇ ਵੀ ਠੀਕ ਆਂ...ਤੇਰੇ ਕੋਲ ਚਲੀ ਗਈ ਤਾਂ ਵੀ ਠੀਕ...ਹਰਾਮਣ ਇੰਜ ਆਖਦੀ ਐ...ਮੈਨੂੰ ਤਾਂ ਉਹਦੇ ਤੇ ਪੱਕਾ ਸ਼ੱਕ ਐ...ਉਥੇ ਇਕ ਗੋਰਾ ਜਿਹਾ ਭਲਵਾਨ ਮੋਚੀ ਐ, ਉਹ ਉਹਦੇ ਕੋਲ ਆਉਂਦਾ ਰਹਿੰਦੈ...ਮੈਨੂੰ ਸਾਲੀ ਐਵੇਂ ਟਰਕਾਉਂਦੀ ਰਹਿੰਦੀ ਐ..."

ਉਹਦੀਆਂ ਗੱਲਾਂ ਖ਼ਤਮ ਹੋਣ ਵਿਚ ਨਹੀਂ ਆਉਂਦੀਆਂ ਸਨ। ਇਸ ਲਈ ਦਾਦੂ ਨੇ ਕਾਸ਼ੀ ਰਾਮ ਦੇ ਮੋਢੇ 'ਤੇ ਹੱਥ ਰਖ ਕੇ ਆਖਿਆ,

"ਦੇਖ, ਕਾਸ਼ੀ ਰਾਮ ! ਤੂੰ ਜੋ ਮਰਜ਼ੀ ਕਰ...ਪਰ ਮੁੜ ਕੇ ਆਪਣੀ ਔਰਤ ਨੂੰ ਨਾ ਮਾਰੀਂ—ਅੱਜ ਮਾਰ ਲਿਐ ਸੋ ਮਾਰ ਲਿਐ। ਉਹ ਵਿਚਾਰੀ ਕਿਸੇ ਦਿਨ ਮਰ ਜਾਏਗੀ, ਉਹ ਹੁਣ ਬਹੁਤੇ ਦਿਨ ਨੀਂ ਕੱਢਣ ਲੱਗੀ। ਤੇਰੇ ਘਰ ਮੇਰੇ ਅੱਬਾਸ ਵਰਗਾ ਮੁੰਡਾ ਐ। ਉਹ ਵਿਗੜ ਜਾਏਗਾ, ਉਹਦੀ ਕੁਝ ਚਿੰਤਾ ਕਰ...ਦਾਰੂ ਬੇਸ਼ੱਕ ਪੀ, ਪਰ ਥੋੜ੍ਹੀ ਪੀ ਅਤੇ ਘਰ ਵਿਚ ਨਾ ਰੱਖ। ਆਪਣੀ ਔਰਤ ਅਤੇ ਮਾ ਨੂੰ ਨਾ ਭੁਲ। ਐਹ ਦੇਖ, ਦੁਨੀਆਂ ਵਿਚ ਇਨਸਾਨੀਅਤ ਹੀ ਇਕ ਚੀਜ਼ ਐ, ਜੇ ਇਹ ਨਾ ਹੋਵੇ ਤਾਂ ਦੁਨੀਆਂ ਡੁਬ ਜਾਵੇ। ਆਪਣੇ ਬੀਵੀ ਬੱਚਿਆਂ ਤੇ ਮਾਂ ਬਾਪ ਨੂੰ ਸਤਾ ਕੇ ਕਿਸੇ ਨੂੰ ਸੁਖ ਨੀਂ ਮਿਲਿਐ। ਗੰਦੀਆਂ ਝੁੱਗੀਆਂ ਦੀ ਗੰਦਗੀ ਵਿਚ ਉਹਨਾਂ ਦਾ ਦਿਲ ਨਾ ਡੋਬ..."

ਕਾਸ਼ੀ ਰਾਮ ਧਿਆਨ ਨਾਲ ਸੁਣ ਰਿਹਾ ਸੀ। ਉਹਦਾ ਮਨ ਭਰ ਆਇਆ ਅਤੇ ਰੋਣ ਲਗ ਪਿਆ। ਦਾਦੂ ਮੀਆਂ ਨੂੰ ਉਹਨੇ ਘੁੱਟ ਕੇ ਜੱਫੀ ਪਾ ਲਈ ਅਤੇ ਆਖਣ ਲੱਗਾ, "ਮੇਰੇ ਕੋਲੋਂ ਭੁਲ ਹੋ ਗਈ ਐ...ਮੈਨੂੰ ਮਾਫ਼ੀ ਦੇਹ...ਹੁਣੇ ਜਾ ਕੇ ਏਸੂ ਤੋਂ ਭੁਲ ਬਖਸ਼ਾਉਂਦਾਂ...ਦੇਖ ਦਾਦੂ ਮੀਆਂ..." ਅਤੇ ਉਹ ਕਾਹਲੀ ਨਾਲ ਆਪਣੀ ਝੁੱਗੀ ਵਲ ਦੌੜ ਪਿਆ।

ਦਾਦੂ ਮੀਆਂ ਨੇ ਉਹਨੂੰ ਰੋਕਿਆ ਨਹੀਂ। ਉਹ ਸਭ ਕੁਝ ਦੇਖਦਾ ਰਿਹਾ।

ਕਾਸ਼ੀ ਰਾਮ ਦੀ ਝੁੱਗੀ ਵਿਚ ਵਾਸੂ ਅਤੇ ਅੱਬਾਸ ਬੰਟੇ ਖੇਡ ਰਹੇ ਸਨ। ਕਾਸ਼ੀ ਰਾਮ ਨੂੰ ਆਉਂਦਿਆਂ ਦੇਖ ਕੇ ਉਹਦੀ ਬੁੱਢੀ ਮਾਂ ਨੇ ਬੂਹਾ ਬੰਦ ਕਰਕੇ ਅੰਦਰੋਂ ਕੁੰਡੀ ਮਾਰ ਲਈ। ਕਾਸ਼ੀ ਰਾਮ ਨੇ ਬੰਦ ਦਰਵਾਜ਼ੇ ਨੂੰ ਦੋ ਚਾਰ ਧੱਕੇ ਮਾਰੇ ਅਤੇ ਫੇਰ ਨਿਤਾਣਿਆਂ ਵਾਕਰ ਹੇਠ ਬੈਠ ਗਿਆ। ਬੰਦ ਦਰਵਾਜ਼ੇ ਨਾਲ ਪਿਠ ਜੋੜ ਕੇ ਉਹ ਬੈਠ ਗਿਆ ਤੇ ਸਾਹਮਣੇ ਦੇਖਣ ਲਗ ਪਿਆ। ਵਾਸੂ ਹੌਲੇ ਹੌਲੇ ਉਹਦੇ ਕੋਲ ਚਲਾ ਗਿਆ। ਉਹਨੇ ਚੁਪ ਚਾਪ ਕਾਸ਼ੀ ਰਾਮ ਦੇ ਮੋਢੇ ਤੇ ਹੱਥ ਰਖ ਦਿੱਤਾ—ਕਾਸ਼ੀ ਰਾਮ ਨੇ ਉਹਨੂੰ ਪਿਆਰ ਨਾਲ ਕੁਛੜ ਵਿਚ ਬਿਠਾ ਲਿਆ।

ਅੱਬਾਸ ਕੋਲ ਖਲੋਤਾ ਸਭ ਕੁਝ ਦੇਖ ਰਿਹਾ ਸੀ। ਉਹ ਹੈਰਾਨੀ ਨਾਲ ਆਪਣੇ ਵਲ ਦੌੜ ਆਇਆ। ਉਹਨੇ ਦਾਦੂ ਕੋਲ ਆ ਕੇ ਸਾਹ ਲਿਆ।

ਗੰਗਾ ਰਤਨ ਦੇ ਸਿਰ ਵਿਚੋਂ ਜੂਆਂ ਕੱਢਣ ਬੈਠੀ ਹੋਈ ਸੀ। ਖ਼ੂਨ ਪੀ ਕੇ ਮੋਟੀਆਂ ਹੋਈਆਂ ਜੂਆਂ ਨੂੰ ਉਹ ਨਹੁੰਆਂ ਨਾਲ ਮਾਰ ਰਹੀ ਸੀ ਅਤੇ ਨੱਕ ਮੂੰਹ ਚੜ੍ਹਾ ਕੇ ਕ੍ਰੋਧ ਵਿਚ ਬੋਲ ਰਹੀ ਸੀ—"ਰਤਨੋ ਰੰਡੀਏ, ਤੂੰ ਵੀ ਵੱਡੀ ਵਾਂਗ ਦੁਖ ਈ ਪਾਏਂਗੀ! ਜਿਹੇ ਜਿਹਾ ਉਹਨੇ ਚੰਦ ਚਾੜ੍ਹਿਆਂ ਉਹੋ ਜਿਹਾ ਤੂੰ ਚਾੜ੍ਹੇਂਗੀ...ਤੂੰ ਤਾਂ ਰੂਪ ਵਿਚ ਵੀ ਉਹਦੇ ਨਾਲੋਂ ਸੁਹਣੀ ਐਂ। ਤੈਨੂੰ ਕਹਿਣ ਸੁਣਨ ਦਾ ਵੀ ਕੀ ਫੈਦਾ। ਇਸ ਬਸਤੀ ਵਿਚ ਰਹਿ ਕੇ, ਜੋ ਕਿਸੇ ਦੀ ਤਕਦੀਰ ਵਿਚ ਲਿਖਿਆ, ਉਹੋ ਭੋਗਣੈ—" ਉਹ ਬੋਲੀ ਜਾ ਰਹੀ ਸੀ।

ਸਰਜੂ ਸਾਹਬਾਂ ਵਾਲੀ ਟੋਪੀ ਨੂੰ ਹੱਥ ਨਾਲ ਹਿਲਾਉਂਦਾ ਹੋਇਆ ਗੰਗਾ ਕੋਲ ਆ ਕੇ ਖਲੋ ਗਿਆ ਅਤੇ ਖੰਘੂਰਾ ਮਾਰ ਕੇ ਬੋਲਿਆ,

"ਗੰਗਾ, ਭਾਊ ਘਰ ਈ ਐ ?"

"ਨਾ ਜੀ, ਦੁਪਹਿਰਾਂ ਦਾ ਘਰੋਂ ਗਿਐ...ਤੇਰੇ ਕੋਲ ਨੀਂ ਪੁਜਿਆ ?"

"ਮੇਰੇ ਕੋਲ ਆਇਆਂ ਤਾਂ ਉਹਨੂੰ ਪੰਦਰਾਂ ਦਿਨ ਹੋ ਗਏ। ਪੰਦਰਾਂ ਦਿਨਾਂ ਵਿਚ ਖਾੜੀ ਵਿਚ ਕੀ-ਕੀ ਹੋਇਐ, ਤੈਨੂੰ ਪਤੈ ? ਲੰਙਾ ਮੇਰੇ ਨਾਲ ਹੁੰਦਾ ਸੀ, ਉਹਨੂੰ ਸਭ ਕੁਝ ਪਤਾ ਹੁੰਦਾ ਸੀ। ਕਾਸ਼ੀ ਰਾਮ ਨੇ ਮੈਨਾ ਨੂੰ ਘਰ ਲਿਆ ਕੇ ਆਪਣੀ ਔਰਤ ਦੇ ਸਿਰ ਤੇ ਬਠਾ ਦਿਤੈ। ਤੇਰੀ ਕੁੜੀ ਧੰਦਾ ਕਰਨ ਲਗ ਪਈ। ਐਥੇ ਈ ਬਸ ਨੀਂ... ਅੱਬਾਸ ਨੇ ਆਪਣੇ ਚਾਚੇ ਦੀ ਧੀ, ਕਲੂ ਦੀ ਪੇਂਡੂ ਛੋਕਰੀ ਨੂੰ ਭੇਡਾਂ ਦੇ ਵਾੜੇ ਵਿਚ ਈ ਪਕੜ ਲਿਐ...ਸ਼ਾਮੂ ਪੇਂਟਰ ਪਰਸੋਂ ਨਲਕੇ ਦੇ ਕੋਲ ਰਹਿਣ ਵਾਲੇ ਆਪਣੇ ਸਾਰੇ ਦੋਸਤਾਂ ਨੂੰ ਲੈ ਕੇ ਤੇਰੀ ਕੁੜੀ ਕੋਲ ਖੇਹ ਖਾਣ ਪਹੁੰਚਿਆ ਹੋਇਆ ਸੀ। ਇਸ ਸਭ ਕਾਸੇ ਦਾ ਜ਼ਿੰਮੇਦਾਰ ਤੇਰਾ ਲੰਙਾ ਕਿਸ਼ਨ ਐ! ਤੂੰ ਐਥੇ ਬੈਠੀ ਕੁੜੀ ਦੀਆਂ ਜੂਆਂ ਮਾਰੀ ਜਾ। ਇਹਨੇ ਵੀ ਤੇਰਾ ਨਾਂ ਚਮਕਾ ਦੇਣੈ। ਐਥੋਂ ਦੇ ਪਾਣੀ ਅਤੇ ਮਿੱਟੀ ਵਿਚ ਇਹੋ ਤਾਂ ਗੁਣ ਐ। ਇਹ ਬਸਤੀ ਈ ਚੋਰਾਂ ਦੀ ਐ...ਜਿਹਨੇ ਪਾਣੀ ਚੋਰੀ ਦਾ ਪੀਣੈ ਉਹਦਾ ਚਾਲ ਚਲਨ ਕਿਥੋਂ ਠੀਕ ਰਹਿਣੈ...ਤੇਰੀ ਐਹ ਕੁੜੀ ਵੀ ਇਸੇ ਬਸਤੀ ਵਿਚ ਪਲੀ ਐ, ਇਹ ਵੀ ਵੱਡੀ ਦੇ ਪੂਰਨਿਆਂ ਤੇ ਈ ਚੱਲੇਗੀ...ਇਹਦਾ ਧਿਆਨ ਰੱਖ—"

ਸਰਜੂ ਆਪਣੀ ਨਿੱਤ ਦੀ ਆਦਤ ਅਨੁਸਾਰ ਬੋਲ ਰਿਹਾ ਸੀ। ਉਹ ਗੰਗਾ ਨੂੰ

ਗਾਲ੍ਹਾਂ ਕੱਢ ਰਿਹਾ ਸੀ। ਉਹ ਉਹਦੇ ਪਤੀ ਅਤੇ ਬੱਚਿਆਂ ਨੂੰ ਵੀ ਗਾਲ੍ਹਾਂ ਦੇ ਰਿਹਾ ਸੀ।

ਗੰਗਾ ਨੇ ਸਭ ਕੁਝ ਸੁਣ ਕੇ ਉਹਦੇ ਕੋਲੋਂ ਪੁੱਛਿਆ—

''ਸਰਜੂ ਬਾਬਾ, ਤੂੰ ਬੁੱਢਾ, ਮੇਰੇ ਬਾਪ ਵਰਗਾ ਐਂ! ਤੂੰ ਈ ਦਸ ਮੇਰੀ ਕੀ ਭੁਲ ਐ। ਤੂੰ ਜਯਾ ਦੀਆਂ ਗੱਲਾਂ ਛੇੜ ਕੇ ਇਕ ਘੰਟੇ ਤੋਂ ਮੈਨੂੰ ਦੁੱਖੀ ਕਰ ਰਿਹੈਂ। ਕੁੜੀ ਨੂੰ ਸਮਝਾਉਣ ਲਈ ਮੈਂ ਵੀਹ ਬਾਰ ਉਹਦੇ ਦਰਾਂ ਤੇ ਗਈ ਆਂ! ਮਿੰਨਤਾਂ ਕੀਤੀਆਂ ਉਹਦੀਆਂ—''

''ਪਰ ਉਸ ਤੋਂ ਪਹਿਲੇ ਤੇਰੀਆਂ ਅੱਖਾਂ ਫੁੱਟੀਆਂ ਹੋਈਆਂ ਸਨ ?''

''ਰੰਡੀ ਐਦਾਂ ਖੇਹ ਖਾਏਗੀ, ਇਹ ਮੈਨੂੰ ਨੀਂ ਸੀ ਪਤੈ! ਸਰਜੂ ਬਾਬਾ, ਮੈਂ ਚੰਗੀ ਕੁਲ ਦੀ ਧੀ ਆਂ। ਮੇਰੇ ਨਸੀਬਾਂ ਨੇ ਮੈਨੂੰ ਇਸ ਬਸਤੀ ਵਿਚ ਲੈ ਆਂਦਾ...।''

''ਪਰ ਜਯਾ ਦੇ ਚਾਲੇ ਤਾਂ ਪਹਿਲਾਂ ਤੋਂ ਈ ਖ਼ਰਾਬ ਸਨ...ਜੇ ਤੇਰੀ ਨਜ਼ਰ ਦਾ ਡਰ ਹੁੰਦੈ...ਤਾਂ ਕੁੜੀ ਸਿੱਧੀ ਹੋ ਜਾਂਦੀ...ਪਰ ਤੂੰ ਕੀ ਕਰ ਸਕਦੀ ਐਂ ? ਜਾਣ ਦੇ ਪਰੇ! ਹੁਣ ਇੰਜ ਕਰ...ਮੈਂ ਅੱਜ ਸ਼ਾਮੇ ਪੇਂਟਰ ਨੂੰ ਕੁੱਟਣੈਂ...ਤੂੰ ਇਕ ਕੁੱਕੜ ਮਾਰ ਕੇ ਬਣਾ ਦੇ...''

''ਮੈਂ ਕੁੱਕੜ ਕਿਥੋਂ ਲਿਆਵਾਂ, ਸਰਜੂ ਬਾਬਾ ? ਤੂੰ ਲਿਆ ਦੇਵੇਂ ਤਾਂ ਮੈਂ ਭੁੰਨ ਦਿਆਂਗੀ।''

''ਅੱਛਾ, ਮੈਂ ਲੈ ਆਵਾਂਗਾ ਕੁੱਕੜ। ਅੱਜ ਸ਼ਾਮੀਂ ਅੱਠ ਵਜੇ ਤਕ ਤਿਆਰ ਕਰ ਦਈਂ ਮੈਂ ਜਦੋਂ ਫਰੰਟੀਅਰ ਜਾਂਦੀ ਐ ਉਸ ਟੈਮ ਤੇ ਆਵਾਂਗਾ...''

''ਪਰ ਕੁੜੀ ਦੀ ਜਾਨ ਨਾਲ ਕੋਈ ਧੋਖਾ ਨੀਂ ਹੋਣਾ ਚਾਹੀਦੈ, ਸਰਜੂ ਬਾਬਾ ?''

''ਮੇਰੀ ਕੁੜੀ ਹੁੰਦੀ ਤਾਂ ਇਸੇ ਖਾੜੀ ਵਿਚ ਦੱਬ ਦੇਂਦਾ...ਤੂੰ ਗੰਗਾ ਕੀ ਆਖਦੀ ਐਂ ਕੁੜੀ ਬਾਰੇ ? ਐਹੋ ਜਿਹਾ ਬੀਜ ਕਾਹਨੂੰ ਰਖਣਾ ਸੀ...ਪਰ ਤੂੰ ਡਰ ਨਾ—ਮੈਂ ਸ਼ਾਮੇ ਨੂੰ ਸਿਧਾ ਕਰਕੇ ਤੇਰੀ ਕੁੜੀ ਤੇਰੇ ਕੋਲ ਲਿਆ ਕੇ ਛਡਦਾਂ—''

''ਪਰ ਉਹਨੂੰ ਮਾਰੀਂ ਨਾ ਬਾਬਾ—''

ਸਰਜੂ ਦਾ ਕ੍ਰੋਧ ਭੜਕ ਉਠਿਆ। ਉਹਦਾ ਤਾਂਬੇ ਵਰਗਾ ਚਿਹਰਾ ਵਧੇਰੇ ਲਾਲ ਹੋ ਗਿਆ। ਉਹਦੀਆਂ ਅੱਖਾਂ ਲਾਲ ਹੋ ਗਈਆਂ। ਉਹ ਸਿਰ ਦੀ ਟੋਪੀ ਹੱਥ ਵਿਚ ਫੜ੍ਹ ਕੇ ਬੋਲਿਆ,

''ਲੈ ਆ ਗਈ ਪਰੋਪਕਾਰ ਕਰਨ ਵਾਲੀ ਸੀਤਾ-ਸਵਿਤ੍ਰੀ! ਤੂੰ...ਤੇਰੀ ਕੁੜੀ ਦੀ ਇੱਜ਼ਤ ਲੁਟਣ ਵਾਲੇ ਨੂੰ ਮੈਂ ਮਾਰਦਾ, ਤੂੰ ਆਖਦੀ ਮਾਰੀ ਨਾ—ਕਿੰਨੀਂ ਚਿੰਤਾ ਐ ਤੈਨੂੰ ਉਹਦੀ। ਤੇਰਾ ਘਰ ਵਾਲਾ ਵੀ ਪੌਣੇ ਅੱਠ ਵਜੇ ਗਿਆ ਇਹ ਆਖਦਾ। ਅੱਸੀ ਸਾਲਾਂ ਦੇ ਬੁੱਢੇ ਨੂੰ ਇਹ ਕੰਮ ਕਰਨਾ ਪੈ ਰਿਹੈ! ਤੂੰ ਚੁਪ ਕਰਕੇ ਬੈਠ...ਸ਼ਾਮੇ ਨੂੰ ਮੈਂ ਜਿਉਂਦਾ ਨੀਂ ਛਡਣੈ—''

''ਸਰਜੂ ਬਾਬਾ—''

''ਤੂੰ, ਛੱਡ ਹੁਣ ਇਹ ਗੱਲ ਗੰਗੀਏ! ਮੇਰੇ ਬਾਲ ਬੱਚੇ ਨੀਂ, ਪਰ ਇਸ ਖਾੜੀ ਵਿਚੋਂ ਇਕ ਕੁੜੀ ਨੂੰ ਕੋਈ ਕੱਢ ਕੇ ਲੈ ਗਿਐ, ਮੈਨੂੰ ਲਗਦੈ ਮੇਰੀ ਕੁੜੀ ਨੂੰ ਕੱਢ ਕੇ

ਲੈ ਗਿਐ...ਮੈਨੂੰ ਅੱਗ ਲਗੀ ਹੋਈ ਐ...ਅੱਜ ਸ਼ਾਮਾ ਤੇਰੀ ਕੁੜੀ ਕੱਢ ਕੇ ਲੈ ਗਿਆ, ਕਲ੍ਹ ਨੂੰ ਉਹ ਤੇਰੇ 'ਤੇ ਹੱਥ ਚੁੱਕੇਗਾ...ਮੈਂ ਉਹਦੇ ਹੱਡ ਸੇਕਣੇ ਐਂ। ਤੈਨੂੰ ਇਕ ਗੱਲ ਦੱਸਣੀ ਨੀਂ ਸੀ, ਪਰ ਦੱਸ ਦੇਂਦਾਂ...ਕਾਰਨ ਹਲਦੀ-ਚੂਨਾ ਤੈਨੂੰ ਈ ਲਾਉਣਾ ਪੈਣੈ... ਤੇਰੇ ਘਰ ਵਾਲੇ ਨੂੰ ਵੀ ਮੈਂ ਠੋਕਣੀਆਂ...ਚਾਰ ਪੁਸ਼ਤਾਂ ਤਕ ਯਾਦ ਰੱਖੇਗਾ, ਇਹੋ ਜਿਹਾ ਭੰਨਾਂਗਾ। ਉਹ ਵੀ ਸਾਲਾ ਇਹਦਾ ਜ਼ਿੰਮੇਦਾਰ ਐ—"

"ਸਰਜੂ ਬਾਬਾ—"

"ਮੈਂ ਚਲਦਾਂ। ਧਿਆਨ ਰੱਖੀਂ...ਸ਼ਾਮੀਂ ਕੁੱਕੜ ਲਿਆਵਾਂਗਾ...ਫ਼ਰੰਟੀਅਰ ਦੀ ਸੀਟੀ ਵਜਣ ਸਾਰ ਮੈਂ ਮਟਨ ਲੈ ਕੇ ਆਵਾਂਗਾ...ਜਰਾ ਚੁਰਚਰਾ ਬਣਾਈਂ...ਘੀ ਥੋੜਾ ਪਾਈਂ—ਠੀਕ ?"

"ਆਹੋ—"

ਸਰਜੂ ਨੇ ਖੁਸ਼ੀ ਵਿਚ ਚਿੱਟੀਆਂ ਮੁੱਛਾਂ ਤੇ ਹੱਥ ਫੇਰਿਆ, ਅਤੇ ਉਹ ਚਲ ਪਿਆ। ਥੋੜੀ ਦੂਰ ਜਾ ਕੇ ਉਹਨੂੰ ਕੁਝ ਯਾਦ ਆ ਗਿਆ ਤੇ ਉਹ ਪਿਛੇ ਮੁੜ ਆਇਆ। ਗੰਗਾ ਨੂੰ ਆਖਣ ਲੱਗਾ,

"ਦਾਦੂ ਕਹਿੰਦਾ ਸੀ, ਤੇਰੇ ਮੁੰਡੇ ਨੂੰ ਸਕੂਲ ਪਾਉਣੈਂ—"

"ਮੈਂ ਵੀ ਤੈਨੂੰ ਕਹਿਣਾ ਸੀ, ਸਰਜੂ ਬਾਬਾ! ਬੱਚਿਆਂ ਦਾ ਕੀ ਕਰੀਏ....ਜੇ ਕੋਈ ਹੀਲਾ ਨਾ ਕੀਤਾ ਤਾਂ ਝੁੱਗੀਆਂ ਵਿਚ ਬੱਚਿਆਂ ਦੀ ਜ਼ਿੰਦਗੀ ਖ਼ਰਾਬ ਹੋ ਜਾਵੇਗੀ।"

ਇਥੋਂ ਦੇ ਕਿਸੇ ਵੀ ਬੱਚੇ ਨੂੰ ਸਕੂਲ ਦਾ ਪਤਾ ਈ ਨੀਂ...ਗੰਗਾ—"

"ਇਸੇ ਲਈ ਤਾਂ ਆਖਦੀ ਆਂ—"

"ਮੈਂ ਧਿਆਨ ਰਖਾਂਗਾ...ਤੂੰ ਚਿੰਤਾ ਨਾ ਕਰ...ਮਾਹੀਮ ਵਿਚ ਨਾ ਕੰਮ ਬਣਿਆ ਤਾਂ ਬਾਂਦਰਾ ਭੇਜ ਦਿਆਂਗੇ...ਕੁਝ ਤੇ ਕਰਨਾ ਈ ਪੈਣੈ...ਦਾਦੂ ਆਖਦੈ... ਠੀਕ ਈ ਐ..."

"ਤੂੰ ਜੋ ਕਰੇਂਗਾ, ਮੈਨੂੰ ਕਬੂਲ ਐ...ਮੈਂ ਵੀ ਸਾਰਾ ਦਿਨ ਕੰਮਾਂ ਕਾਰਾਂ ਵਿਚ ਮਰਦੀ ਰਹਿੰਦੀ ਆਂ। ਬੱਚਿਆਂ ਦੇ ਪਿਉ ਦਾ ਤੈਨੂੰ ਪਤਾ ਈ ਐ।"

"ਮੈਂ ਕਹਿੰਦਾਂ ਨਾ, ਮੈਂ ਕੋਈ ਨਾ ਕੋਈ ਬੰਦੋਬਸਤ ਕਰਦਾਂ—"

"ਪਰਉਪਕਾਰ ਵਾਲੀ ਗੱਲ ਐ, ਸਰਜੂ ਬਾਬਾ! ਬੱਚੇ ਸਾਰੀ ਜ਼ਿੰਦਗੀ ਭੁਲਣਗੇ ਨੀਂ।"

"ਜਾ ਜਾ, ਕੀ ਆਖਦੀ ਐਂ! ਇਸ ਖਾੜੀ ਦੇ ਬੱਚੇ-ਬੱਚੇ ਨੂੰ ਮੈਂ ਸਮਝਦਾਂ...ਤੂੰ ਕੀ ਦਸਦੀ ਐਂ—"

ਗੰਗਾ ਚੁੱਪ ਹੋ ਗਈ।

ਸਰਜੂ ਖੁਸ਼ੀ ਵਿਚ ਸੀਟੀ ਵਜਾਉਂਦਾ ਹੋਇਆ ਚਲਾ ਗਿਆ। ਉਹ ਉਚੀ ਉਚੀ ਗਾਣ ਲਗ ਪਿਆ।

"ਸੜਕੇ ਤੇ ਰਿੜ੍ਹ ਵਟਿਆ..."

ਸ਼ਾਮੂ ਪਾਇਪ ਕੋਲ ਬੈਠਾ ਬੋਰਡ ਰੰਗ ਰਿਹਾ ਸੀ। ਇਕ ਦਸ ਬਾਰਾਂ ਸਾਲ ਦਾ

ਮੁੰਡਾ ਪਾਇਪ ਦੇ ਹੇਠ ਸਫ਼ੇਦ ਰੰਦ ਦਾ ਡੱਬਾ ਲੈ ਕੇ ਖਲੋਤਾ ਹੋਇਆ ਸੀ। ਮਾਹੀਮ ਵਿਚ ਆਈ ਹੋਈ ਸਰਕਸ ਦੇ ਬੋਰਡ ਰੰਗਣ ਦਾ ਕੰਮ ਸ਼ਾਮੂ ਨੂੰ ਮਿਲਿਆ ਸੀ। ਸ਼ਾਮ ਦੇ ਛੇ ਵੱਜੇ ਸਨ। ਬੋਰਡ 'ਤੇ ਆਖਰੀ ਅੱਖਰ ਲਿਖੇ ਜਾ ਰਹੇ ਸਨ। ਸ਼ਾਮੂ ਨੂੰ ਸਿਗਰਟ ਦੀ ਤੋਟ ਮਹਿਸੂਸ ਹੋਈ। ਉਹਨੇ ਬੁਰਸ਼ ਮੁੰਡੇ ਦੇ ਹੱਥਾਂ ਵਿਚ ਪਕੜਾਇਆ ਅਤੇ ਪੈਂਟ ਦੀ ਜੇਬ 'ਚੋਂ ਚਾਰਮਿਨਾਰ ਦੀ ਡੱਬੀ ਕੱਢੀ। ਲਾਇਟਰ ਨਾਲ ਸਿਗਰਟ ਸੁਲਗਾ ਕੇ ਉਹ ਸੂਟੇ ਮਾਰਨ ਲਗ ਪਿਆ। ਸਾਹਮਣੇ ਰੇਲਵੇ ਲਾਈਨ ਤੇ ਗੱਡੀਆਂ ਚਲ ਰਹੀਆਂ ਸਨ। ਪਰੇ ਟੁਟੀ ਹੋਈ ਪਾਇਪ ਤੇ ਪਾਣੀ ਭਰਨ ਵਾਲੀਆਂ ਦੀ ਭੀੜ ਲਗੀ ਹੋਈ ਸੀ। ਉਸਨੂੰ ਅਚਾਨਕ ਕੋਈ ਪੁਰਾਣੀ ਯਾਦ ਆ ਗਈ। ਰੋਸ਼ਨ ਦੀ।...ਉਹ ਇਸ ਬਸਤੀ ਵਿਚ ਨਵੀਂ-ਨਵੀਂ ਆਈ ਸੀ ਤੇ ਮੁੰਡੇ ਉਹਨੂੰ ਛੇੜਦੇ ਸਨ। ਉਥੇ ਉਹਦਾ ਘੱਗਰਾ ਖੁਲ੍ਹ ਗਿਆ ਸੀ ਅਤੇ ਇਥੇ ਉਹ ਖਾੜੀ ਵਿਚ ਆਤਮਘਾਤ ਕਰਨ ਲਈ ਤਿਆਰ ਹੋ ਗਈ ਸੀ।...'ਹੁਤ ਤੇਰੀ...ਸਾਲੀ ਉਹੋ ਲਾਜ ਦੀ ਮਾਰੀ ਹੋਈ ਮੁਰਗੀ ਅੱਜ ਆਪਣੇ ਹੱਥਾਂ ਲਗਣ ਤੇ ਸਿਧੀ ਹੋ ਗਈ ਏ। 'ਜਾਂਦੀ ਕਿਥੇ ?' ਉਹਦੇ ਉਸ ਵੇਲੇ ਦਿਸਣ ਵਾਲੇ ਅੱਧ-ਨੰਗੇ ਗੋਰੇ ਪੱਟ ਅੱਜ ਵੀ ਉਹਦੀਆਂ ਅੱਖਾਂ ਦੇ ਸਾਹਮਣੇ ਉਂਜ ਦੇ ਉਂਜ ਘੁੰਮ ਰਹੇ ਸਨ। ਉਹਨੂੰ ਜਾਪਦਾ ਜਿਵੇਂ ਉਹ ਉਹਦੇ ਪੱਟਾਂ ਤੇ ਹੱਥ ਫੇਰ ਰਿਹਾ ਸੀ। 'ਸਾਲੀ ਰੋਸ਼ਨ ਜਯਾ ਨਾਲੋਂ ਵਧੇਰੇ ਖ਼ੂਬਸੂਰਤ ਏ...ਭੋਲੀ ਭਾਲੀ ਏ। ਜਯਾ ਨੇ ਪਹਿਲੇ ਪਹਿਲੇ ਤੰਗ ਕੀਤਾ ਸੀ। ਮੰਨਦੀ ਹੀ ਨਹੀਂ ਸੀ। ਉਹਦੇ ਨਾਲੋਂ ਇਹ ਕੁੜੀ ਵਧੇਰੇ ਨਰਮ ਏ। ਜਯਾ ਨੇ ਇਹਨੂੰ ਛੇਤੀ ਫਸਾ ਦਿੱਤਾ। ਆਪਣਾ ਕੀ ਗਿਆ, ਤਿੰਨ ਚਾਰ ਵਾਰ ਪਿਕਚਰ ਦਿਖਾਈ ਏ, ਇਕ ਵੇਰੀਂ ਕਬਾਬ ਖੁਆਇਆ, ਬਲਾਉਜ਼ ਲਈ ਕੱਪੜਾ ਅਤੇ ਪਾਉਡਰ ਦਾ ਡੱਬਾ ਲਿਆ ਕੇ ਦਿੱਤਾ ! ਬੱਸ...ਏਨੇ ਨਾਲ ਈ ਸਾਲੀ ਮੁਰਗ਼ੀ ਫਸ ਗਈ'...ਅਤੇ ਉਹਨੂੰ ਯਾਦ ਆਇਆ ਕਿ ਕੰਮ ਪੂਰਾ ਕਰਕੇ ਛੇਤੀ ਮਾਹੀਮ ਜੰਕਸ਼ਨ ਤੇ ਪਹੁੰਚਣਾ ਜ਼ਰੂਰੀ ਏ। ਜਯਾ ਅੱਜ ਰੋਸ਼ਨ ਨੂੰ ਨਾਲ ਲੈ ਕੇ "ਪੈਰਾਡਾਈਜ਼' ਵਿਚ ਬਰਸਾਤ ਦੇਖਣ ਗਈ ਏ। ਉਹਨਾਂ ਨੂੰ ਵਾਪਸੀ ਤੇ ਮਾਹੀਮ ਜੰਕਸ਼ਨ ਤੇ ਉਹਨੇ ਮਿਲਣ ਲਈ ਆਖਿਆ ਸੀ। ਉਥੇ ਮੁਸਲਮਾਨ ਹੋਟਲ ਵਿਚ ਉਹਨਾਂ ਨੇ ਕਬਾਬ ਖਾਣਾ ਸੀ ! ਹਨੇਰਾ ਪੈ ਗਿਆ ਸੀ। ਝੁੱਗੀਆਂ ਵਿਚ ਜਾਣ ਤੋਂ ਪਹਿਲਾਂ ਸ਼ਾਇਦ ਉਹ ਇਥੇ ਹੀ ਮਿਲ ਜਾਣ। ਪਰਸੋਂ ਇਸੇ ਤਰ੍ਹਾਂ ਕੋਸ਼ਿਸ਼ ਕਰਨ ਨਾਲ, ਕੋਈ ਘੰਟੇ ਕੁ ਦੀ ਉਡੀਕ ਪਿਛੋਂ ਰੋਸ਼ਨ ਮਿਲ ਗਈ ਸੀ। ਉਹਨੂੰ ਜੱਫੀ ਪਾ ਕੇ ਕਿੰਨਾ ਸੁਆਦ ਆਇਆ ਸੀ ! ਜਯਾ ਉਹਨੂੰ ਮੇਰੀ ਜੱਫੀ ਵਿਚ ਦੇਖ ਕੇ ਕਿਵੇਂ ਸੁਆਦ ਲੈ ਰਹੀ ਸੀ। ਉਹਨੇ ਹੱਸਦਿਆਂ ਹੱਸਦਿਆਂ ਰੋਸ਼ਨ ਨੂੰ ਮੇਰੇ ਵਲ ਧਕਾ ਦੇ ਦਿਤਾ ਸੀ ਅਤੇ ਫੇਰ ਸਾਰਾ ਕੁਝ ਦੇਖਦੀ ਰਹੀ ਸੀ। ਦਿਲ ਕਰਦਾ ਸੀ ਉਹਨੂੰ ਉਥੇ ਹੀ ਹਿਕ ਹੇਠ ਦਬਾਈ ਰਖਾ...ਪਰ ਸਾਹਮਣੇ ਤੋਂ ਆਦਮੀ ਆ ਗਏ ਸਨ...ਪਰ ਹੈ ਮਾਲ ਵਧੀਆ। ਜਯਾ ਪਹਿਲਾਂ ਵਰਗੀ ਨਹੀਂ ਰਹੀ। ਹੁਣ ਸਾਲੀ ਢਿੱਲੀ ਪੈ ਗਈ ਐ...ਜਾਣ ਦੇ ਪਰੇ ! ਸਾਲਾ ਐਹ ਬੋਰਡ ਲਿਖਣ ਦਾ ਕੰਮ ਨਾ ਹੁੰਦਾ ਤਾਂ ਮੈਂ ਵੀ ਪੈਰਾਡਾਈਜ਼ ਚਲਾ ਜਾਂਦਾ...ਇਕ ਪਾਸੇ ਜਯਾ, ਦੂਜੇ ਪਾਸੇ ਰੋਸ਼ਨ, ਵਿਚਕਾਰ ਮੈਂ ਹੁਸਨ ਦਾ ਬਾਦਸ਼ਾਹ ਸ਼ਾਮੂ...ਉਹਦਾ ਧਿਆਨ ਜਿਵੇਂ ਉਕਾ ਹੀ ਇਹਨਾਂ ਵਿਚਾਰਾਂ ਵਿਚ ਮਗਨ ਸੀ। ਉਹ ਵਧੇਰੇ ਜੋਸ਼ ਵਿਚ

ਆ ਗਿਆ। ਹੇਠ ਖਲੋਤੇ ਹੋਏ ਮੁੰਡੇ ਨੇ ਪੁੱਛਿਆ, ਸ਼ਾਮੂ ਭਾ ਹੋ ਗਿਐ ਕਿ ਨਹੀਂ ? ਰਾਤ ਪੈ ਗਈ ਐ—"

"ਹਾ ਬੇਟਾ ! ਹੋ ਤਾਂ ਗਿਆ।" ਸ਼ਾਮੂ ਨੇ ਹਲਕੇ ਜਿਹੇ ਉਹਦੀ ਗਲ੍ਹ ਤੇ ਚੂੰਢੀ ਵੱਢਦਿਆਂ ਆਖਿਆ। ਮੁੰਡਾ ਸ਼ਰਮਾ ਗਿਆ। ਸ਼ਾਮੂ ਨੇ ਉਹਨੂੰ ਛਡ ਕੇ ਰਹਿ ਗਏ ਚਾਰ ਅੱਖਰ ਛੇਤੀ ਛੇਤੀ ਬੋਰਡ ਤੇ ਲਿਖ ਮਾਰੇ। ਵੱਡੇ ਵੱਡੇ ਸਫ਼ੇਦ ਅੱਖਰ ਹਨੇਰੇ ਵਿਚ ਵਧੇਰੇ ਚਮਕ ਰਹੇ ਸਨ। ਮਾਹੀਮ ਦੀ ਖਾੜੀ ਵਿਚ ਹਨੇਰਾ ਪਸਰ ਰਿਹਾ ਸੀ। ਖਾੜੀ ਦਾ ਗੰਦਾ ਪਾਣੀ ਤੇਜ਼ੀ ਨਾਲ ਬਹਿ ਰਿਹਾ ਸੀ। ਸਾਹਮਣੇ ਕਸਾਈਖਾਨੇ 'ਚੋਂ ਨੱਕ ਸਾੜਨ ਵਾਲੀ ਬਦਬੂ ਆ ਰਹੀ ਸੀ। ਪਰੇ ਬਾਂਦਰਾ ਦੀ ਪਹਾੜੀ ਗਿਰਜਾਘਰ ਦਾ ਲਾਲ ਕਰਾਸ ਚਮਕਣ ਲਗ ਪਿਆ ਸੀ। ਮਾਲ ਢੋਣ ਵਾਲੀਆਂ ਲੋਕਲ ਗੱਡੀਆਂ ਦੀਆਂ ਬੱਤੀਆਂ ਜਲ ਗਈਆਂ ਸਨ। ਸ਼ਾਮੂ ਪੇਂਟਰ ਦਾ ਹੱਥ ਤੇਜ਼ੀ ਨਾਲ ਚਲ ਰਿਹਾ ਸੀ।

ਏਨੇ ਨੂੰ ਪਰਲੇ ਪਾਸੇ ਤੋਂ ਇਕ ਕਾਲਕਲੋਟੇ ਤੇ ਭਰਵੇਂ ਸਰੀਰ ਵਾਲਾ ਬੰਦਾ ਝਾਕਦਾ ਝਾਕਦਾ ਉਥੇ ਆ ਧਮਕਿਆ। ਕੁਝ ਦੇਰ ਰੁਕ ਕੇ ਸ਼ਾਮੂ ਦਾ ਕੰਮ ਦੇਖਿਆ। ਉਹ ਇੰਜ ਦੇਖ ਰਿਹਾ ਸੀ ਜਿਵੇਂ ਕੋਈ ਨਿੱਕਾ ਬੱਚਾ ਦੇਖਦਾ ਹੈ। ਫੇਰ ਸ਼ਾਮੂ ਨੂੰ ਉਹਨੇ ਪੁੱਛਿਆ—

"ਮਾਚਸ ਹੈ ?"

ਸ਼ਾਮੂ ਨੇ ਆਪਣਾ ਕੰਮ ਰੋਕਿਆ ਨਹੀਂ ਅਤੇ ਉਹਨੂੰ ਕੋਈ ਉੱਤਰ ਦਿੱਤਾ।

ਉਹ ਕਾਲਾ ਆਦਮੀ ਮੁੜ ਬੋਲਿਆ,

"ਓ ਭਾਈ, ਜਰਾ ਮਾਚਸ ਹੈ ਤਾਂ ਦੇ ਦੇ।"

"ਮੇਰੇ ਕੋਲ ਟਾਇਮ ਨਹੀਂ ਅਜੇ, ਐਵੇਂ ਨਾ ਤੰਗ ਕਰ—" ਸ਼ਾਮੂ ਨੇ ਬਿਨਾਂ ਹੇਠਾਂ ਵਲ ਦੇਖਿਆਂ ਉੱਤਰ ਦਿੱਤਾ।

"ਹੂੰ, ਤੇਰੀ ਐਹ ਮਜਾਲ—?" ਉਸ ਆਦਮੀ ਦੇ ਬੋਲਾਂ ਵਿਚ ਸਖ਼ਤੀ ਸੀ।

ਸ਼ਾਮੂ ਨੇ ਅਗਲੇ ਅੱਖਰ ਪੂਰੇ ਕਰਕੇ ਹੇਠਾਂ ਤੱਕਿਆ। ਰੰਗ ਦਾ ਡੱਬਾ ਪਕੜ ਕੇ ਖਲੋਤਾ ਹੋਇਆ ਮੁੰਡਾ ਕੁਝ ਘਬਰਾਇਆ ਹੋਇਆ ਸੀ। ਸ਼ਾਮੂ ਨੇ ਉਸ ਬੰਦੇ ਵਲ ਧਿਆਨ ਨਾਲ ਦੇਖਿਆ। ਉਹਨੇ ਮੋਢੇ ਨਾਲ ਟ੍ਰਾਂਜਿਸਟਰ ਲਟਕਾ ਰਖਿਆ ਸੀ। ਪੱਥਰ ਦੀ ਸਿਲ ਵਰਗਾ ਚੌੜਾ ਮੱਥਾ ਅਤੇ ਉਹਦੇ ਉਤੇ ਖੁਣਿਆ ਹੋਇਆ ਪੁਠਾ ਅੱਧਾ ਚੰਨ। ਗਰਦਨ ਤੀਕ ਲਮਕਦੇ ਲੰਮੇ ਵਾਲ, ਮੋਟੀ ਗਰਦਨ ਅਤੇ ਅੱਖਾਂ ਤੋਂ ਉਹ ਕੋਈ ਅੜੀਅਲ ਨਜ਼ਰ ਆਉਂਦਾ ਸੀ। ਉਹਦਾ ਕੱਦ ਛੋਟਾ ਸੀ ਅਤੇ ਨਿੱਕਰ ਵਿਚੋਂ ਉਹਦੇ ਮੋਟੇ ਪੱਟ ਭਲਵਾਨਾਂ ਵਾਂਗਰ ਦਿਖਾਈ ਦੇ ਰਹੇ ਸਨ। ਗੁੱਟ ਤੇ ਵੱਡੀ ਸਾਰੀ ਘੜੀ ਬੰਨ੍ਹੀ ਹੋਈ ਸੀ। ਸ਼ਾਮੂ ਨੇ ਉਹਨੂੰ ਧਿਆਨ ਨਾਲ ਦੇਖਿਆ—ਇਹ ਕੋਈ ਸਾਧਾਰਣ ਮਨੁੱਖ ਨਹੀਂ ਸੀ। ਉਹਨੇ ਝੱਟ ਜੇਬ ਵਿਚੋਂ ਚਾਰਮੀਨਾਰ ਦੀ ਡੱਬੀ ਅਤੇ ਲਾਇਟਰ ਕੱਢ ਕੇ ਉਹਦੇ ਅਗੇ ਰਖ ਦਿੱਤੇ। ਉਸ ਆਦਮੀ ਨੇ ਲਾਇਟਰ ਚੁਕ ਲਿਆ ਅਤੇ ਆਪਣੀ ਜੇਬ ਵਿਚੋਂ ਕੈਪਸਟਨ ਦੀ ਸਿਗਰਟ ਕੱਢ ਕੇ ਸੁਲਗਾ ਲਈ। ਲਾਇਟਰ ਸ਼ਾਮੂ ਨੂੰ ਵਾਪਸ ਦਿੰਦਿਆਂ ਉਹਨੇ ਪੁੱਛਿਆ—

"ਤੂੰ ਐਥੇ ਈ ਰਹਿੰਦੈ ਕੀ ?"

"ਜੀ ਹਾਂ, ਇਹਨਾਂ ਝੁੱਗੀਆਂ 'ਚ।"

ਉਹ ਕਾਲਾ ਮਨੁੱਖ ਆਰਾਮ ਨਾਲ ਸਿਗਰਟ ਪੀਂਦਾ ਰਿਹਾ। ਉਹਨੇ ਚਾਰੇ ਪਾਸੇ ਬਾਰੀਕ ਨਜ਼ਰਾਂ ਨਾਲ ਤਕਦਿਆਂ ਆਖਿਆ,

"ਐਥੇ ਕੋਈ ਦਾਦੂ ਮੀਆਂ ਵੀ ਰਹਿੰਦੈ ?"

"ਦਾਦੂ ਮੀਆਂ ?"

ਛੋਟਾ ਮੁੰਡਾ ਵਿਚੋਂ ਹੀ ਬੋਲ ਪਿਆ—

"ਆਪਣੇ ਦਾਦੂ ਦਾ ਪਤਾ ਨੀਂ ਤੈਨੂੰ—ਰੋਸ਼ਨ ਦਾ ਚਾਚਾ..."

ਸ਼ਾਮੂ ਝੱਟ ਬੋਲ ਉਠਿਆ,

"ਹਾਂ, ਹਾਂ, ਉਹ ਤਾਂ ਆਪਣਾ ਚੰਗਾ ਜਾਣ ਪਛਾਣ ਐ...ਇਹਨਾਂ ਝੁੱਗੀਆਂ ਵਿਚ ਸਾਲ ਕੁ ਤੋਂ ਆਇਐ...ਪਹਿਲਾਂ ਵਰਲੀ ਰਹਿੰਦਾ ਸੀ।

"ਹਾਂ, ਉਹੋ ਈ, ਉਹਦਾ ਮਕਾਨ ਕਿਥੇ ਐ ?"

"ਮਕਾਨ ਕਿਥੇ ਯਾਰ ? ਐਥੇ ਮਕਾਨ ਕਿਸ ਦਾ ਐ ? ਝੁੱਗੀਆਂ ਹਨ...ਦਾਦੂ ਦੀ ਝੁੱਗੀ ਓਥੇ ਐ...ਘੋੜਬੰਦਰ ਸੜਕ ਦੇ ਲਾਗੇ—" ਸ਼ਾਮੂ ਨੇ ਹੱਥ ਦੇ ਇਸ਼ਾਰੇ ਨਾਲ ਆਖਿਆ।

"ਬਿਲਕੁਲ ਸੜਕ ਉਪਰ ਐ..."

"ਤਾਂ ਕੀ ? ਪਰ ਹਾਂ...ਟ੍ਰੈਫ਼ਿਕ ਦਾ ਕੋਈ ਡਰ ਨੀਂ...ਸੜਕ ਉੱਪਰ ਐ...ਅਤੇ ਦਾਦੂ ਦੀ ਝੁੱਗੀ ਹੇਠਾਂ ਐ..."

ਉਹ ਆਦਮੀ ਹੇਠਾਂ ਇਕ ਪੱਥਰ ਤੇ ਬਹਿ ਗਿਆ। ਉਹਨੇ ਪਹਿਲੀ ਸਿਗਰਟ ਨਾਲ ਦੂਜੀ ਸਿਗਰਟ ਸੁਲਘਾ ਲਈ। ਉਹਦੇ ਲੱਛਣ ਕੋਈ ਚੰਗੇ ਵਿਖਾਈ ਨਹੀਂ ਸਨ ਦੇਂਦੇ। ਉਹ ਸਾਹਮਣੇ ਝੁੱਗੀਆਂ ਵਲ ਦੇਖ ਰਿਹਾ ਸੀ। ਉਹ ਸਿਰ ਖੁਰਕ ਰਿਹਾ ਸੀ ਅਤੇ ਜ਼ੋਰ-ਜ਼ੋਰ ਨਾਲ ਸੂਟੇ ਮਾਰ ਰਿਹਾ ਸੀ। ਸ਼ਾਮੂ ਦਾ ਕੰਮ ਖ਼ਤਮ ਹੋ ਗਿਆ ਸੀ। ਆਪਣੇ ਸਰੀਰ ਤੇ ਪਏ ਸਫ਼ੈਦ ਰੰਗ ਦੇ ਛਿੱਟੇ ਦੇਖ ਕੇ ਉਹ ਮੁੰਡੇ ਨੂੰ ਬੋਲਿਆ —

"ਚਲ ਓਇ, ਕਲ੍ਹ ਆਉਣ ਪਏਗਾ...ਅਜੇ ਇਕ ਬੋਰਡ ਰਹਿ ਗਿਆ ਕਲ੍ਹ ਲਈ—"

ਸ਼ਾਮੂ ਨੇ ਝੱਟਪਟ ਸਰੀਰ ਦੀ ਸਫ਼ਾਈ ਕਰਕੇ ਅਤੇ ਸਾਫ਼ ਕੱਪੜੇ ਪਹਿਨ ਕੇ ਮਾਹੀਮ ਦੇ ਨਾਕੇ ਤੇ ਜਾਣਾ ਸੀ। ਜਯਾ ਅਤੇ ਰੋਸ਼ਨ ਨੇ ਉਹਨੂੰ ਉਥੇ ਮਿਲਣਾ ਸੀ। ਉਹ ਨਲਕੇ ਤੇ ਆ ਗਿਆ। ਹੁਣ ਉਥੇ ਭੀੜ ਨਹੀਂ ਸੀ। ਸਾਫ਼ ਪਾਣੀ ਵਗ ਰਿਹਾ ਸੀ।

ਉਹ ਕੱਪੜੇ ਉਤਾਰ ਕੇ ਹੱਥ ਮੂੰਹ ਧੋਣ ਲਗ ਪਿਆ। ਏਨੇ ਨੂੰ ਸਾਹਮਣੇ ਤੋਂ ਤਿੰਨ ਚਾਰ ਬੰਦੇ ਹੱਥਾਂ ਵਿਚ ਲੋਹੇ ਦੀਆਂ ਸਲਾਖਾਂ ਅਤੇ ਡੰਡੇ ਲੈ ਕੇ ਆ ਗਏ ਅਤੇ ਉਹਨਾਂ ਨੇ ਸ਼ਾਮੂ ਨੂੰ ਘੇਰ ਲਿਆ। ਇਕ ਨੇ ਉਹਨੂੰ ਗਲੋਂ ਪਕੜ ਕੇ ਪੁੱਛਿਆ—

"ਓਇ ਭੜੂਏ ਪੇਂਟਰ, ਲੰਡੇ ਦੀ ਕੁੜੀ ਨੂੰ ਕੌਣ ਉਧਾਲ ਕੇ ਲੈ ਗਿਐ—"

ਸ਼ਾਮੂ ਇਕਦਮ ਘਬਰਾ ਗਿਆ। ਇਸ ਤੋਂ ਪਹਿਲਾਂ ਕਿ ਆਪਣੇ ਆਪ ਨੂੰ ਸੰਭਾਲ ਕੇ ਕੁਝ ਬੋਲਦਾ, ਦੂਜੇ ਆਦਮੀ ਨੇ ਲੋਹੇ ਦੀ ਸਲਾਖ ਉਹਦੇ ਸਿਰ ਵਿਚ ਕੱਢ ਮਾਰੀ। ਤੀਜੇ ਨੇ ਉਹਨੂੰ ਘਸੁੰਨ ਮਾਰਨੇ ਸ਼ੁਰੂ ਕਰ ਦਿੱਤੇ। ਸ਼ਾਮੂ ਚੀਖ ਚਿਹਾੜਾ ਪਾਉਂਦਾ ਹੋਇਆ ਹੇਠਾਂ ਢਹਿ ਪਿਆ। ਉਹ ਹੇਠਾਂ ਪਾਣੀ ਵਿਚ ਡਿਗ ਕੇ ਲਗਾ ਮਿੰਨਤਾਂ ਤਰਲੇ ਕਰਨ—

"ਤੁਹਾਡੇ ਪੈਰੀਂ ਪੈਂਦਾਂ, ਮਾਰੋ ਨਾ—"

"ਹਰਾਮੀ, ਅਜੇ ਕਹਿੰਦੈ, ਮਾਰੋ ਨਾ। ਇਕ ਕੁੜੀ ਉਧਾਲ ਕੇ ਲੈ ਗਿਐ, ਦੂਜੇ—" ਅਤੇ ਉਹਨੇ ਜ਼ੋਰ ਦੀ ਇਕ ਲਾਠੀ ਸ਼ਾਮੂ ਦੇ ਸਿਰ ਵਿਚ ਟਕਾ ਦਿਤੀ ਅਤੇ ਉਹਦਾਂ ਸਿਰ ਫਟ ਗਿਆ। ਸਿਰ 'ਚੋਂ ਖ਼ੂਨ ਦੀ ਧਾਰ ਵਗਣ ਲਗ ਪਈ। ਇਹ ਕੁਝ ਦੇਖ ਕੇ ਉਹਨਾਂ ਨੂੰ ਹੋਰ ਜੋਸ਼ ਚੜ੍ਹ ਗਿਆ ਅਤੇ ਉਹਨਾਂ ਨੇ ਸ਼ਾਮੂ ਦੀ ਖ਼ੂਬ ਭੁਗਤ ਸੁਆਰੀ। ਉਹਨਾਂ ਵਿਚੋਂ ਇਕ ਆਦਮੀ ਸ਼ਾਮੂ ਨੂੰ ਉੱਕਾ ਹੀ ਖ਼ਤਮ ਕਰਨ ਲਗਾ ਸੀ ਕਿ ਉਧਰੋਂ ਰੇਲਵੇ ਲਾਇਨ ਵਲੋਂ ਕੋਈ ਦੌੜਦਾ-ਦੌੜਦਾ ਉਥੇ ਆ ਗਿਆ। ਸ਼ਾਮੂ ਨੂੰ ਮਾਰ ਪੈਂਦਿਆਂ ਵੇਖ ਕੇ ਉਹ ਆਦਮੀ ਅੱਗੇ ਵਧ ਆਇਆ। ਸ਼ਾਮੂ ਮਾਰਨ ਵਾਲਿਆਂ ਵਿਚੋਂ ਇਕ ਉਪਰ ਉਹ ਟੁੱਟ ਕੇ ਪੈ ਗਿਆ ਅਤੇ ਉਹਦੇ ਹੱਥ ਵਿਚੋਂ ਲੋਹੇ ਦੀ ਸਲਾਖ ਖੋਹ ਕੇ ਉਹਨੂੰ ਚਾਰ ਚੁਫੇਰੇ ਘੁਮਾਉਣ ਲਗ ਪਿਆ। ਬਿਨਾਂ ਕੁਝ ਆਖਿਆਂ ਉਹ ਮਧਰਾ ਅਤੇ ਕਾਲਾ ਆਦਮੀ ਸਾਰੇ ਜ਼ੋਰ ਨਾਲ ਸਲਾਖ ਘੁਮਾ ਰਿਹਾ ਸੀ। ਉਹਦੇ ਇਸ ਹੱਲੇ ਤੋਂ ਘਬਰਾ ਕੇ ਸ਼ਾਮੂ ਨੂੰ ਮਾਰਨ ਆਏ ਚਾਰੇ ਆਦਮੀ, ਜਿਧਰ ਵੀ ਰਸਤਾ ਮਿਲਿਆ, ਉਧਰ ਨੂੰ ਹਰਨ ਹੋ ਗਏ।

ਬੇਸੁਰਤ ਹੋਏ ਸ਼ਾਮੂ ਨੂੰ ਹੱਥਾਂ ਤੇ ਚੁਕ ਕੇ ਉਹ ਆਦਮੀ ਪਾਇਪ ਦੇ ਨਾਲ-ਨਾਲ ਝੁੱਗੀਆਂ ਵਲ ਚਲ ਨਿਕਲਿਆ। ਹਨੇਰੇ ਵਿਚ ਧੱਕੇ ਖਾਂਦਿਆਂ ਉਹਨੇ ਘੋੜਬੰਦਰ ਸੜਕ ਦਾ ਰਸਤਾ ਲਿਆ। ਦਾਦੂ ਮੀਆਂ ਦੀ ਝੁੱਗੀ ਕੋਲ ਪਹੁੰਚ ਕੇ ਉਹਨੇ ਹਲਕੀ ਜਿਹੀ ਆਵਾਜ਼ ਮਾਰੀ—

"ਦਾਦੂ ਮੀਆਂ...ਮੈਂ ਧੋਂਡੀ ਰਾਮ...."

ਦਾਦੂ ਮੀਆਂ ਧੋਂਡੂ ਨੂੰ ਕੁਵੇਲੇ ਆਇਆਂ ਦੇਖ ਕੇ ਅਚੰਭਿਤ ਰਹਿ ਗਿਆ। ਉਹ ਕਾਹਲੀ ਨਾਲ ਉਠ ਕੇ ਬੋਲਿਆ, "ਧੋਂਡੂ ਤੂੰ ? ਤੂੰ ਕਿਵੇਂ ਐਥੇ—"

"ਉਹ ਸਭ ਬਾਅਦ ਵਿਚ ਦਸਦਾਂ...ਆਹ ਦੇਖ ਤੇਰੀ ਬਸਤੀ ਦਾ ਕੋਈ ਮੁੰਡਾ ਮਰਨ ਤੋਂ ਬਚਾਇਐ...ਇਹਨੂੰ ਕੁੱਟ ਪੈ ਰਹੀ ਸੀ...ਇਹਨੂੰ ਛੇਤੀ ਸੰਭਾਲ...ਹੋਸ਼ ਵਿਚ ਲਿਆਈਏ...ਇਹਨੇ ਮਰ ਜਾਣਾ ਸੀ ਉਹਨਾਂ ਦੇ ਹੱਥੋਂ ਜੇ ਮੈਂ ਨਾ ਆਉਂਦਾ ਤਾਂ..."

"ਉਇ, ਇਹ ਤਾਂ ਆਪਣਾ ਸ਼ਾਮੂ ਪੇਂਟਰ ਐ !" ਦਾਦੂ ਸ਼ਾਮੂ ਨੂੰ ਦੇਖ ਕੇ ਝੱਟ ਝੁੱਗੀ ਵਿਚ ਚਲਾ ਗਿਆ। ਥੋੜ੍ਹੀ ਦੇਰ ਪਿਛੋਂ ਸ਼ਾਮੂ ਦੇ ਹੋਸ਼ ਪਰਤ ਆਏ। ਉਹਦੇ ਮੱਥੇ ਉਪਰ ਪੱਟੀ ਬੰਨ੍ਹਦਾ ਹੋਇਆ ਦਾਦੂ ਬੋਲਿਆ—

"ਸ਼ਾਮੂ, ਆਪਣੀ ਜਾਨ ਬਚਾ ਕੇ ਰਖ। ਝੁੱਗੀਆਂ ਵਿਚ ਰਹਿ ਕੇ ਲੋਕਾਂ ਦੀਆਂ ਕੁੜੀਆਂ ਨਾਲ ਪੰਗੇ ਨਾ ਲੈ...ਹੁਣ ਜਾਨ ਚਲੀ ਜਾਂਦੀ ਤਾਂ..."

ਸ਼ਾਮੂ ਝੱਟਪਟ ਉਠ ਕੇ ਅਤੇ ਨੀਵੀਂ ਪਾ ਕੇ ਉਥੋਂ ਨਿਕਲ ਗਿਆ...ਉਸ ਸਮੇਂ ਰੋਸ਼ਨ ਬਾਹਰੋਂ ਆ ਗਈ। ਉਹ ਚੰਗੀ ਸਜੀ ਹੋਈ ਸੀ, ਮੂੰਹ ਵਿਚ ਪਾਨ ਸੀ। ਹਨੇਰੇ ਵਿਚ ਉਹ ਕਿਸੇ ਨੂੰ ਦਿਖਾਈ ਨਾ ਦਿਤੀ। ਥੋੜ੍ਹੀ ਦੇਰ ਪਿਛੋਂ ਉਹਨੂੰ ਦੇਖ ਕੇ ਦਾਦੂ ਬੋਲਿਆ, "ਰੋਸ਼ਨ ਬੇਟੀ, ਏਨੀ ਦੇਰ ਬਾਹਰ ਕੀ ਕਰਦੀ ਰਹੀ! ਤੇਰੀ ਚਾਚੀ ਫਿਕਰ ਕਰਦੀ ਸੀ। ਅਗੋਂ ਦੇਰ ਕਦੇ ਨਾ ਕਰਨਾ...ਇਹ ਚੰਗਾ ਨੀ ਹੁੰਦੈ..."

ਰੋਸ਼ਨ ਚੁਪਚਪੀਤੇ ਝੁੱਗੀ ਅੰਦਰ ਚਲੀ ਗਈ।

"ਧੋਂਡੂ, ਤੂੰ ਕਿਵੇਂ ਐਂ..."

"ਠੀਕ ਆਂ, ਦਾਦੂ ਮੀਆਂ...ਇਕ ਗੱਲ ਤੈਨੂੰ ਕਹਿਣੀ ਐ..." ਧੋਂਡੂ ਘਿੱਗੀ ਆਵਾਜ਼ ਵਿਚ ਬੋਲਿਆ ਅਤੇ ਦਾਦੂ ਦੇ ਨੇੜੇ ਸਰਕ ਆਇਆ।

"ਆਖ—"

"ਮੈਂ ਐਥੇ...ਇਸ ਬਸਤੀ ਵਿਚ ਰਹਿਣੈਂ, ਤੇਰੇ ਘਰ..."

"ਤਾਂ ਪਰਮੀਸਨ ਦੀ ਕੀ ਲੋੜ ਐ, ਇਹਦੇ ਲਈ! ਇਹ ਤਾਂ ਤੇਰਾ ਈ ਘਰ ਐ ਧੋਂਡੂ—"

"ਪਰਮੀਸਨ ਨੀਂ...ਪਰ...ਪਰ..."

"ਬੋਲ, ਕੀ ਹੋਇਐ—ਕੀ ਗੱਲ ਐ?" ਧੋਂਡੂ ਨੂੰ ਸੰਕੋਚ ਕਰਦਿਆਂ ਦੇਖ ਕੇ ਦਾਦੂ ਨੇ ਆਖਿਆ,

"ਮੇਰੇ ਹੱਥੋਂ ਇਕ ਮਾੜਾ ਕੰਮ ਹੋ ਗਿਐ...ਮੈਂ ਖ਼ੂਨ ਕਰ ਦਿੱਤੇ! ਦਾਦੂ ਮੀਆਂ ਮੈਂ ਫਰਾਰ ਹੋਇਆ ਕੋਇਐਂ...ਮੈਨੂੰ ਦਸ ਪੰਦਰਾਂ ਦਿਨ ਲਈ ਆਸਰਾ ਦੇ ਦੇ... ਪੁਲਸ ਦੀਆਂ ਨਜ਼ਰਾਂ ਤੋਂ ਕੁਝ ਦਿਨ ਬਚ ਕੇ ਮੈਂ ਬਾਹਰ ਪਿੰਡਾਂ ਵਲ ਨਿਕਲ ਜਾਵਾਂਗਾ। ਐਹ ਟ੍ਰਾਂਜਿਸਟਰ ਤੇ ਘੜੀ ਕਿਸੇ ਚੋਰ ਬਾਜ਼ਾਰ ਵਿਚ ਵੇਚ ਕੇ ਮੇਰੇ ਲਈ ਦੋ ਸੌ ਰੁਪਈਏ ਪੈਦਾ ਕਰਦੇ...ਬੱਸ ਐਨਾ ਸਹਾਰਾ ਦੇ ਦੇ...ਫੇਰ ਕਦੇ ਤਕਲੀਫ਼ ਨਾਂ ਦਿਆਂਗਾ ਮੈਂ—" ਮੋਢੇ ਤੇ ਟ੍ਰਾਂਜਿਸਟਰ ਅਤੇ ਹੱਥੋਂ ਘੜੀ ਲਾਹ ਕੇ ਧੋਂਡੂ ਨੇ ਦਾਦੂ ਦੇ ਅਗੇ ਰਖ ਦਿੱਤੀ।

"ਧੋਂਡੂ, ਐਹ ਕੀ ਕੀਤਾ ਤੂੰ? ਹੁਣ ਕਿਵੇਂ ਹੋਵੇਗਾ—ਕਿਉਂ ਕੀਤਾ ਤੂੰ ਖ਼ੂਨ—"

ਧੋਂਡੂ ਆਪਣੇ ਆਪ ਨੂੰ ਸੰਭਾਲ ਕੇ ਬਹਿ ਗਿਆ। ਸਕੀਨਾ ਵੀ ਵਿਚਕਾਰਲੇ ਦਰਵਾਜ਼ੇ ਵਿਚ ਆ ਕੇ ਖਲੋ ਗਈ ਸੀ। ਉਹ ਦੋਹਾਂ ਵਲ ਦੇਖ ਕੇ ਨੀਵੀਂ ਆਵਾਜ਼ ਵਿਚ ਆਖਣ ਲੱਗਾ—

"ਕਾਹਨੂੰ ਪੁੱਛਦੈਂ, ਦਾਦੂ ਮੀਆਂ...ਇਕ ਔਰਤ ਦੇ ਲਫੜੇ ਵਿਚ ਮੈਂ ਉਸ ਆਦਮੀ ਨੂੰ ਖ਼ਤਮ ਕਰ ਦਿੱਤੇ। ਮੈਨੂੰ ਉਹ ਔਰਤ ਚੰਗੀ ਲਗਦੀ ਸੀ ਅਤੇ ਉਹਦੇ ਪਿਛੇ ਉਹ ਵੀ ਪਿਆ ਹੋਇਆ ਸੀ। ਭੜੂਏ ਹਜ਼ਾਰ ਬਾਰ ਰੋਕਿਐ, ਪਰ ਨਹੀਂ! ਪਰਸੋਂ ਉਹਨੇ ਮੇਰੇ ਦੇਖਦਿਆਂ ਉਸ ਔਰਤ ਨੂੰ ਛੇੜਿਐ...ਮੈਂ ਧਰ ਲਿਐ ਉਥੇ ਈ...ਇਕ ਛੁਰਾ ਮਾਰਿਐ...ਸਾਲਾ ਖ਼ਤਮ ਹੋ ਗਿਐ। ਉਹਨੂੰ ਉਥੇ ਈ ਸੁੱਟ ਕੇ ਮੈਂ ਦੌੜਿਆ। ਕਿਥੇ ਜਾਵਾਂ ਕੁਝ ਸਮਝ ਨੀਂ ਸੀ ਪੈਂਦੀ। ਕਲ੍ਹ ਕੁਰਲੇ ਇਕ ਦੋਸਤ

ਕੋਲ ਰਿਹਾਂ...ਅੱਜ ਨ੍ਹੇਰਾ ਪੈਂਦੇ ਸਾਰ ਐਧਰ ਆ ਨਿਕਲਿਆਂ...ਧਾਰਾਵੀ ਦੀ ਖਾੜੀ ਤੋਂ ਲੁਕ ਛਿਪ ਕੇ ਆਇਆਂ। ਰਸਤੇ ਵਿਚ ਮਾਰ ਕੁੱਟ ਹੁੰਦੀ ਦੇਖੀ...ਉਸ ਪੇਂਟਰ ਨੂੰ ਬਚਾਇਐ...ਕਿਸੇ ਤੇ ਬੀਤਦੀ ਦੇਖ ਕੇ ਆਪਣੀ ਉਪਕਾਰ ਕਰਨ ਦੀ ਰੀਤ ਪੁਰਾਣੀ ਐ...ਫੇਰ ਐਥੇ ਆ ਗਿਆਂ। ਤੂੰ ਐਹ ਚੀਜ਼ਾਂ ਵੇਚ ਕੇ ਮੈਨੂੰ ਪੈਸੇ ਲਿਆ ਦੇ। ਫੇਰ ਮੈਂ ਨਿਕਲਦਾਂ ਐਥੋਂ ਵੀ...ਦੋ ਚਾਰ ਦਿਨ ਮੈਨੂੰ ਆਸਰਾ ਦੇਹ...ਤੈਨੂੰ ਧੋਖੇ ਵਿਚ ਨੀ ਰਖਣਾ ਮੈਂ—" ਧੋਂਡੂ ਨੇ ਰੁਕ-ਰੁਕ ਕੇ ਸਭ ਕੁਝ ਦਸ ਦਿੱਤਾ। ਦਾਦੂ ਅਤੇ ਸਕੀਨਾ ਧਿਆਨ ਨਾਲ ਸੁਣ ਰਹੇ ਸਨ। ਉਹ ਦੋਵੇਂ ਨਾ ਬੋਲੇ। ਅੰਤ ਦਾਦੂ ਨੇ ਆਖਿਆ—

"ਠੀਕ ਐ ਧੋਂਡੂ, ਤੂੰ ਐਥੇ ਰਹਿ! ਜਿੰਨੇ ਦਿਨ ਮਰਜ਼ੀ ਰਹਿ। ਕੋਈ ਫ਼ਿਕਰ ਨਾ ਕਰ...ਅੱਬਾਸ ਦੀ ਮਾਂ ਖਾਣਾ ਤਿਆਰ ਹੋਇਆ ?"

ਉਸ ਨਿੱਕੀ ਜਿਹੀ ਝੁੱਗੀ ਵਿਚ ਦਾਦੂ ਅਤੇ ਧੋਂਡੂ ਲਾਲਟੈਣ ਦੇ ਚਾਨਣ ਵਿਚ ਰੋਟੀ ਖਾਣ ਬੈਠ ਗਏ। ਇਕ ਸ਼ਰੀਫ਼ ਆਦਮੀ ਅਤੇ ਦੂਜਾ ਖ਼ੂਨੀ ਭਗੌੜਾ ਬੰਦਾ ਆਹਮੋ-ਸਾਹਮਣੇ ਰੋਟੀ ਖਾ ਰਹੇ ਸਨ। ਉਹ ਸਾਰੇ ਬਿਲਕੁਲ ਚੁਪ ਸਨ। ਕੇਵਲ ਮਾਹੀਮ ਦੀ ਖਾੜੀ ਦੇ ਪਾਣੀ ਦੀ ਆਵਾਜ਼ ਦੇ ਰਹੀ ਸੀ...

ਦਾਦੂ ਦੀ ਝੁੱਗੀ ਵਿਚ ਜਦੋਂ ਉਹ ਰੋਟੀ ਖਾਣ ਬੈਠੇ ਹੋਏ ਸਨ ਉਸੇ ਵੇਲੇ ਸਰਜੂ ਮਾਹੀਗੀਰ ਗੰਗਾ ਦੀ ਝੁੱਗੀ ਵਿਚ ਆ ਧਮਕਿਆ। ਦਰਵਾਜ਼ੇ ਵਿਚ ਖਲੋ ਕੇ ਉਹਨੇ ਆਵਾਜ਼ ਮਾਰੀ, 'ਗੰਗਾ—' ਗੰਗਾ ਪਹਿਲਾਂ ਹੀ ਉਹਦੀ ਰਾਹ ਦੇਖ ਰਹੀ ਸੀ; ਪਰ ਉਹ ਝੁੱਗੀ ਵਿਚ ਇਕੱਲੀ ਨਹੀਂ ਸੀ। ਕਿਸ਼ਨ ਅਤੇ ਭੀਖਾ ਵੀ ਉਥੇ ਹੀ ਸਨ। ਗੰਗਾ ਨੇ ਦਰਾਂ ਵਿਚ ਆ ਕੇ ਸਰਜੂ ਨੂੰ ਆਖਿਆ—

"ਮਟਣ ਤਿਆਰ ਐ...ਕਾਹਦੇ 'ਚ ਲੈ ਕੇ ਜਾਵੇਂਗਾ ?"

"ਕੋਈ ਕਟੋਰਾ ਦੇ ਦੇ...ਸਵੇਰੇ ਲੈ ਆਵਾਂਗਾ!"

ਏਨੇ ਨੂੰ ਕਿਸ਼ਨ ਸਰਜੂ ਨੂੰ ਕਹਿਣ ਲੱਗਾ—"ਸਰਜੂ ਬਾਬਾ, ਕੀ ਐ! ਕੀ ਪ੍ਰੋਗਰਾਮ ਐ...ਮੇਰੇ ਨਾਲ ਹਿੱਸਾ ਨੀਂ ਵੰਡਾਉਣਾ ? ਮੈਨੂੰ ਕੁੱਕੜ ਵਢਦੈ ਕਿ ਨੀਂ..."

ਸਰਜੂ ਘੰਗਦਾ ਹੋਇਆ ਅੱਗੇ ਵਧਿਆ, ਝੁੱਗੀ ਵਿਚ ਵੜ ਕੇ ਹੇਠਾਂ ਹੀ ਬਹਿ ਗਿਆ।

"ਲੰਡਿਆ ਤੇਰੇ ਨਸੀਬ! ਅਜ ਤੂੰ ਬਚ ਗਿਐ। ਨਹੀਂ ਤਾਂ ਤੇਰਾ ਤਾਲੂਆ ਫੁਟ ਜਾਣਾ ਸੀ। ਤੂੰ ਉਸ ਹਰਾਮੀ ਪੇਂਟਰ ਦੇ ਨਾਲ ਨੀਂ ਸੀ, ਇਸੇ ਕਰਕੇ ਬਚ ਗਿਐਂ—"

ਗੰਗਾ ਮਟਣ ਦਾ ਕਟੋਰਾ ਲੈ ਕੇ ਆ ਗਈ ਅਤੇ ਸਰਜੂ ਨੂੰ ਆਖਣ ਲੱਗੀ—"ਸਰਜੂ ਬਾਬਾ, ਬਸ ਕਰ ਹੁਣ—ਮੇਰੇ ਤੇ ਬੜੀ ਮਿਹਰਬਾਨੀ ਕੀਤੀ...ਐਹ ਕਟੋਰਾ ਫੜ...ਅਤੇ ਚਲਦਾ ਬਣ...ਅਗੋਂ ਐਹੋ ਜਿਹੇ ਚੱਕਰ ਵਿਚ ਨਾ ਪਈਂ—"

"ਪਰ ਕੀ ਹੋਇਐ ? ਬੱਚਿਆਂ ਦੀ ਮਾਂ ਤੈਨੂੰ ਕੋਈ ਥਾਂ ਟਿਕਾਣਾ ਨੀਂ ਦਿਸਦਾ—" ਕਿਸ਼ਨ ਅਤੇ ਭੀਖਾ ਦੋਵੇਂ ਬੋਲ ਪਏ—

"ਅੱਜ ਸ਼ਾਮੂ ਪੇਂਟਰ ਨੂੰ ਮਾਰਿਐ ਸਰਜੂ ਬਾਬੇ ਨੇ ! ਉਸੇ ਦੀ ਖੁਸ਼ੀ ਵਿਚ ਪਾਰਟੀ ਹੋ ਰਹੀ ਐ—ਹੈਂ ਨਾ ਸਰਜੂ ਬਾਬਾ ?"

"ਕੀ, ਇਹ ਸੱਚ ਐ, ਸਰਜੂ ਬਾਬਾ ?"

"ਤੇ ਹੋਰ ਝੂਠ ਐ ? ਕਲ੍ਹ ਸਵੇਰ ਨੂੰ ਭੜੂਏ ਪੇਂਟਰ ਨੂੰ ਪੁੱਛ ਲਈਂ। ਉਹਦੇ ਨਸੀਬਾਂ ਨੇ ਬਚਾ ਲਿਐ। ਨਹੀਂ ਤਾਂ ਅੱਜ ਪਾਇਪ ਤੇ ਲਾਲ ਰੰਗ ਨਾਲ ਬੋਰਡ ਰੰਗੇ ਜਾਣੇ ਸੀ। ਦੂਜਿਆਂ ਦੀ ਕੁੜੀ ਨੂੰ ਮੰਦੇ ਕੰਮੀਂ ਲਾਉਣ ਵਾਲਾ ਬੰਦਾ ਇਵੇਂ ਖਤਮ ਹੁੰਦੈ !"

"ਸਰਜੂ ਬਾਬਾ—"

"ਹੁਣ ਕਿਸ ਲਈ ਬੋਲਦੈਂ ਲੰਡਿਆ ? ਜੇ ਤੂੰ ਵੀ ਉਥੇ ਹੁੰਦੈ ਤਾਂ ਤੇਰੀ ਵੀ ਪਿਟਾਈ ਕਰਨ ਦਾ ਮੈਂ ਆਡਰ ਦਿੱਤਾ ਹੋਇਆ ਸੀ...ਜਯਾ ਨੂੰ ਘਰੋਂ ਕੱਢਣ ਵਿਚ ਤੇਰਾ ਵੀ ਹੱਥ ਸੀ ਨਾ—"

"ਮੈਂ ਆਪਣੀ ਕੁੜੀ ਦਾ ਜੋ ਮਰਜ਼ੀ ਕਰਾਂ..." ਕਿਸ਼ਨ ਚਿੜ੍ਹ ਕੇ ਬੋਲਿਆ। ਪਿਉ ਦੀ ਆਵਾਜ਼ ਸੁਣ ਕੇ ਭੀਖੇ ਨੂੰ ਹੋਰ ਰੋਹ ਚੜ੍ਹ ਗਿਆ। ਉਹ ਭਬਕਿਆ—

"ਸਰਜੂ ਬਾਬਾ, ਤੂੰ ਸਾਡੇ ਬਾਬੇ ਵਰਗਾ ਐਂ; ਪਰ ਇਹ ਤੇਰੇ ਲਈ ਚੰਗਾ ਨੀਂ... ਸਾਡੇ ਘਰ ਪਾਰਟੀ ਦੇ ਕੁੱਕੜ ਬਣਵਾਉਂਦੈਂ ਅਤੇ ਸਾਡੇ ਈ ਪਿਉ ਨੂੰ ਮਾਰਨ ਦੀਆਂ ਗੱਲਾਂ ਕਰਦੈਂ—ਕੀ ਸਮਝਿਐ ਤੂੰ। ਮੈਂ ਵੀ ਬੰਦੇ ਲੈ ਆਵਾਂਗਾ ਤੇ ਦੇਖਾਂਗਾ ਕਲ੍ਹ ਕਿਹੜਾ ਪਿਛਾ ਕਰਦੈ ਸਾਡਾ।"

"ਉਇ, ਜਾ ਪਰੇ, ਲੈ ਆਈਂ ਬੰਦੇ ! ਤੂੰ ਵੀ ਉਸੇ ਪੇਂਟਰ ਦਾ ਦੋਸਤ ਐਂ... ਤੇਰੇ ਭਾਗਾਂ ਵਿਚ ਉਹਦੇ ਧੰਦੇ...ਭੜੂਏ, ਸਕੀ ਭੈਣ ਨੂੰ ਧੰਦੇ ਵਿਚ ਪਾ ਕੇ ਉਹਦੀ ਕਮਾਈ ਤੇ ਐਸ਼ ਕਰਦੈਂ...ਮੈਨੂੰ...ਕਲ੍ਹ ਦਾ ਛੋਕਰਾ ਹੋ ਕੇ ਮੈਨੂੰ ਡਰਾਉਂਦੈ...ਮੈਂ ਤੇਰੇ ਮੂੰਹ ਤੇ ਵੀ ਨੀਂ ਥੁਕਦਾ—" ਸਰਜੂ ਗੁੱਸੇ ਵਿਚ ਕੰਬਦਾ ਹੋਇਆ ਬੋਲ ਰਿਹਾ ਸੀ। ਉਹਨੇ ਭੀਖੇ ਨੂੰ ਵੰਗਾਰਿਆ ਅਤੇ ਝੱਟ ਸਰਜੂ ਨੂੰ ਗਲ ਤੋਂ ਫੜ ਲਿਆ...

"ਹਰਾਮੀ, ਮੈਂ ਤੈਨੂੰ ਬੁੱਢਾ ਸਮਝ ਕੇ ਚੁਪ ਕਰਕੇ ਦੇਖਦਾ ਰਿਹੈਂ,...ਤੋੜਦਾਂ ਤੇਰੇ ਹੱਡ...ਸਾਲਾ ਚਮਚਾ ਕਿਸੇ ਥਾਂ ਦਾ—"

ਗੰਗਾ ਨੂੰ ਇਹ ਕੁਝ ਚੰਗਾ ਨਾ ਲਗਾ, ਉਹ ਵਿਚ ਪੈ ਕੇ ਆਖਣ ਲੱਗੀ—

"ਸਰਜੂ ਬਾਬਾ, ਤੈਨੂੰ ਹੱਥ ਜੋੜਦੀ ਆਂ, ਤੂੰ ਹੁਣ ਚਲਾ ਜਾ..."

"ਨਾ ਨਾ...ਤੇਰੇ ਇਸ ਮੁੰਡੇ ਨੂੰ ਮੈਨੂੰ ਜਰਾ ਦੇਖ ਲੈਣ ਦੇ...ਕਰ ਲੈ ਮੇਰਾ ਖ਼ੂਨ... ਤੇਰੀ ਸ਼ਾਮਤ ਆਈ ਹੋਈ ਐ...ਉਇ ਲੰਡਿਆ ਤੂੰ ਕਿਉਂ ਚੁੱਪ ਬੈਠੈਂ। ਹੈ ਹਿੰਮਤ ਤਾਂ ਮਾਰ ਮੇਰੇ ਸਿਰ 'ਚ ਲਾਠੀ, ਨਹੀਂ ਤਾਂ ਆਪਣੇ ਮੁੰਡੇ ਨੂੰ ਰੋਕ ਲੈ...ਕਲ੍ਹ ਤਕ ਸਾਲੇ ਨੂੰ ਚੁੱਤੜ ਧੋਣੇ ਨੀਂ ਸੀ ਆਉਂਦੇ...ਅੱਜ ਲਗਿਆ ਮੈਨੂੰ ਸਿਖਾਉਣ—"

ਰਤਨੋ ਅਤੇ ਸਾਅਬੂ ਸੌਂ ਗਏ ਸਨ। ਉਹ ਉਠ ਕੇ ਰੋਣ ਲਗ ਪਏ। ਹੁਣ ਸਰਜੂ ਕੁਝ ਸ਼ਾਂਤ ਹੋ ਗਿਆ। ਗੰਗਾ ਦਾ ਲਿਆਂਦਾ ਹੋਇਆ ਮਟਨ ਦਾ ਪਤੀਲਾ ਚੁਕ ਕੇ ਉਹ ਬਾਹਰ ਨਿਕਲ ਗਿਆ। ਜਾਂਦਿਆਂ ਜਾਂਦਿਆਂ ਉਹਦਾ ਮੂੰਹ ਚਲ ਰਿਹਾ ਸੀ—

"ਭੀਖੇ, ਤੂੰ ਕਿਉਂ ਬੁੱਢੇ 'ਤੇ ਹੱਥ ਚੁਕਿਐ ?" ਗੰਗਾ ਨੇ ਉਹਨੂੰ ਆਖਿਆ।

"ਤਾਂ ਕੀ ਦੇਖਦਾ ਰਹਿੰਦਾ ! ਉਹਨੇ ਮੇਰੇ ਮੂੰਹ ਤੇ ਥੁਕਿਐ..."

"ਤੇ ਹੋਰ ਕੀ ਉਹ ਤੇਰੇ ਤੇ ਫੁਲ ਵਰਸਾਉਂਦੈ ? ਬੁੱਢੇ ਨੇ ਕੀ ਭੁਲ ਕੀਤੀ ਐ ? ਤੂੰ ਘਰ ਦਾ ਸਹਾਰਾ ਬਣਨਾ ਸੀ...ਕੰਮ ਧੰਦਾ ਕਰਕੇ ਘਰ ਵਾਲਿਆਂ ਇੱਜ਼ਤ ਸੰਭਾਲਣੀ ਸੀ । ਭੈਣ ਨੂੰ ਚੰਗੇ ਦਿਨ ਦਿਖਾਉਣੇ ਸਨ । ਮਾਂ ਬਾਪ ਨੂੰ ਸਹਾਰਾ ਦੇਣਾ ਸੀ । ਤੂੰ ਸਭ ਕੁਝ ਛੱਡ ਕੇ ਪੇਂਟਰ ਨਾਲ ਆਵਾਰਾਗਰਦੀ ਕਰਦੈਂ...ਤੈਨੂੰ ਚੰਗੀ ਗੱਲ ਆਖੀ ਤਾਂ ਗ਼ੁੱਸਾ ਆ ਗਿਐ...ਹੋਰ ਤੈਨੂੰ ਕੋਈ ਕੀ ਆਖੇ—" ਗੰਗਾ ਦੁੱਖੀ ਹੋ ਕੇ ਬੋਲ ਰਹੀ ਸੀ ।

"ਪਰ ਬੁੱਢਾ ਖੋਸੜ ਹੁਣ ਡੁੱਬਣ ਤੇ ਆ ਗਿਐ ! ਮੈਂ ਇਸੇ ਲਈ ਉਹਦਾ ਸਾਥ ਛਡ ਦਿੱਤੈ । ਕਿਸ਼ਨ ਨੇ ਆਖਿਆ ।

"ਅਤੇ ਪੇਂਟਰ ਨਾਲ ਦੋਸਤੀ ਗੰਢ ਲਈ—ਸੱਚ ਐ ਨਾ ? ਗੰਗਾ ਨੇ ਪੁੱਛਿਆ ।

"ਪਰ ਤੈਨੂੰ ਕੁੱਕੜ ਬਣਾ ਕੇ ਦੇਣ ਲਈ ਕਿਹਨੇ ਆਖਿਆ ਸੀ ?" ਭੀਖਾ ਬੋਲਿਆ ।

ਗੰਗਾ ਦੇ ਉਤਰ ਦੇਣ ਤੋਂ ਪਹਿਲਾਂ ਕਾਸ਼ੀ ਰਾਮ ਉਥੇ ਆ ਗਿਆ । ਉਹਨੇ ਕਿਸ਼ਨ ਦੀ ਝੁੱਗੀ ਵਿਚ ਬਾਹਰੋਂ ਰੌਲਾ ਸੁਣਿਆ ਸੀ, ਇਸ ਲਈ ਉਹ ਪਤਾ ਕਰਨ ਆ ਗਿਆ । ਉਹਨੇ ਆਉਂਦਿਆਂ ਸਾਰ ਪੁੱਛਿਆ, "ਕੀ ਰੌਲਾ ਪੈ ਰਿਹਾ ਕਿਸ਼ਨ, ਸਰਜੂ ਕਾਹਦੇ ਲਈ ਆਇਆ ਸੀ ?"

ਕੋਈ ਕੁਝ ਵੀ ਨਾ ਬੋਲਿਆ । ਕਾਸ਼ੀ ਰਾਮ ਨੇ ਬੈਠਦਿਆਂ ਆਖਿਆ—

"ਕਿਸ਼ਨ ਅੱਜ ਬੜਾ ਝਗੜਾ ਹੋਇਐ...ਮੈਂ ਮੈਨਾ ਨੂੰ ਜ਼ਬਰਦਸਤੀ ਉਧਾਲ ਲਿਆਇਆਂ ।"

"ਉਹ ਕਿਉਂ ਕਾਸ਼ੀ ਰਾਮ !"

"ਸਾਲੀ ਉਸੇ ਚਮਾਰ ਨਾਲ ਉਧਲਣ ਲਗੀ ਸੀ । ਉਹ ਟੈਕਸੀ ਲੈ ਕੇ ਸ਼ਾਮ ਦਾ ਆਇਆ ਹੋਇਆ ਸੀ । ਇਹ ਬਾਹਰ ਨਿਕਲੀ ਤੇ ਮੈਂ ਧਰ ਲਈ..."

ਚੰਗਾ ਕੀਤੈ ! ਪੈਰ ਦੀ ਜੁੱਤੀ ਪੈਰ ਵਿਚ ਈ ਚਾਹੀਦੀ ਐਂ...ਮੇਰੇ ਘਰ ਦਾ ਵੀ ਇਹੋ ਦਸਤੂਰ ਐ..." ਕਿਸ਼ਨ ਨੇ ਆਖਿਆ ।

ਪਰ ਔਰਤ ਦਾ ਭਰੋਸਾ ਨੀਂ । ਕਲ੍ਹ ਮੈਂ ਕੰਮ ਤੇ ਜਾਵਾਂ ਤੇ ਇਹ ਦੌੜ ਜਾਵੇ ਤਾਂ ਕੀ ਕਰਾਂਗੇ ?"

"ਮੇਰੀ ਗੱਲ ਸੁਣ...ਮੈਂ ਇਹਦੇ ਤੇ ਨਜ਼ਰ ਰਖਾਂਗਾ, ਬਾਹਰ ਬਹਿ ਕੇ...ਮੈਨੂੰ ਹੋਰ ਕੰਮ ਵੀ ਐ ।" ਕਿਸ਼ਨ ਨੇ ਆਖਿਆ ।

"ਠੀਕ ਐ ਕਿਸ਼ਨ ! ਕਲ੍ਹ ਤੋਂ ਤੂੰ ਇਵੇਂ ਕਰੀਂ ! ਸਾਰਾ ਦਿਨ ਮੈਨਾ ਦਾ ਧਿਆਨ ਰਖੀਂ । ਸ਼ਾਮੀਂ ਆ ਕੇ ਤੈਨੂੰ ਇਨਾਮ ਦਿਆਂਗਾ ।" ਅਤੇ ਉਹਨੇ ਮੂੰਹ ਦੇ ਕੋਲ ਹੱਥ ਦਾ ਇਸ਼ਾਰਾ ਕਰਕੇ ਦਾਰੂ ਪੀਣ ਦਾ ਐਕਸ਼ਨ ਕੀਤਾ...ਕਿਸ਼ਨ ਅਗੋਂ ਹੱਸਣ ਲਗ ਪਿਆ । ਕਾਸ਼ੀ ਰਾਮ ਹੋਰ ਵੀ ਖੁਸ਼ ਹੋ ਗਿਆ । ਉਹਨੇ ਭੀਖੇ ਵਲ ਦੇਖ ਕੇ ਆਖਿਆ,

"ਕਿਉਂ ਹੀਰੋ ! ਰੋਸ਼ਨ ਤੇ ਹੱਥ ਫੇਰ ਦਿਤਾ ਕਿ ਨਹੀਂ ਅਜੇ ? ਕੀ ਅਜੇ ਚੱਕਰ ਈ ਕੱਟਦੈਂ ?"

"ਕੀ ਮਤਲਬ ?" ਕਿਸ਼ਨ ਨੇ ਪੁੱਛਿਆ ।

ਗੰਗਾ ਵੀ ਕੰਨ ਲਾ ਕੇ ਸੁਣਨ ਲਗ ਪਈ ।

"ਤੈਨੂੰ ਨੀਂ ਪਤੈ ? ਔਹ ਤੇਰਾ ਭੀਖਾ ਹੀਰੋ ਬਣ ਕੇ ਰੋਸ਼ਨ ਦੇ ਪਿਛੇ ਚੱਕਰ ਕਟਦਾ ਫਿਰਦੈ ਸਾਰਾ ਦਿਨ...ਸ਼ਾਮੂ ਪੇਂਟਰ ਇਹਦਾ ਗੁਰੂ ਐ ! ਪੁੱਛ ਦੇਖ ਇਹਨੂੰ ਮੂੰਹ ਤੇ ਈ ! ਪਰ ਕਿਸ਼ਨ ਅੱਜ ਬਹੁਤ ਮਾੜਾ ਕੰਮ ਹੋਇਐ । ਹਰਾਮੀ ਸ਼ਾਮੇ ਨੂੰ ਅੱਜ ਕਿਸੇ ਨੇ ਖੂਬ ਕੁਟਿਐ...ਸਾਲਾ ਮਰਦਾ-ਮਰਦਾ ਬਚਿਐ ।"

"ਉਹ ਮਰਦਾ ਤੇ ਮਰਨ ਦੇ...ਪਰ ਇਹਦੀ ਕੀ ਗੱਲ ਕਰਦਾ ਤੂੰ ? ਕਿਉਂ ਭੀਖੇ, ਕੀ ਆਖਦੈ ਕਾਸ਼ੀ ਰਾਮ ।"

"ਮੈਨੂੰ ਨੀਂ ਪਤੈ—"

"ਵਾਹ ਓਇ, ਪਤਾ ਨੀਂ ਇਹਨੂੰ । ਅੱਜ ਸ਼ਾਮੀਂ ਰੋਸ਼ਨ ਨਾਲ ਪਿਕਚਰ ਦੇਖਣ ਕੌਣ ਗਿਆ ਹੋਇਆ ਸੀ ? ਜਯਾ, ਰੋਸ਼ਨ ਅਤੇ ਇਹ ਹੀਰੋ...ਪੈਰਾਡਾਈਜ਼ ਗਏ ਸਨ । ਪੁੱਛ ਝੂਠ ਐ ਕਿ ਸੱਚ—ਕਿਸ਼ਨ ਤੈਨੂੰ ਦਸ ਦਿਆਂ ਇਹ ਹੀਰੋ ਕਿਸੇ ਦਿਨ ਕੁੜੀਆਂ ਦੇ ਚੱਕਰ ਵਿਚ ਜੇਲ ਕੋਠੜੀ ਦੀ ਹਵਾ ਖਾਏਗਾ..."

ਭੀਖਾ ਚੁੱਪ ਕਰਕੇ ਅਛੋਪਲੇ ਜਿਹੇ ਝੁੱਗੀ ਤੋਂ ਬਾਹਰ ਨਿਕਲ ਗਿਆ ਅਤੇ ਘੋੜ-ਬੰਦਰ ਸੜਕ ਦੇ ਕਿਨਾਰੇ ਜਾ ਕੇ ਬੈਠ ਗਿਆ । ਉਹਦੇ ਮਨ ਵਿਚ ਸ਼ਾਮੀਂ ਦੇਖੇ ਸਿਨੇਮੇ ਦੀਆਂ ਯਾਦਾਂ ਜਾਗ ਪਈਆਂ ਸਨ । ਇਸ ਸਮੇਂ ਕੋਈ ਵੀ ਉਹਦੇ ਨੇੜੇ ਨਹੀਂ ਸੀ । ਪਰ ਪਤਾ ਨਹੀਂ ਜਯਾ ਕਿਥੋਂ ਉਥੇ ਆ ਗਈ ਅਤੇ ਉਹਨੇ ਉਹਨੂੰ ਪੁੱਛਿਆ, "ਭੀਖੇ, ਸ਼ਾਮੂ ਨੂੰ ਅੱਜ ਮਾਰ ਪਈ ਐ ?"

"ਹਾਂ ਸਰਜੂ ਨੇ ਮਾਰਿਐ—"

"ਸਰਜੂ ਨੇ, ਉਸ ਬੁੱਢੇ ਨੇ...?"

"ਆਹੋ, ਪਰ ਤੂੰ ਇਸ ਵੇਲੇ ਐਥੇ ਕਿਵੇਂ ?"

"ਹੋਰ ਕੀ ਕਰਾਂ ? ਸ਼ਾਮੂ ਨੇ ਮੈਨੂੰ ਆਖਿਆ ਸੀ ਕਿ ਸਾਢੇ ਸਤ ਵਜੇ ਮਾਹੀਮ ਸਟੇਸ਼ਨ ਦੇ ਸਾਹਮਣੇ ਆ ਜਾਈਂ...ਉਹਦਾ ਕੁਝ ਪਤਾ ਨੀਂ ਇਸ ਲਈ ਲੱਭਣ ਆਈ ਆਂ । ਰਸਤੇ ਵਿਚ ਮੈਨੂੰ ਖਿਆਲ ਆਇਆ ਕਿ ਕਿਧਰੇ ਉਹਨੂੰ ਮਾਰ ਈ ਨਾ ਪੈ ਗਈ ਹੋਵੇ ।

"ਤੇਰਾ ਖਿਆਲ ਠੀਕ ਐ ।"

ਹੁਣ ਉਹ ਕਿਥੇ ਐ ?

ਮੈਨੂੰ ਕੀ ਪਤੈ...ਤੇਰੇ ਕੋਲ ਨੀਂ ਆਇਐ ? ਤੂੰ ਖਾਰ ਛੱਡ ਕੇ ਇਥੇ ਕਿਉਂ ਆਈ ਐਂ ?"

"ਅੱਗ ਲੱਗੇ ਉਸ ਖਾਰ ਦੀ ਬਸਤੀ ਨੂੰ...ਰੇਲਵੇ ਦੇ ਡੱਬਿਆਂ ਵਿਚ ਚਾਰ ਦਿਨ ਚੋਰੀ ਧੰਦਾ ਕੀਤੈ...ਪੰਜਵੇਂ ਦਿਨ ਵਾਚਮੈਨ ਨੇ ਫੜ ਲਿਆ...ਉਹਨੇ ਡਰਾ ਧਮਕਾ

ਕੇ ਨਸਾ ਦਿੱਤੈ। ਸ਼ਾਮੂ ਆਖਦਾ ਸੀ ਅੱਜ ਤੋਂ ਮਾਹੀਮ ਸਟੇਸ਼ਨ ਦੇ ਸਾਹਮਣੇ ਗਾਹਕ ਲੱਭਾਂਗੇ—"

ਭੀਖਾ ਕੁਝ ਨਾ ਬੋਲਿਆ। ਥੋੜ੍ਹੀ ਦੇਰ ਪਿਛੋਂ ਜਯਾ ਨੇ ਪੁੱਛਿਆ, ਰੋਸ਼ਨ ਨੂੰ ਘਰ ਪੁਚਾ ਆਇਆ ਸੈਂ ?"

"ਆਹੋ—"

"ਸਕੀਨਾ ਕੀ ਆਖਦੀ ਸੀ—"

"ਮੈਨੂੰ ਕੀ ਪਤੈ ! ਮੈਂ ਉਹਨੂੰ ਘਰ ਦੇ ਸਾਹਮਣੇ ਛੱਡ ਕੇ ਵਾਪਸ ਆ ਗਿਆ... ਕਲ੍ਹ ਉਹਦੇ ਨਾਲ ਮੁਲਾਕਾਤ ਹੋਈ..."

"ਉਹ ਕੀ ਆਖਦੀ ਸੀ—"

"ਕੁਝ ਨੀਂ, ਹੱਸ ਪਈ—"

"ਉਹ, ਉਹ ਤੇਰੇ ਤੇ ਆਸ਼ਕ ਐ—"

ਭੀਖਾ ਹੱਸ ਪਿਆ। ਖੁਸ਼ੀ ਵਿਚ ਆ ਕੇ ਕਹਿਣ ਲੱਗਾ, ਇਕ ਪੰਜ ਰੁਪਏ ਦੇ ਮੈਨੂੰ—"

"ਕਿਸ ਲਈ ?"

"ਮੈਂ ਤੈਨੂੰ ਵਾਪਸ ਕਰ ਦਿਆਂਗਾ।"

"ਅੱਜ ਤਕ ਕਿੰਨੇ ਕੀਤੇ ਐ—"

"ਪਰ ਇਹ ਜ਼ਰੂਰ ਕਰ ਦਿਆਂਗਾ—"

"ਜਾਪਦੈ ਰੋਸ਼ਨ ਨੂੰ ਕੋਈ ਚੀਜ਼ ਲਿਆ ਕੇ ਦੇਣੀ ਐ—"

"ਤੈਨੂੰ ਕੀ, ਕੁਝ ਕਹਾਂ।"

"ਮੇਰੇ ਕੋਲ ਕੋਈ ਪੈਸੇ ਨੀਂ—"

"ਜਾਹ, ਦੌੜ ਫੇਰ ਐਥੋਂ...ਮੇਰਾ ਸਿਰ ਨਾ ਖਾਹ...ਪਹਿਲਾਂ ਈ ਘਰੋਂ ਤੰਗ ਹੋ ਕੇ ਆਇਆ ਮੈਂ।"

"ਤਾਂ ਕੀ, ਮਾਂ ਗੁੱਸੇ ਹੋਈ ਐ।"

"ਉਹ ਕਦੀ ਗੁੱਸੇ ਨਹੀਂ ਵੀ ਹੁੰਦੀ ? ਅੱਜ ਮੈਂ ਸਰਜੂ ਨੂੰ ਗਲੋਂ ਫੜ ਲਿਐ—ਚੰਗੀਆਂ ਭੁਆਟਣੀਆਂ ਦਿੱਤੀਆਂ ਉਹਨੂੰ।"

"ਚੰਗਾ ਕੀਤੈ...ਬੁੱਢਿਆਂ ਦਾ ਸ਼ਾਪ ਚੰਗਾ ਲਗਦੈ—"

"ਉਤੋਂ ਕਾਸ਼ੀ ਆ ਗਿਐ ! ਉਹ ਸਾਲੀ ਨੂੰ ਨਸਾ ਕੇ ਲੈ ਆਇਐ। ਉਹਦੇ ਮਾਂ ਅਤੇ ਬਾਪੂ ਨੂੰ ਦਸ ਦਿੱਤੈ—'ਇਹ, ਹੀਰੋ ਰੋਸ਼ਨ ਦੇ ਆਲੇ ਦੁਆਲੇ ਚੱਕਰ ਕੱਟਦੈ—"

ਜਯਾ ਖਿੜਖਿੜਾ ਕੇ ਹੱਸ ਪਈ।

"ਹੱਸਦੀ ਕਿਸ ਲਈ ਐਂ ?"

"ਹੋਰ ਕੀ ਕਰਾਂ ? ਇਸ ਲਈ ਤੂੰ ਗੁੱਸੇ ਹੋ ਗਿਐਂ ? ਪਗਲਾ ਕਿਤੋਂ ਦਾ।"

ਭੀਖਾ ਖਾੜੀ ਦੇ ਪਾਣੀਆਂ ਵਲ ਤਕ ਰਿਹਾ ਸੀ। ਜਯਾ ਨੇ ਪਰਸ ਵਿਚੋਂ ਦੋ ਰੁਪਏ ਦਾ ਨੋਟ ਕੱਢਿਆ ਅਤੇ ਭਰਾ ਨੂੰ ਕਹਿਣ ਲੱਗੀ—

"ਔਹ ਲੈ...ਔਹ ਈ ਨੇ ਮੇਰੇ ਕੋਲ...ਹੋਰ ਹੁੰਦੇ ਤਾਂ ਦੇ ਦੇਂਦੀ...ਪਰ ਇਹ ਮੋਇਆ ਮਾਰ ਖਾ ਬੈਠਾ ਨਾ ! ਅੱਜ ਪਤਾ ਨਹੀਂ ਕੰਮ ਬਣਦਾ ਕਿ ਨਹੀਂ...ਮੈਨੂੰ ਪੈਸਿਆਂ ਦੀ ਲੋੜ ਐ...ਨੇਪਚੂਨ 'ਚ ਵਿਜੰਤੀਮਾਲਾ ਦੀ ਨਵੀਂ ਪਿਕਚਰ ਲੱਗੀ ਐ...ਇਕ ਨਵੀਂ ਸਾੜ੍ਹੀ ਵੀ ਲੈਣੀ ਐ..."

ਭੀਖੇ ਨੇ ਝੱਟ ਦੋ ਰੁਪਏ ਜੇਬ ਵਿਚ ਪਾ ਲਏ ਅਤੇ ਉਹ ਸਾਹਮਣੇ ਤੱਕਣ ਲਗ ਪਿਆ। ਜਯਾ ਉਹਦੇ ਹੋਰ ਨੇੜੇ ਹੋ ਕੇ ਹੌਲੇ ਜਿਹੇ ਕਹਿਣ ਲਗੀ, "ਭੀਖੇ, ਤੈਨੂੰ ਇਕ ਗੱਲ ਆਖਦੀ ਆਂ, ਸੁਣੇਂਗਾ ?"

"ਕੀ ?" ਭੀਖੇ ਨੇ ਗਰਦਣ ਉਚੀ ਕਰਕੇ ਪੁੱਛਿਆ।

"ਮੈਨੂੰ ਇਹ ਧੰਦਾ ਪਸੰਦ ਐ...ਸ਼ਾਮੂ ਦੇ ਪਿਛੇ ਲਗੀ, ਇਹ ਗੱਲ ਠੀਕ ਐਂ, ਪਰ ਉਹਦਾ ਕੋਈ ਭਰੋਸਾ ਨੀਂ...ਮੈਂ ਬੰਬਈ ਜਾ ਕੇ ਧੰਦਾ ਕਰਨਾ ਚਾਹੁੰਦੀ ਆਂ... ਤੂੰ ਮਦਦ ਕਰੇਂਗਾ ?"

"ਕਾਹਦੀ ?"

"ਇਥੇ ਜਿਹੜੀ ਸ਼ਾਮੂ ਕਰਦਾ ਸੀ...ਮੈਂ ਧੰਦਾ ਕਰਾਂਗੀ, ਤੂੰ ਗਾਹਕ ਫਸਾਈਂ... ਮੈਨੂੰ ਬੰਬਈ ਦੀ ਬਹੁਤ ਵਾਕਬੀ ਨੀਂ...ਕੋਈ ਤਾਂ ਜਾਣ ਪਛਾਣ ਵਾਲਾ ਚਾਹੀਦੈ ! ਸ਼ਾਮਾ ਸਾਲਾ, ਮੇਰੇ ਸਾਰੇ ਪੈਸੇ ਲੈ ਲੈਂਦਾ—ਤੂੰ ਮੇਰੀ ਮਦਤ ਕਰੇਂਗਾ ਤਾਂ ਤੈਨੂੰ ਵੀ ਕਮੀਸ਼ਨ ਦਿਆਂਗੀ, ਮੇਰਾ ਪਰ ਕੰਮ ਹੋਣਾ ਚਾਹੀਦੈ।"

ਤਾਂ ਵੀ ਭੀਖਾ ਕੁਝ ਨਾ ਬੋਲਿਆ। ਉਹ ਸੋਚਦਾ ਰਿਹਾ।

ਜਯਾ ਉਤਾਵਲੀ ਹੋ ਕੇ ਬੋਲੀ—"ਚੁੱਪ ਕਿਉਂ ਕਰ ਗਿਐਂ ? ਮੈਂ ਕੋਈ ਮੰਦੀ ਗੱਲ ਆਖੀ ਐ ?"

"ਮੰਦੀ ਨਹੀਂ, ਤਾਂ ਹੋਰ ਕੀ ? ਭੈਣ ਤੂੰ ਮੇਰੀ—"

"ਭੈਣ ਹੋਈ ਤਾਂ ਕੀ ਐ ?"

"ਮੈਨੂੰ ਚੰਗਾ ਨੀਂ ਲਗਦੇ।"

ਜਯਾ ਹੋਰ ਅੱਗੇ ਵਧ ਗਈ। ਉਹ ਭੀਖੇ ਦੇ ਕੋਲ ਬੈਠ ਕੇ ਆਖਣ ਲੱਗੀ, "ਠੀਕ ਐ...ਤੈਨੂੰ ਹੁਣ ਇੰਜ ਈ ਲੱਗੇਗਾ ! ਪਰ ਪਹਿਲਾਂ ਤਾਂ ਤੈਨੂੰ ਚੰਗਾ ਲਗਦਾ ਸੀ...ਸ਼ਾਮੂ ਪੇਂਟਰ ਨਾਲ ਦੌੜਨ ਸਮੇਂ ਤੂੰ ਮੇਰੀ ਮਦਤ ਕੀਤੀ...ਤੂੰ ਕੀ ਬਾਪੂ ਵੀ ਕੁਝ ਨਾ ਬੋਲਿਆ ! ਤੈਨੂੰ ਪਤੈ...ਮੈਂ ਨਿੱਕੀ ਹੁੰਦੀ ਸਾਂ...ਉਦੋਂ ਤੋਂ ਖਾੜੀ ਦੇ ਛੋਕਰੇ ਮੇਰੇ ਸਾਹਮਣੇ ਨੰਗੇ ਫਿਰਦੇ ਸਨ। ਪਰ ਬਾਪੂ ਕਦੇ ਉਨ੍ਹਾਂ ਤੇ ਗੁੱਸੇ ਨਹੀਂ ਸੀ ਹੋਇਆ। ਹੁਣ ਤੂੰ ਮੈਨੂੰ ਇੱਜ਼ਤ ਸਿਖਾਉਣ ਲੱਗਾਂ...ਕਲ੍ਹ ਦਾ ਛੋਕਰਾ...ਜਦੋਂ ਮੇਰੇ ਕੋਲੋਂ ਪੈਸੇ ਲੈਂਦੇ—"

"ਪਰ ਮੇਰਾ ਮਨ ਨੀਂ ਮੰਨਦੈ—"

"ਮੈਂ ਤੈਨੂੰ ਰੋਸ਼ਨ ਨੂੰ ਮਿਲਾ ਦੇਵਾਂਗੀ—"

"ਝੂਠ—"

"ਸ਼ਰਤ !—ਉਹਨੇ ਭੀਖੇ ਦੇ ਹੱਥ ਉਤੇ ਹੱਥ ਰੱਖ ਦਿੱਤਾ।

ਭੀਖਾ ਥੋੜ੍ਹੀ ਦੇਰ ਸੋਚਦਾ ਰਿਹਾ—

"ਤਾਂ ਮੈਂ ਤੇਰੀ ਕਲ੍ਹ ਤੋਂ ਮਦਤ ਕਰਾਂਗਾ ।"

"ਪੱਕੀ ਗੱਲ—"

"ਆਹੋ ਪੱਕੀ ।"

ਅੱਜ ਕਲ੍ਹ ਮਾਹੀਮ ਦੀ ਖਾੜੀ ਵਿਚ ਇਕ ਵਾਇਲਨ ਵਾਲਾ ਆਦਮੀ ਘੁੰਮਦਾ ਦਿਖਾਈ ਦੇਂਦਾ ਸੀ । ਉਸ ਆਦਮੀ ਦੇ ਅੰਗ ਖੁਲ੍ਹੇ ਡੁਲ੍ਹੇ ਸਨ, ਸਿਰ ਦੇ ਵਾਲ ਕਾਫੀ ਵਧੇ ਹੋਏ ਸਨ । ਉਹ ਆਦਮੀ ਵਾਇਲਨ ਦੀ ਪੇਟੀ ਹੱਥ ਵਿਚ ਚੁਕ ਕੇ ਇੰਜ ਘੁੰਮਦਾ ਸੀ ਜਿਵੇਂ ਨਸ਼ੇ ਵਿਚ ਗੜੂੰਦ ਹੋਵੇ । ਉਹ ਵਾਂਦਰੇ ਦੀ ਮਸੀਤ ਤੋਂ ਲੈ ਕੇ ਮਾਹੀਮ ਦੇ ਨਾਕੇ ਤੀਕ, ਕਦੀ ਘੋੜਬੰਦਰ ਸੜਕ ਤੇ ਕਦੀ ਝੁੱਗੀਆਂ ਦੀ ਬਸਤੀ ਵਿਚ ਸਾਰਾ-ਸਾਰਾ ਦਿਨ ਘੁੰਮਦਾ ਰਹਿੰਦਾ । ਕਦੇ-ਕਦੇ ਉਹ ਰੇਲਵੇ ਲਾਇਨ ਕੋਲ ਪਾਇਪ 'ਤੇ ਬੈਠਾ ਹੁੰਦਾ ।

ਜਦੋਂ ਸ਼ਾਮ ਪੈ ਜਾਂਦੀ ਤਾਂ ਉਹ ਖਾੜੀ ਦੇ ਕੰਢੇ ਤੇ ਬੈਠ ਕੇ ਇਕੱਲਾ ਹੀ ਵਾਇਲ ਵਜਾਉਣੀ ਸ਼ੁਰੂ ਕਰ ਦੇਂਦਾ । ਉਹ ਅੱਖਾਂ ਬੰਦ ਕਰਕੇ ਵਾਇਲਨ ਵਜਾਉਂਦਾ ਰਹਿੰਦਾ ਅਤੇ ਆਉਂਦੇ ਜਾਂਦੇ ਲੋਕ ਰੁਕ ਜਾਂਦੇ ਅਤੇ ਪੰਜ ਦਸ ਮਿੰਟ ਉਹਦੀ ਵਾਇਲਨ ਸੁਣੇ ਬਿਨਾਂ ਨਾ ਜਾਂਦੇ । ਉਹਦੇ ਸਾਹਮਣੇ ਜ਼ਮੀਨ ਤੇ ਪੈਸੇ ਜਮਾਂ ਹੋ ਜਾਂਦੇ । ਵਾਇਲਨ ਵਾਲੇ ਦੀਆਂ ਅੱਖਾਂ ਬੰਦ ਰਹਿੰਦੀਆਂ । ਉਹਦੇ ਸਾਹਮਣੇ ਕਿੰਨੇ ਲੋਕ ਖਲੋਤੇ ਹਨ ਅਤੇ ਕਿੰਨੇ ਪੈਸੇ ਜਮਾਂ ਹੋਏ ਹਨ, ਇਹਦੀ ਉਹਨੂੰ ਕੋਈ ਚਿੰਤਾ ਨਾ ਹੁੰਦੀ । ਉਹ ਮਸਤੀ ਵਿਚ ਵਾਇਲਨ ਵਜਾਉਂਦਾ ਰਹਿੰਦਾ...ਰਾਤੀਂ ਜਦੋਂ ਖਾੜੀ ਵਿਚ ਬਾਦਬਾਨਾਂ ਤੇ ਬੱਤੀਆਂ ਜਲ ਜਾਂਦੀਆਂ ਤਾਂ ਉਹਦੀਆਂ ਅੱਖਾ ਖੁਲ੍ਹ ਜਾਦੀਆਂ ਅਤੇ ਉਹ ਇਧਰ ਉਧਰ ਦੇਖਦਾ । ਉਹਦੀ ਸਮਾਧੀ ਖੁੱਲ੍ਹ ਜਾਂਦੀ । ਉਹ ਕੁਝ ਦੇਰ ਚੁੱਪ ਕਰਕੇ ਬੈਠਾ ਰਹਿੰਦਾ । ਵਾਇਲਨ ਨੂੰ ਪੇਟੀ ਵਿਚ ਰਖ ਦੇਂਦਾ । ਸਾਹਮਣੇ ਪਏ ਹੋਏ ਪੈਸੇ ਚੁਕ ਕੇ ਢਿਲੇ ਜਿਹੇ ਕੋਟ ਦੇ ਖੀਸੇ ਵਿਚ ਪਾ ਲੈਂਦਾ ਅਤੇ ਬੇਫ਼ਿਕਰੀ ਨਾਲ ਸਿਰ ਦੇ ਵਾਲਾਂ ਵਿਚ ਉਂਗਲਾਂ ਫੇਰਦਾ ਚਲ ਪੈਂਦਾ । ਉਹਦੀਆਂ ਲੱਤਾਂ ਲੜਖੜਾਂਉਂਦੀਆਂ ਰਹਿੰਦੀਆਂ । ਕਈ ਆਖਦੇ ਸਨ ਉਹ ਕੱਚੀ ਦਾਰੂ ਪੀਂਦਾ ਹੈ, ਪਰ ਕਿਸੇ ਨੇ ਉਹਨੂੰ ਭੱਠੀ ਉਤੇ ਨਹੀਂ ਦੇਖਿਆ ਸੀ । ਉਹਦੀਆਂ ਅੱਖਾਂ ਅਤੇ ਉਹਦੀ ਤੋਰ ਸ਼ਰਾਬੀਆਂ ਵਰਗੀ ਸੀ । ਉਹ ਕਿਸੇ ਨਾਲ ਗੱਲਬਾਤ ਨਾ ਕਰਦਾ । ਕਦੇ-ਕਦੇ ਉਹਦੇ ਚਿਹਰੇ ਤੇ ਬੁਲ੍ਹਾਂ ਤੇ ਹਾਸੀ ਦਿਖਾਈ ਦੇਂਦੀ ਸੀ । ਉਸ ਦਿਨ ਕਾਸ਼ੀ ਰਾਮ ਜਦੋਂ ਮੈਨਾ ਨੂੰ ਉਧਾਲ ਕੇ ਲਿਆਇਆ ਸੀ ਤਾਂ ਉਹ ਝੁੱਗੀ ਦੇ ਬਾਹਰ ਖੜਾ ਸੀ । ਉਹ ਕੁਝ ਨਾ ਬੋਲਿਆ, ਕੇਵਲ ਉਧਰ ਦੇਖ ਕੇ ਹੱਸ ਪਿਆ ਸੀ । ਲੋਕ ਉਹਨੂੰ ਪਾਗਲ ਕਹਿੰਦੇ ਸਨ । ਪਰ ਉਹ ਵਾਇਲਨ ਬੜੀ ਮਧੁਰ ਵਜਾਉਂਦਾ ਸੀ । ਘੋੜਬੰਦਰ ਸੜਕ ਉਪਰ ਕਈ ਕਾਰਾਂ ਵਾਲੇ ਅਮੀਰ ਆਦਮੀ ਵੀ ਗੱਡੀਆਂ ਰੋਕ ਕੇ ਉਹਦਾ ਵਾਇਲਨ ਸੁਣਨ ਲਗ ਜਾਂਦੇ । ਉਹ ਫਿਲਮ ਲਾਇਨ ਦਾ ਕੋਈ ਪੁਰਾਣਾ ਆਰਟਿਸਟ ਸੀ, ਇਹ ਖਬਰ ਭੀਖੇ ਨੇ ਦਿੱਤੀ ਸੀ । ਕੁਝ ਵੀ ਹੋਵੇ, ਪਿਛਲੇ ਇਕ ਮਹੀਨੇ ਤੋਂ ਉਹ ਵਾਇਲਨ ਵਾਲਾ ਫਿਰੰਤੂ ਸਾਰੇ ਲੋਕਾਂ ਦੀ ਚਰਚਾ ਦਾ ਵਿਸ਼ਾ ਬਣਿਆ ਹੋਇਆ ਸੀ ।

ਅੱਜ ਵੀ ਉਹ ਪਾਇਪ ਲਾਇਨ ਦੇ ਕੋਲ ਇਕ ਉੱਚੇ ਸਾਰੇ ਪੱਥਰ 'ਤੇ ਬੈਠਾ ਹੋਇਆ ਵਾਇਲਨ ਵਜਾ ਰਿਹਾ ਸੀ। ਦੁਪਹਿਰ ਦਾ ਸਮਾਂ ਸੀ। ਉਹਦੇ ਨੇੜੇ ਲੋਕਾਂ ਦੀ ਕੋਈ ਭੀੜ ਨਹੀਂ ਸੀ। ਵਿਚੋਂ-ਵਿਚੋਂ ਕਦੇ-ਕਦੇ ਝੁੱਗੀਆਂ ਦੇ ਪੰਜ ਸੱਤ ਬੱਚੇ ਜਿਵੇਂ ਕਿਸੇ ਦਰਵੇਸ਼ ਜਾਂ ਤਮਾਸ਼ੇ ਵਾਲਿਆਂ ਦੇ ਅੱਗੇ ਪਿਛੇ ਘੁੰਮਦੇ ਹਨ, ਇੰਜ ਹੀ ਉਹਦੇ ਕੋਲ ਘੁੰਮ ਰਹੇ ਸਨ। ਉਹਨਾਂ ਵਿਚ ਕਿਸ਼ਨ ਦਾ ਸਾਅਬੂ ਅਤੇ ਰਤਨਾ ਸੀ, ਸਕੀਨਾ ਦਾ ਅੱਬਾਸ ਵੀ ਸੀ। ਵਾਇਲਨ ਵਾਲ਼ੇ ਨੇ, ਵਿਚੋਂ ਅੱਖ ਬਚਾ ਕੇ ਤਾਂ ਜੋ ਉਹਨੂੰ ਕੋਈ ਦੇਖ ਨਾ ਲਵੇ, ਬੱਚਿਆਂ ਨੂੰ ਚਾਰ ਆਨੇ ਦੇ ਛੋਲੇ ਲੈ ਕੇ ਦੇ ਦਿਤੇ ਸਨ। ਇਸੇ ਲਈ ਬੱਚੇ ਉਹਦੇ ਪਿਛੇ ਘੁੰਮ ਰਹੇ ਸਨ।

ਉਹ ਵਾਇਲਨ ਵਜਾਉਣ ਲਗ ਪਿਆ ਅਤੇ ਬੱਚੇ ਸੁਣਨ ਬੈਠ ਗਏ। ਵਿਚੋਂ-ਵਿਚੋਂ ਉਹ ਕਿਸੇ ਬੱਚੇ ਵਲ ਅੱਖਾਂ ਖੋਹਲ ਕੇ ਦੇਖਦਾ ਅਤੇ ਹੱਸ ਪੈਂਦਾ ਸੀ। ਵਾਇਲਨ ਉਪਰ ਗਜ਼ ਤੇਜ਼ੀ ਨਾਲ ਫਿਰ ਰਿਹਾ ਸੀ।

ਏਨੇ ਨੂੰ ਅਚਾਨਕ ਸਰਜੂ ਮਾਹੀਗੀਰ ਉਥੇ ਆ ਗਿਆ। ਵਾਇਲਨ ਵਾਲੇ ਦੇ ਸਾਹਮਣੇ ਖਲੋਤੇ ਹੋਏ ਬੱਚੇ ਡਰ ਗਏ। ਉਹ ਉਥੋਂ ਖਿਸਕਣੇ ਸ਼ੁਰੂ ਹੋ ਗਏ। ਸਰਜੂ ਨੇ ਵਾਇਲਨ ਵਾਲੇ ਨੂੰ ਤਾੜਦਿਆਂ ਆਖਿਆ, "ਓਇ ਤੁਣਤੁਣੀਏ ਵਾਲੇ— ਐਥੇ ਕਾਹਨੂੰ ਦੁਪਹਿਰ ਵੇਲੇ ਬੈਠਾ ਹੋਇਐਂ। ਐਹ ਬੱਚੇ ਪੈਸੇ ਥੋੜ੍ਹੇ ਦੇਣਗੇ—"

ਉਸ ਆਦਮੀ ਨੇ ਵਾਇਲਨ ਵਜਾਉਣੀ ਬੰਦ ਕਰ ਦਿੱਤੀ। ਉਹ ਸਰਜੂ ਵਲ ਦੇਖਣ ਲਗ ਪਿਆ। ਉਹ ਹੱਸਦਿਆਂ ਬੋਲਿਆ, "ਸਰਜੂ ਬਾਬਾ, ਤੂੰ ਕਿੰਨੀ ਕਮਾਈ ਕਰਦੈਂ ਨਿੱਤ—?"

"ਮੇਰੀ ਕਾਹਦੀ ਕਮਾਈ? ਕਮਾਈ ਕਰਦੇ ਐ ਤੇਰੇ ਵਰਗੇ...ਤੁਣਤਣੀਆਂ ਵਜਾਇਆ ਤੇ ਪੈਸੇ ਈ ਪੈਸੇ...ਰੱਜ ਕੇ ਰੋਟੀ ਖਾ ਲਈ ਅਤੇ ਕਿਸੇ ਦੇ ਪਿਉ ਦੀ ਪਰਵਾਹ ਨੀਂ—"

"ਜੇ ਸਾਰੇ ਲੋਕ ਕਮਾਈ ਦੇ ਪਿਛੇ ਲਗ ਪਏ, ਤਾਂ ਇਕ ਦਿਨ ਕੋਈ ਵੀ ਬੇਕਾਰ ਨੀਂ ਰਹੇਗਾ, ਸਰਜੂ ਬਾਬਾ—"

"ਲੋਕ ਕਾਹਦੇ ਲਈ ਬੇਕਾਰ ਹੋਣ! ਦੁਨੀਆਂ ਵਿਚ ਜਿੰਨੀ ਬੇਕਾਰੀ ਵਧੀ ਐ ਉੱਨੇ ਈ ਪਾਪ ਵਧੇ ਐਂ।"

"ਮੈਨੂੰ ਬਾਬਾ, ਬੇਕਾਰ ਰਹਿਣਾ ਚੰਗਾ ਨੀਂ ਲਗਦੈ...ਆਦਮੀ ਨੂੰ ਇਹਨਾਂ ਬੱਚਿਆਂ ਵਾਂਗ ਰਹਿਣਾ ਚਾਹੀਦੈ...ਗਾਣੇ ਸੁਣੇ, ਖੇਡੇ ਅਤੇ ਸੌਂ ਜਾਏ—"

"ਬੜਾ ਸਿਆਣੈ! ਇੰਜ ਭੀਖ ਮੰਗੇਂਗਾ—"

"ਤੇ ਹੁਣ ਮੈਂ ਕੀ ਕਰਦਾ ਆਂ—"

"ਪਰ ਭੀਖ ਕਿਸ ਲਈ ਮੰਗਦਾਂ ਸਾਲਿਆ—ਐਹ ਤੁਣਤੁਣੀ ਵਜਾਉਂਦੈ। ਕੋਈ ਕਹਿ ਰਿਹਾ ਸੀ ਸਿਨਮੇ ਵਿਚ ਤੇਰੀ ਚੰਗੀ ਨੌਕਰੀ ਲੱਗੀ ਹੋਈ ਸੀ।"

"ਹਾਂ, ਸੀ ਕਦੇ।"

"ਉਹ ਕਿਉਂ ਛੱਡ ਦਿੱਤੀ? ਦਾਰੂ ਪੀਣ ਲਗ ਪਿਆ ਸੀ ਇਸ ਲਈ—"

"ਸਰਜੂ ਬਾਬਾ, ਦਾਰੂ ਕਿਹੜਾ ਨਹੀਂ ਪੀਂਦੈ...ਜਿਹੜੇ ਝੁੱਗੀਆਂ ਵਿਚ ਪੀਂਦੇ ਨੇ

ਉਹ ਦਾਰੂ ਐ...ਕੋਠੀਆਂ ਵਾਲਿਆ ਲਈ ਉਹ ਡ੍ਰਿੰਕ ਐ। ਸਿਨੇਮੇ ਵਿਚ ਵਾਇਲਨ ਵਜਾਉਣ ਦੇ ਪੰਜ ਸੌ ਰੁਪਏ ਲੈਂਦਾ ਸਾਂ...ਹੁਣ ਕੋਈ ਪੰਜ ਪੈਸੇ ਦੇਂਦਾ ਤਾਂ ਉਹਨੂੰ ਸਲਾਮ ਕਰਦਾਂ...ਬਸ ਇਹੋ ਫ਼ਰਕ ਐ—"

"ਪਰ ਹਰਾਮੀ, ਤੈਨੂੰ ਕਿਹਨੇ ਆਖਿਆ ਇਹ ਕਰਨ ਲਈ।"

"ਇਹ ਮੇਰੀ ਤਕਦੀਰ ਦੀ ਖੇਡ ਐ।"

"ਕੀ ਹੋਇਐ ? ਬਾਲ ਬੱਚੇ, ਘਰ ਬਾਰ ਹੈ ਤੇਰਾ ?"

"ਹੁੰਦਾ ਸੀ ਕਦੇ। ਔਰਤ ਨੀਂ ਸੀ...ਪਰ ਪਿਆਰ ਕਰਨ ਵਾਲੀ ਕੇਸਰੋ ਸੀ।"

"ਕੇਸਰੋ—"

"ਆਹੋ, ਮੇਰਾ ਵਿਆਹ ਨੀਂ ਸੀ ਹੋਇਐ, ਪਰ ਉਹ ਵਿਆਹੀ ਹੋਈ ਔਰਤ ਵਾਂਗ ਹੀ ਮੇਰੇ ਨਾਲ ਰਹਿੰਦੀ ਸੀ। ਵਾਇਲਨ ਤੇ ਮਸਤ ਹੋ ਕੇ ਉਹ ਮੇਰੇ ਕੋਲ ਆ ਗਈ ਸੀ ਉਹਦਾ ਹੀਰੋਇਨ ਬਣਨ ਦਾ ਚਾਨਸ ਸੀ, ਪਰ ਉਹਨੇ ਛੱਡ ਦਿੱਤੇ...ਮੈਂ ਵਾਇਲਨ ਵਜਾਉਂਦਾ ਤੇ ਉਹ ਸੁਣਦੀ ਰਹਿੰਦੀ...ਬਸ ਇਸ ਤੋਂ ਪਰੇ ਆਪਣੀ ਜ਼ਿੰਦਗੀ ਹੋਰ ਕੁਝ ਨੀਂ ਸੀ।"

"ਕਿਥੇ ਗਈ ਉਹ ਹੁਣ ?"

ਵਾਇਲਨ ਵਾਲੇ ਨੇ ਹੱਥ ਉਪਰ ਵਲ ਕੀਤੇ ਅਤੇ ਹੱਸ ਪਿਆ ! ਜਿਵੇਂ ਵਾਇਲਨ ਦੀ ਤਾਰ ਟੁੱਟ ਗਈ ਹੋਵੇ..."

"ਉਸ ਤੋਂ ਪਿਛੋਂ ਮਲੰਗ ਬਣ ਗਿਐਂ ?" ਸਰਜੂ ਨੇ ਪੁੱਛਿਆ।

ਵਾਇਲਨ ਵਾਲੇ ਨੇ ਕੋਈ ਉੱਤਰ ਨਾ ਦਿੱਤਾ।

"ਬਾਲ ਬੱਚੇ ਕਿਥੇ..."

ਵਾਇਲਨ ਵਾਲਾ ਮੁੜ ਹੱਸ ਪਿਆ। ਉਹਨੇ ਅੱਗੇ ਵਧ ਕੇ ਰਤਨੋ ਦੀ ਗਲ੍ਹ ਤੇ ਹੱਥ ਫੇਰਿਆ। ਸਰਜੂ ਦੇ ਮਨ ਵਿਚ ਪਤਾ ਨਹੀਂ ਕੀ ਵਿਚਾਰ ਆਇਆ। ਉਹ ਇਕ ਦਮ ਵਾਇਲਨ ਵਾਲੇ ਦੇ ਮੋਢੇ ਤੇ ਹੱਥ ਰਖ ਕੇ ਬੋਲਿਆ,

"ਤੂੰ ਪਾਗਲ ਨੀਂ, ਇਹ ਤਾਂ ਪੱਕੀ ਗੱਲ ਐ ! ਇਥੇ ਈ ਰਹਿੰਦਾ ਨਾ ਖਾੜੀ 'ਚ ? ਇਕ ਕੰਮ ਕਰੇਂਗਾ ?"

ਵਾਇਲਨ ਵਾਲਾ ਕੁਝ ਦੇਰ ਪਿਛੋਂ ਬੋਲਿਆ, "ਕੀ—"

"ਐਹ ਬੱਚੇ ਦੇਖ...ਤੈਨੂੰ ਚੰਗੇ ਲਗਦੇ ਐਂ ? ਇਹਨਾਂ ਨੂੰ ਸਕੂਲ ਭੇਜਣੈਂ। ਇਹਨਾਂ ਨੂੰ ਤੂੰ ਮਾਹੀਮ ਜਾਂ ਵਾਂਦਰੇ ਸਕੂਲ 'ਚ ਦਾਖਲ ਕਰਵਾ ਦੇ ! ਜੇ ਤੂੰ ਇਹ ਕੰਮ ਕਰ ਦਿੱਤਾ ਤਾਂ ਮੈਂ ਤੈਨੂੰ ਨਿਤ ਪਿਲਾਇਆ ਕਰਾਂਗਾ...ਮੈਂ ਪੀਂਦਾ... ਢੇਰ ਮਾਰਕਾ ਨੀਂ...ਚੰਗੀ। ਮੇਰੇ ਕੋਲੋਂ ਪੀ ਕੇ ਇੰਜ ਨੀਂ ਝੂਮੇਂਗਾ...ਹੈ ਦੇਸੀ, ਪਰ ਵਿਸਕੀ ਨੂੰ ਮਾਤ ਪਾਉਂਦੀ ਐ।"

ਵਾਇਲਨ ਵਾਲਾ ਬੜੇ ਧਿਆਨ ਨਾਲ ਸੁਣ ਰਿਹਾ ਸੀ। ਸੁਣਦਿਆਂ-ਸੁਣਦਿਆਂ ਉਹ ਵਾਇਲਨ ਦੀ ਪੇਟੀ ਤੇ ਉਂਗਲਾਂ ਨਾਲ ਤਕ-ਟਕ ਕਰ ਰਿਹਾ ਸੀ। ਬੱਚੇ ਅਜੇ ਵੀ ਉਹਦੇ ਸਾਹਮਣੇ ਖਲੋਏ ਹੋਏ ਸਨ। ਕਈਆਂ ਦੀ ਮੁੱਠੀ ਵਿਚੋਂ ਛੋਲੇ ਖਤਮ ਹੋ ਗਏ ਸਨ। ਕਈਆਂ ਕੋਲ ਚਾਰ ਦਾਣੇ ਬਾਕੀ ਸਨ...

"ਬੋਲ, ਹੈ ਮਨਜ਼ੂਰ ? ਬੱਚਿਆ ਤੇ ਦਇਆ ਕਰਦੈਂ, ਉਹਨਾਂ ਨੂੰ ਖਾਣ ਲਈ ਕੁਝ ਨਾ ਕੁਝ ਦੇਂਦੈ, ਤੇ ਸਕੂਲ ਵੀ ਲੈ ਜਾ, ਜਾਵੇਂਗਾ ?"

ਵਾਇਲਨ ਵਾਲੇ ਨੇ ਸਿਰ ਹਿਲਾ ਕੇ ਹਾਂ ਦਾ ਇਸ਼ਾਰਾ ਕੀਤਾ ਅਤੇ ਹੱਸ ਪਿਆ। ਖੁਸ਼ੀ ਵਿਚ ਆ ਕੇ ਉਹ ਆਪਣੇ ਖੁਸ਼ਕ ਅਤੇ ਭੂਰੇ ਵਾਲਾਂ ਵਿਚ ਉਂਗਲਾਂ ਫੇਰਨ ਲਗ ਪਿਆ।

"ਕਲ੍ਹ ਤੋਂ !"

ਉਹਨੇ ਮੁੜ ਸਿਰ ਹਿਲਾਇਆ, ਸਰਜੂ ਨੇ ਬੱਚਿਆਂ ਨੂੰ ਸੰਬੋਧਨ ਕਰਕੇ ਆਖਿਆ,

'ਜਾ ਓਇ ਰੰਡੀ ਦੇ ਪੁੱਤਰ ! ਆਪਣੀਆਂ ਮਾਵਾਂ ਨੂੰ ਜਾ ਕੇ ਆਖ ਦਿਓ ਕਲ੍ਹ ਤੋਂ ਸਕੂਲ ਜਾਣੈ...ਐਹ ਤੁਣਤੁਣੀ ਵਾਲਾ ਲੈ ਕੇ ਜਾਵੇਗਾ ਥੋਨੂੰ..."

ਬੱਚੇ ਇਕ ਦੂਜੇ ਨੂੰ ਦੇਖ ਕੇ ਹੱਸ ਪਏ। ਉਹ ਇਕ ਦੂਜੇ ਨੂੰ ਕੂਹਣੀਆਂ ਮਾਰਦੇ ਹੋਏ ਝੁੱਗੀਆਂ ਵਲ ਨਸ ਪਏ।...

ਸਰਜੂ ਨੇ ਵਾਇਲਨ ਵਾਲੇ ਨੂੰ ਪੁੱਛਿਆ—"ਤੂੰ ਰੋਟੀ ਕਿਥੋਂ ਖਾਂਦੈਂ ?"

"ਹੋਟਲ ਤੋਂ—"

"ਅਤੇ ਪੀਂਦਾ ਕਿਥੋਂ ?"

ਵਾਇਲਨ ਵਾਲਾ ਪਹਿਲਾਂ ਵਾਕਰ ਹੀ ਹੱਸ ਪਿਆ।

"ਨਹੀਂ ਦਸਣਾ ਤਾਂ ਨਾ ਦਸ ! ਪਰ ਕਲ੍ਹ ਤੋਂ ਮੇਰੇ ਨਾਲ ਪੀਣੀ—ਆਵੇਂਗਾ ਨਾ ?"

"ਆਵਾਂਗਾ—"

ਵਾਇਲਨ ਵਾਲਾ ਚੁਪ ਤੋੜ ਕੇ ਆਖਣ ਲੱਗਾ, "ਸਰਜੂ ਬਾਬਾ, ਮੰਗ ਕੇ ਪੀਣ ਦਾ ਸੁਆਦ ਨੀਂ ਆਉਂਦੇ। ਪਰ ਰੋਟੀ ਭਾਵੇਂ ਖਾਣ ਨੂੰ ਨਾ ਮਿਲੇ ! ਦਾਰੂ ਜ਼ਰੂਰ ਚਾਹੀਦੀ ਐ। ਦਾਰੂ ਦੀ ਟੈਂਕੀ ਫੁਲ ਕਰਕੇ ਫੇਰ ਸੁਣੀਂ ਤੂੰ ਮੇਰੀ ਵਾਇਲਨ। ਸਿਨੇਮੇ ਵਿਚ ਹੁੰਦਾ ਸਾਂ ਤਾਂ ਐਨਾ ਰੰਗ ਨੀਂ ਸੀ ਚੜ੍ਹਦਾ...ਟੈਂਕੀ ਫੁਲ ਹੋ ਗਈ ਤਾਂ ਅੱਖਾਂ ਬੰਦ ਕਰਕੇ ਕੇਸਰੋ ਨੂੰ ਯਾਦ ਕਰਦਾ ਸਾਂ। ਉਹਦੀ ਤਸਵੀਰ ਉਸ ਤਰ੍ਹਾਂ ਅੱਖਾਂ ਸਾਹਮਣੇ ਆ ਜਾਂਦੀ, ਮੈਨੂੰ ਜਾਪਦਾ ਜਿਵੇਂ ਉਹ ਵਾਇਲਨ ਸੁਣ ਰਹੀ ਐ...ਮੈਂ ਇੰਜ ਵਾਇਲਨ ਵਜਾਉਂਦਾ ਰਹਿੰਦਾ ਅਤੇ ਮਸਤੀ ਵਿਚ ਮਜ਼ੇ ਲੈਂਦਾ ਰਹਿੰਦਾ ਸਾਂ।"

"ਸਾਲਾ ਪਾਗਲ ਈ ਐ—"

"ਕਿਉਂ, ਕਿਹੜਾ ਮਿਲਿਐ, ਤੈਨੂੰ ਕੰਗਲਾ !"

ਕਲ੍ਹ ਸ਼ਾਮੀਂ ਮੈਂ ਵਾਇਲਨ ਵਜਾ ਕੇ ਹਟਿਆ ਤੇ ਸਾਹਮਣੇ ਦੇਖਿਆ—ਇਕ ਵੀ ਪੈਸਾ ਨਹੀਂ ਸੀ। ਕੋਈ ਸਾਰੇ ਖਿਸਕਾ ਕੇ ਲੈ ਗਿਐ। ਰਾਤੀਂ ਵਰਤ ਰੱਖਣਾ ਪਿਐ... ਇਕ ਘੁੱਟ ਵੀ ਨੀਂ ਮਿਲੀ ਪੀਣ ਨੂੰ..."

"ਇਹ ਬਸਤੀ ਈ ਹਰਾਮੀਆਂ ਦੀ ਐ...ਇਸ ਖਾੜੀ ਦੇ ਬੰਦੇ ਕਮੀਣ ਐਂ... ਤੇਰੇ ਵਰਗੇ ਗ਼ਰੀਬ ਬੰਦੇ ਨੂੰ ਤੰਗ ਕਰਕੇ ਇਨ੍ਹਾਂ ਨੂੰ ਕੀ ਮਿਲੇਗਾ ? ਬਦਮਾਸ਼... ਹਰਾਮੀ...ਪਰ ਸਾਲਿਆ, ਤੂੰ ਵੀ ਕਿਹੋ ਜਿਹਾ ਅਨਾੜੀ ਐਂ...ਤੇਰੇ ਸਾਹਮਣੇ ਤੋਂ ਪੈਸੇ ਚੁਕੇ ਗਏ ਤਾਂ ਵੀ ਤੈਨੂੰ ਹੋਸ਼ ਨੀਂ...।"

"ਮੈਂ ਵਾਇਲਨ ਵਜਾਉਂਦਾ ਹੋਇਆ, ਲੋਕਾਂ ਵਲ ਅੱਖਾਂ ਖੋਹਲ ਕੇ ਨੀਂ ਦੇਖਦਾ, ਸਰਜੂ ਬਾਬਾ !"

"ਤਾਂ ਫੇਰ ਅੱਖਾਂ ਖੋਹਲ ਕੇ ਕਿਹਨੂੰ ਦੇਖਦੈਂ ?"

ਵਾਇਲਨ ਵਾਲਾ ਕੇਸਾਂ ਵਿਚ ਹੱਥ ਫੇਰਦਾ ਮੁੜ ਹੱਸਣ ਲਗ ਪਿਆ ।

ਉਹਦੇ ਇੰਜ ਹੱਸਣ ਤੇ ਸਰਜੂ ਦਾ ਪਾਰਾ ਚੜ੍ਹ ਗਿਆ । ਉਹ ਖਿੱਝ ਕੇ ਬੋਲਿਆ,

"ਦੰਦ ਕਾਹਦੇ ਵਾਸਤੇ ਕਢਦੈਂ ? ਮੈਂ ਕਹਿੰਦਾ ਪੈਸੇ ਕੌਣ ਲੈ ਗਿਐ—ਲੰਙਾ ਕਿਸ਼ਨ ਹੋਵੇਗਾ—ਰੁਕ ਤੂੰ, ਅੱਜ ਤੋਂ ਮੈਂ ਤੇਰੀ ਰਾਖੀ ਕਰਾਂਗਾਂ...ਦੇਖਦਾਂ ਕੌਣ ਹੱਥ ਲਾਉਂਦੈ ਇਕ ਵੀ ਪੈਸੇ ਨੂੰ—"

ਵਾਇਲਨ ਵਾਲਾ ਫੇਰ ਹੱਸ ਪਿਆ ।

"ਹਤ ਤੇਰੀਂ—ਹੱਸ ਨਾ, ਗੱਲ ਕਰ—"

ਤਾਂ ਵੀ ਉਹ ਹੱਸਦਾ ਹੀ ਰਿਹਾ—ਕਿਸੇ ਪਾਗਲ ਵਾਂਗ । ਸਰਜੂ ਭੜਕਿਆ । ਉਹਨੂੰ ਗਲੋਂ ਪਕੜ ਕੇ ਬੋਲਿਆ, "ਹੁਣ ਚੁਪ ਕਰੇਂਗਾ ਕਿ ਘੁੱਟਾਂ ਗਲ । ਚੁੱਪ... ਇਕ ਦਮ ਚੁੱਪ ਰਹੁ...ਬੇਸ਼ਕ ਰੋ ਪੈ...ਪਰ ਹੱਸ ਨਾ...ਮੈਨੂੰ ਕੋਈ ਹੱਸਦਾ ਚੰਗਾ ਨੀਂ ਲਗਦੈ ।"

ਵਾਇਲਨ ਵਾਲਾ ਉਠ ਕੇ ਟੁਰ ਪਿਆ । ਚਾਰ ਕਦਮ ਚਲ ਕੇ ਉਹਨੇ ਆਖਿਆ,

"ਕਲ੍ਹ ਸਵੇਰੇ ਆਵਾਂਗਾ, ਬੱਚਿਆਂ ਨੂੰ ਸਕੂਲ ਲੈ ਜਾਣ ਲਈ । ਕਿਉਂ ?"

"ਆ ਜਾਈਂ...ਪਰ ਅੱਜ ਸੰਝ ਨੂੰ ਮੈਂ ਤੈਨੂੰ ਮਿਲਾਂਗਾ । ਤੇਰੀ ਕਮਾਈ ਦੀ ਰਾਖੀ ਕਰਨ ਆਵਾਂਗਾ...ਫੇਰ ਅਸੀਂ ਦੋਵੇਂ ਪੀਣ ਲਈ ਜਾਵਾਂਗੇ—"

ਵਾਇਲਨ ਵਾਲਾ ਜਾਂਦਾ-ਜਾਂਦਾ ਫੇਰ ਹੱਸ ਪਿਆ । ਅਤੇ ਸਰਜੂ ਨੇ ਆਖਿਆ, "ਚੱਲ ! ਭੜੂਆ ਫੇਰ ਹੱਸਦੈ —" ਉਹ ਉਹਦੇ ਪਿਛੇ ਟੁਰ ਪਿਆ ?

ਸ਼ਾਮ ਹੋ ਗਈ ਅਤੇ ਮਾਹੀਮ ਦੀ ਖਾੜੀ ਵਿਚ ਲੋਕਾਂ ਦੀ ਚਹਿਲ ਪਹਿਲ ਲੱਗ ਗਈ । ਕੰਮਾਂ ਕਾਰਾਂ ਉਤੇ ਗਏ ਹੋਏ ਲੋਕ ਘਰ ਪਰਤਣ ਲੱਗ ਪਏ । ਬੇਕਾਰ ਲੋਕ ਵੀ ਘਰਾਂ ਵਲ ਪਰਤ ਰਹੇ ਸਨ । ਹਰ ਇਕ ਝੁੱਗੀ ਵਿਚ ਰੌਣਕ ਸੀ । ਮਿੱਟੀ ਦੇ ਤੇਲ ਦੇ ਡੱਬੇ ਖੜਕਣ ਲਗ ਪਏ । ਲਾਲਟੈਣਾਂ ਵਿਚੋਂ ਧੂਆਂ ਨਿਕਲਣਾ ਸ਼ੁਰੂ ਹੋ ਗਿਆ । ਚੁਲ੍ਹਿਆਂ ਤੇ ਮੱਛੀ ਤੱਲਣੀ ਸ਼ੁਰੂ ਹੋ ਗਈ । ਉਹਦੀ ਮੁਸ਼ਕ ਸਾਡੀ ਖਾੜੀ ਵਿਚ ਫੈਲ ਗਈ । ਕੁਲਫੀ ਮਲਾਈ ਵਾਲੇ ਅਤੇ ਗੰਡੇਰੀਆਂ ਵੇਚਣ ਵਾਲੇ ਝੁੱਗੀਆਂ ਦੀਆਂ ਗਲੀਆਂ ਵਿਚ ਘੁੰਮਣ ਲਗ ਪਏ । ਫਕੀਰ ਝੁੱਗੀਆਂ ਦੇ ਅੱਗੇ ਅਲਖ ਜਗਾ ਰਹੇ ਸਨ । ਸ਼ਰਾਬ ਦੀ ਭੱਠੀ ਤੋਂ ਪਰਤਣ ਵਾਲੇ ਝਗੜਾਲੂ ਆਪੋ ਆਪਣੀਆਂ ਝੁੱਗੀਆਂ ਦੇ ਸਾਹਮਣੇ ਸ਼ੋਰ ਮਚਾ ਰਹੇ ਸਨ । ਕਿਤੇ-ਕਿਤੇ ਇਸਤ੍ਰੀ ਮਰਦ ਅਤੇ ਗੁਆਂਢੀਆਂ ਦੇ ਝਗੜਨ ਦੀਆਂ ਆਵਾਜ਼ਾਂ ਆ ਰਹੀਆਂ ਸਨ । ਬੱਚੇ ਸ਼ੋਰ ਮਚਾ ਰਹੇ ਸਨ । ਹਰ ਪਾਸੇ ਰੌਣਕ ਲਗ ਰਹੀ ਸੀ ।

ਉਸੇ ਵੇਲੇ ਘੋੜਬੰਦਰ ਸੜਕ ਤੇ ਇਕ -ਟ੍ਰਾਣੀ ਸਟੇਸ਼ਨਵੈਗਨ ਆ ਕੇ ਖਲੋ ਗਈ । ਉਹਦੇ ਵਿਚੋਂ ਚਾਰ ਪੰਜ ਆਦਮੀ ਹੇਠਾਂ ਉੱਤਰ ਆਏ । ਉਹਨਾਂ ਵਿਚਲੇ ਇਕ ਦੋ ਆਦਮੀ ਹੱਥਾਂ ਵਿਚਲੇ ਪੋਸਟਰ ਝੁੱਗੀਆਂ ਦੀਆਂ ਕੰਧਾਂ ਅਤੇ ਖੰਬਿਆਂ ਨਾਲ

ਲਗਾਉਣ ਲਗ ਪਏ। ਅਤੇ ਬਾਕੀ ਦੇ ਝੁੱਗੀਆਂ ਦੇ ਅੰਦਰ ਚਲੇ ਗਏ। ਦਾਦੂ ਮੀਆਂ ਦੀ ਝੁੱਗੀ ਦੇ ਸਾਹਮਣੇ ਇਕ ਉੱਚੀ ਥਾਂ ਖਾਲੀ ਪਈ ਸੀ। ਉਥੇ ਕੋਈ ਨਵੀਂ ਝੁੱਗੀ ਬਣਨੀ ਸੀ। ਉਸ ਉੱਚੀ ਥਾਂ ਤੇ ਇਕ ਆਦਮੀ ਖਲੋ ਕੇ ਉੱਚੀ ਆਵਾਜ਼ ਵਿਚ ਬੋਲਣ ਲਗ ਪਿਆ—

"ਭਾਈਓ...ਅਤੇ ਭੈਣੋ..."

ਇੰਜ ਆਖ ਕੇ ਉਹਨੇ ਭਾਸ਼ਣ ਸ਼ੁਰੂ ਕਰ ਦਿੱਤਾ। ਝੁੱਗੀਆਂ 'ਚੋਂ ਨਿਕਲ ਕੇ ਆਦਮੀ ਬਾਹਰ ਆ ਗਏ ਅਤੇ ਉਸ ਆਦਮੀ ਦੇ ਚਾਰੇ ਪਾਸੇ ਜਮਾਂ ਹੋ ਗਏ। ਇਸਤ੍ਰੀਆਂ ਬੱਚੇ ਵੀ ਉਥੇ ਆ ਗਏ ਅਤੇ ਦਸ ਪੰਦਰਾਂ ਮਿੰਟਾਂ ਵਿਚ ਕਾਫੀ ਭੀੜ ਜੁੜ ਗਈ। ਭੀੜ ਦੇਖ ਕੇ ਉਹ ਆਦਮੀ ਵਧੇਰੇ ਜ਼ੋਰ-ਜ਼ੋਰ ਦੀ ਬੋਲਣ ਲਗ ਪਿਆ। ਉਹਦੇ ਨਾਲ ਦੇ ਆਦਮੀ ਹੱਥਾਂ ਵਿਚਲੇ ਪੋਸਟਰ ਲੋਕਾਂ ਨੂੰ ਵੰਡਣ ਲਗ ਪਏ। ਕਾਗਜ਼ਾਂ ਤੇ ਲੋਕਾਂ ਦੇ ਦਸਤਖਤ ਕਰਵਾਉਣ ਦੀ ਮੁਹਿੰਮ ਸ਼ੁਰੂ ਹੋ ਗਈ। ਬੱਚੇ ਅੱਗੇ-ਅੱਗੇ ਵਧ ਕੇ ਪੋਸਟਰ ਲੈ ਰਹੇ ਸਨ। ਥੜੇ ਤੇ ਖਲੋਤਾ ਹੋਇਆ ਆਦਮੀ ਉੱਚੀ-ਉੱਚੀ ਬੋਲ ਰਿਹਾ ਸੀ—

"ਭਾਈ ਓ, ਇਹ ਝੁੱਗੀਆਂ ਛੇਤੀ ਤੋੜ ਦਿੱਤੀਆਂ ਜਾਣਗੀਆਂ! ਸਰਕਾਰ ਦਾ ਕਾਨੂੰਨ ਗ਼ਰੀਬਾਂ ਨੂੰ ਹੋਰ ਗ਼ਰੀਬ ਅਤੇ ਅਮੀਰਾਂ ਨੂੰ ਵਧੇਰੇ ਅਮੀਰ ਬਣਾਉਣ ਦਾ ਐ...ਸਰਕਾਰ ਇਹਨਾਂ ਝੁੱਗੀਆਂ ਨੂੰ ਛੇਤੀ ਤੋੜ ਦੇਵੇਗੀ। ਏਥੇ ਇਕ ਵੱਡੀ ਸੜਕ ਬਣਾ ਦਿਤੀ ਜਾਵੇਗੀ। ਤੁਹਾਨੂੰ ਅਤੇ ਅਸਾਨੂੰ ਬੇਘਰ ਕਰਕੇ ਸਰਕਾਰ ਸਾਡੇ ਘਰਾਂ ਤੇ ਸੜਕ ਬਣਾਏਗੀ...ਕਿਉਂ? ਪੈਸੇ ਵਾਲਿਆਂ ਦੀਆਂ ਵੱਡੀਆਂ-ਵੱਡੀਆਂ ਗੱਡੀਆਂ ਚਲਾਣ ਵਾਸਤੇ...ਅਮੀਰਾਂ ਦੀਆਂ ਗੱਡੀਆਂ ਵਾਸਤੇ ਗ਼ਰੀਬਾਂ ਨੂੰ ਆਪਣੇ ਮਕਾਨ ਛਡਣ ਦਾ...ਤੋੜਨ ਦਾ...ਇਹੋ ਜਿਹੀ ਖਤਰਨਾਕ ਸਰਕਾਰ ਹੈ! ਉਹਦਾ ਕਾਨੂੰਨ ਵੀ ਖਤਰਨਾਕ ਹੈ! ਇਹ ਸਭ ਸਾਨੂੰ ਕੱਢਣ ਲਈ ਹੈ। ਕਲ੍ਹ ਸਵੇਰੇ ਐਥੋਂ ਇਕ ਵੱਡਾ ਸਾਰਾ ਜਲੂਸ ਨਿਕਲੇਗਾ! ਤੁਸੀਂ ਲੋਕੋ ਵੱਡੇ ਦਫ਼ਤਰ ਜਾਣੈ, ਇਨਸਾਫ਼ ਅਤੇ ਇਨਸਾਨੀਅਤ ਲਈ! ਬੋਲੋ ਤੁਹਾਨੂੰ ਮਕਾਨ ਚਾਹੀਦੇ ਨੇ ਕਿ ਸੜਕ।

"ਮਕਾਨ ਚਾਹੀਦੇ, ਮਕਾਨ ਚਾਹੀਦੇ ਨੇ"...ਸੈਂਕੜੇ ਲੋਕਾਂ ਦੀ ਆਵਾਜ਼ ਨਿਕਲੀ।

"ਤਾਂ ਸਵੇਰੇ ਜਲੂਸ ਵਿਚ ਸ਼ਾਮਲ ਹੋਵੋਗੇ ਕਿ ਨਹੀਂ?"

"ਸ਼ਾਮਲ ਹੋਵਾਂਗੇ, ਜ਼ਰੂਰ ਹੋਵਾਂਗੇ—"

"ਸ਼ਾਬਾਸ਼ ਭਾਈਓ, ਸ਼ਾਬਾਸ਼।" ਉਸ ਭਾਸ਼ਣ ਦੇ ਰਹੇ ਆਦਮੀ ਨੇ ਖੁਸ਼ੀ ਵਿਚ ਆਖਿਆ। ਅਤੇ ਉਹਨੇ ਨਾਅਰੇ ਲਾਉਣੇ ਸ਼ੁਰੂ ਕਰ ਦਿੱਤੇ, "ਬੋਲੋ, ਝੁੱਗੀ ਸੰਘ, ਜ਼ਿੰਦਾਬਾਦ!" ਉਹਦੇ ਪਿਛੇ-ਪਿਛੇ ਜ਼ਿੰਦਾਬਾਦ ਦੀਆਂ ਆਵਾਜ਼ਾਂ ਹਵਾ ਵਿਚ ਗੂੰਜਣ ਲਗ ਪਈਆਂ। ਅਤੇ ਜਿਹੜੇ ਆਦਮੀ ਆਏ ਸਨ ਉਹ ਵਾਪਸ ਚਲੇ ਗਏ। ਮਾਹੀਮ ਦੀ ਖਾੜੀ ਵਿਚ ਉਹ ਲੋਕ ਇਕ ਬੰਬ ਦਾ ਗੋਲਾ ਸੁਟ ਕੇ ਜਿਵੇਂ ਆਏ ਸਨ ਉਵੇਂ ਹੀ ਨਿਕਲ ਗਏ। ਕਈ ਦਿਨ ਸੜਕ ਬਣਨ ਦੀਆਂ ਅਫ਼ਵਾਹਾਂ ਖਾੜੀ ਵਿਚ ਉਡਦੀਆਂ ਰਹੀਆਂ। ਕਈ ਦਿਨ ਪਹਿਲਾਂ ਖਾੜੀ ਵਿਚ ਜ਼ਮੀਨ ਮਾਪਣ ਵਾਲੇ ਆਏ

ਸਨ ਪਰ ਉਨ੍ਹਾਂ ਤੋਂ ਪਿਛੋਂ ਕੋਈ ਹਲਚਲ ਨਹੀਂ ਸੀ ਹੋਈ। ਇਕ ਕਾਰਖ਼ਾਨੇ ਵਲ ਸ਼ਾਮੀਂ ਆਉਂਦਾ ਹੋਇਆ 'ਮਰਾਠਾ' ਅਖਬਾਰ ਲੈ ਆਉਂਦਾ ਅਤੇ ਝੁੱਗੀ ਦੇ ਸਾਹਮਣੇ ਬੈਠ ਕੇ ਪੜ੍ਹਦਾ ਰਹਿੰਦਾ। 'ਘਾਟਕੋਪਰ' 'ਜੋਗੇਸ਼ਵਰੀ' 'ਤਾੜਦੇਵ' ਅਤੇ 'ਸ਼ਿਵੜੀ' ਆਦਿ ਥਾਂਵਾਂ ਦੀਆਂ ਝੁੱਗੀਆਂ ਪੁਲੀਸ ਦੁਆਰਾ ਤੋੜਨ ਦੀਆਂ ਖਬਰਾਂ ਖਾੜੀ ਵਿਚ ਕਦੇ-ਕਦੇ ਲੋਕੀਂ ਕਰਦੇ ਰਹਿੰਦੇ ਸਨ; ਪਰ ਇਸ ਖਾੜੀ ਦੀਆਂ ਝੁੱਗੀਆਂ ਏਨੀਂ ਛੇਤੀ ਟੁੱਟ ਜਾਣਗੀਆਂ ਇਹ ਕਿਸੇ ਦੇ ਖਿਆਲਾਂ ਵਿਚ ਵੀ ਨਹੀਂ ਸੀ। ਪਰ ਹੁਣ ਇਹ ਖਬਰ ਪੱਕੀ ਸੀ। ਭਾਸ਼ਣ ਸੁਣ ਕੇ ਘਬਰਾਏ ਲੋਕ ਘਰੀਂ ਪਰਤ ਰਹੇ ਸਨ। ਮਾਹੀਮ ਦੀ ਖਾੜੀ ਵਿਚ ਝੁੱਗੀਆਂ ਉਠ ਜਾਣੀਆਂ ਸਨ, ਉਥੇ ਸੜਕ ਬਣਨੀ ਸੀ; ਇਹ ਸੁਣ ਕੇ ਝੁੱਗੀਆਂ ਵਾਲੀਆਂ ਦੇ ਕਲੇਜੇ ਕੰਬ ਗਏ ਸਨ। ਹਰ ਕੋਈ ਇਸ ਚਿੰਤਾ ਵਿਚ ਡੁੱਬ ਗਿਆ ਸੀ।

ਭੀੜ ਘਟ ਗਈ ਅਤੇ ਭੀਖਾ ਆਪਣੀ ਝੁੱਗੀ ਤੋਂ ਬਾਹਰ ਨਿਕਲਿਆ। ਜਾਂਦਿਆਂ-ਜਾਂਦਿਆਂ ਉਹਨੇ ਦਾਦੂ ਮੀਆਂ ਦੀ ਝੁੱਗੀ ਵਲ ਇਕ ਨਜ਼ਰ ਦੇਖਿਆ। ਰੋਸ਼ਨ ਅਜੇ ਵੀ ਉਥੇ ਹੀ ਖੰਬੇ ਨਾਲ ਜੁੜ ਕੇ ਖਲੋਤੀ ਹੋਈ ਸੀ। ਉਹਨੇ ਹੌਲੇ ਜਿਹੇ ਸੀਟੀ ਮਾਰੀ ਅਤੇ ਹੱਥ ਉੱਚਾ ਚੁਕ ਕੇ ਇਸ਼ਾਰਾ ਕੀਤਾ। ਰੋਸ਼ਨ ਨੇ ਉਹਨੂੰ ਦੇਖ ਕੇ ਹੱਸਦਿਆਂ-ਹੱਸਦਿਆਂ ਹੱਥ ਦੇ ਇਸ਼ਾਰੇ ਨਾਲ ਹੀ ਉੱਤਰ ਦਿੱਤਾ।

ਭਾਸ਼ਣ ਦੇਣ ਵਾਲੇ ਨੇਤਾ ਦੇ ਦੁਆਲੇ ਜਦੋਂ ਭੀੜ ਜੁੜੀ ਹੋਈ ਸੀ, ਤਾਂ ਭੀਖਾ ਮੌਕੇ ਦਾ ਫਾਇਦਾ ਉਠਾ ਕੇ ਰੋਸ਼ਨ ਨਾਲ ਇਸ਼ਕ ਲੜਾ ਰਿਹਾ ਸੀ। ਲੋਕ ਭਾਸ਼ਣ ਸੁਣਨ ਵਿਚ ਮਸਤ ਸਨ ਅਤੇ ਭੀਖਾ ਦਾਦੂ ਮੀਆਂ ਦੀ ਝੁੱਗੀ ਦੇ ਇਕ ਪਾਸੇ ਰੋਸ਼ਨ ਨੂੰ ਹਨੇਰੇ ਵਿਚ ਖਿੱਚ ਕੇ ਲੈ ਗਿਆ ਸੀ।

"ਚਲ ਛੇਤੀ ਕਰ...ਇਸ ਪਾਸੇ ਕੋਈ ਨੀਂ ਆਉਂਦੈ...ਭਾਸ਼ਣ ਖਤਮ ਹੋਣ ਤੇ ਤੈਨੂੰ ਛੱਡ ਦਿਆਂਗਾ।"

"ਮੈਨੂੰ ਡਰ ਲਗਦੈ !" ਇੰਜ ਆਖ ਕੇ ਰੋਸ਼ਨ ਏਧਰ ਉਧਰ ਦੇਖ ਕੇ ਝਟਪਟ ਹਨੇਰੇ ਵਿਚ ਉਹਦੇ ਨਾਲ ਟੁਰ ਪਈ।

"ਡਰ ਕਿਸ ਦੀ ?"

"ਘਰ ਵਿਚ ਧੋਂਡੂ ਮਾਮਾ ਐ—ਉਹ ਲੈਕਕਰ ਸੁਣਨ ਨੀਂ ਗਿਆ ! ਉਸਤੋਂ ਅੱਖ ਬਚਾ ਕੇ ਆਈ ਆਂ।"

"ਉਹਨੂੰ ਮਾਰ ਗੋਲੀ ! ਕੁੱਤਾ ਕਿਸੇ ਥਾਂ ਦਾ ! ਇੰਜ ਆਖ ਕੇ ਭੀਖਾ ਉਹਨੂੰ ਕੰਧ ਦੀ ਓਟ ਵਿਚ ਲੈ ਗਿਆ ਅਤੇ ਘੁਟ ਕੇ ਜੱਫੀ ਪਾ ਕੇ ਕਹਿਣ ਲਗਾ—"ਕਿਵੇਂ ਲਗਦੈ—"

ਅਤੇ ਰੋਸ਼ਨ ਕੁਝ ਨਾ ਬੋਲਦੀ ਹੋਈ ਉਹਦੇ ਨਾਲ ਲੱਗੀ ਹੋਈ ਸੀ।...ਉਹ ਉਹਦੀਆਂ ਛਾਤੀਆਂ ਤੇ ਹੱਥ ਫੇਰ ਰਿਹਾ ਸੀ, ਉਹ ਉਤਾਵਲਾ ਹੋ ਕੇ ਕਾਹਲੀ-ਕਾਹਲੀ ਉਹਦੇ ਬਲਾਉਜ਼ ਦੇ ਬਟਣ ਖੋਹਲਣ ਦੀ ਕੋਸ਼ਿਸ਼ ਕਰਦਾ ਕਿਸੇ ਅੰਗਰੇਜ਼ੀ ਪਿਕਚਰ ਦੇ ਹੀਰੋ ਵਾਂਗ ਚੁੰਮੀਆਂ ਲੈ ਰਿਹਾ ਸੀ।

ਜਦੋਂ ਉਹਦੇ ਕੋਲੋਂ ਬਟਣ ਨਾ ਖੋਹਲੇ ਗਏ ਤਾਂ ਰੋਸ਼ਨ ਨੇ ਏਧਰ ਉਧਰ ਦੇਖ ਕੇ

ਆਪਣੀਆਂ ਛਾਤੀਆਂ ਨੰਗੀਆਂ ਕਰ ਦਿੱਤੀਆਂ ।

ਜ਼ਿੰਦਾਬਾਦ ਦੇ ਨਾਹਰੇ ਲਗਦਿਆਂ ਸਾਰ ਦੋਵੇਂ ਹੀ ਹੋਸ਼ ਵਿਚ ਆ ਗਏ; ਅਤੇ ਰੋਸ਼ਨ ਦੂਰ ਹੋ ਕੇ ਆਖਣ ਲੱਗੀ, "ਛੱਡ ਮੈਨੂੰ, ਕੋਈ ਆ ਜਾਵੇਗਾ..."

ਭੀਖੇ ਨੇ ਨਾ ਚਾਹੁੰਦਿਆਂ ਹੋਇਆਂ ਉਹਨੂੰ ਛੱਡ ਦਿੱਤਾ । ਉਹ ਬਲਾਊਜ਼ ਦੇ ਬਟਣ ਬੰਦ ਕਰਨ ਲਈ ਥੋੜ੍ਹੀ ਦੇਰ ਰੁਕ ਗਈ । ਝੁੱਗੀਆਂ ਤੋਂ ਪਰੇ ਚੱਲਣ ਵਾਲੇ ਜਲੂਸ ਵਲ ਦੇਖ ਕੇ ਉਹਨੇ ਪੁੱਛਿਆ—

"ਹੁਣ ਤੂੰ ਕਿਥੇ ਜਾ ਰਿਹੈਂ ?"

"ਮੈਂ ਜਯਾ ਨਾਲ ਜਾਣੈ, ਕੰਮ ਐ ।"

"ਕਿਥੇ ?"

"ਬੰਬਈ, ਜਯਾ ਨਾਲ ਜਾਣੈ..."

ਰੋਸ਼ਨ ਦਾ ਉਹਦੀ ਗੱਲ ਵਲ ਕੋਈ ਧਿਆਨ ਨਹੀਂ ਸੀ । ਉਹ ਝੁੱਗੀ ਦੇ ਇਕ ਪਾਸੇ ਹੋ ਕੇ ਬਾਹਰ ਵਲ ਟੁਰ ਪਈ । ਭੀੜ ਵਿਚ ਮਿਲ ਕੇ ਆਪਣੇ ਘਰ ਨਿਕਲ ਗਈ ।

ਉਹਦੇ ਚਲੇ ਜਾਣ ਪਿਛੋਂ ਉਥੇ ਖਲੋਤਾ ਹੋਇਆ ਭੀਖਾ ਹਿਲਿਆ ਅਤੇ ਉਸੇ ਪਲ ਉਹਦੇ ਧਿਆਨ ਵਿਚ ਕੁਝ ਆਇਆ ! ਉਹਨੂੰ ਜਾਪਿਆ ਜਿਵੇਂ ਉਹਦਾ ਕੱਛਾ ਗਿੱਲਾ ਹੋ ਗਿਆ ਏ । ਉਹ ਸ਼ਰਮਿੰਦਾ ਹੋ ਗਿਆ, ਉਹਨੇ ਜੇਬ 'ਚੋਂ ਰੁਮਾਲ ਕੱਢਿਆ—'ਸਾਲਾ ਕੀਤਾ ਵੀ ਕੁਝ ਨੀਂ, ਪਰ ਇਹ ਕਿਵੇਂ ਹੋ ਗਿਐ...?'

ਰੋਸ਼ਨ ਕੋਲੋਂ ਵਿਦਾ ਹੋ ਕੇ ਮਾਹੀਮ ਸਟੇਸ਼ਨ ਵਲ ਜਾਂਦਿਆਂ ਭੀਖਾ ਖ਼ੂਬ ਉਤਸ਼ਾਹ ਵਿਚ ਸੀ, ਪਰ ਇਹਦੇ ਨਾਲ-ਨਾਲ ਉਹਨੂੰ ਕੁਝ ਥਕਾਵਟ ਜਿਹੀ ਵੀ ਮਹਿਸੂਸ ਹੋ ਰਹੀ ਸੀ ।

ਮਾਹੀਮ ਸਟੇਸ਼ਨ 'ਤੇ ਜਯਾ ਭੀਖੇ ਦੀ ਵਾਟ ਦੇਖ ਰਹੀ ਸੀ । ਉਹਨੇ ਭੜਕੀਲੇ ਰੰਗ ਦੀ ਨਾਇਲਨ ਦੀ ਸਾੜ੍ਹੀ ਪਹਿਨੀ ਹੋਈ ਸੀ । ਬੁੱਲ੍ਹਾਂ ਤੇ ਲਾਲੀ, ਅੱਖਾਂ ਵਿਚ ਕੱਜਲ ਅਤੇ ਹੱਥ ਵਿਚ ਫ਼ੈਸ਼ਨੇਬਲ ਪਰਸ ਸੀ ।

"ਕਿੰਨੀ ਦੇਰ ਲਾ ਦਿੱਤੀ ?" ਜਯਾ ਨੇ ਭੀਖੇ ਨੂੰ ਆਖਿਆ ।

"ਕੀ ਦੱਸਾਂ ! ਸਰਕਾਰ ਨੇ ਝੁੱਗੀਆਂ ਤੋੜਨੀਆਂ ਨੇ...ਲੀਡਰ ਲੋਕ ਮੀਟਿੰਗ ਕਰਨ ਆਏ ਹੋਏ ਸਨ...ਇਸ ਲਈ ਦੇਰ ਹੋ ਗਈ—"

ਏਨੇ ਨੂੰ ਸਾਹਮਣੇ ਪਾਸੇ ਤੋਂ ਗੱਡੀ ਆ ਗਈ । ਗੱਡੀ ਵਿਚ ਅੰਤਾਂ ਦੀ ਭੀੜ ਸੀ । ਉਹ ਦੋਵੇਂ ਹੀ ਧੱਕਾ-ਮੁੱਕੀ ਕਰਦੇ ਗੱਡੀ ਵਿਚ ਚੜ੍ਹ ਗਏ । ਬਾਂਬੇ ਸੈਂਟਰਲ ਉਤਰ ਗਏ । ਕਾਮਾਠੀਪੁਰੇ ਦੀ ਬਸਤੀ ਵਿਚ ਦਾਖਲ ਹੋਣ ਤੋਂ ਪਹਿਲਾਂ ਹੀ ਜਯਾ ਨੇ ਗਾਹਕ ਫਾਹ ਲਿਆ ਸੀ । ਬਾਂਬੇ ਸੈਂਟਰਲ ਉਹਦੇ ਨਾਲ ਇਕ ਆਦਮੀ ਉਤਰਿਆ ਅਤੇ ਉਹਨੇ ਜਯਾ ਨਾਲ ਮੋਢਾ ਮਾਰਿਆ...ਇਸ ਤੇ ਜਯਾ ਭੜਕ ਉਠੀ—

"ਸਾਲਾ ਹਲਕਿਆ ਹੋਇਐ, ਧੱਕੇ ਮਾਰਦੈ—ਤੇਰੀ ਮਾਂ ਭੈਣ ਨੀਂ—ਦੂਜਿਆਂ ਦੀਆਂ ਔਰਤਾਂ ਨੂੰ ਧੱਕੇ ਮਾਰਦੈਂ—ਛੇੜਦੈਂ—"

ਜਯਾ ਦੀ ਇਹ ਨਿੱਤ ਦੀ ਟੈਕਨੀਕ ਸੀ । ਉਹ ਨਿੱਤ ਗਰਤੀ ਬਾਈ ਦੇ ਚਕਲੇ

ਵਿਚ ਜਾਂਦੀ ਸੀ। ਉਹਨੂੰ ਕ੍ਰੋਧ ਵਿਚ ਬੋਲਦਿਆਂ ਦੇਖ ਕੇ ਭੀਖਾ ਵੀ ਉਸ ਆਦਮੀ ਤੇ ਚੜ੍ਹ ਗਿਆ। "ਹਰਾਮੀ...ਸ਼ਰੀਫ਼ ਔਰਤ ਨੂੰ ਧੱਕਾ ਮਾਰਦੈਂ...ਗੁੰਡਾ ਕਿਸੇ ਥਾਂ ਦਾ।

ਹੁਣ ਉਥੇ ਕਈ ਆਦਮੀ ਇਕੱਠੇ ਹੋ ਗਏ ਸਨ...ਜਿਸ ਨੇ ਜਯਾ ਨੂੰ ਮੋਢਾ ਮਾਰਿਆ ਸੀ ਉਸ ਆਦਮੀ ਨੇ ਅੱਗੇ ਵਧ ਕੇ ਜਯਾ ਦਾ ਹੱਥ ਫੜ ਲਿਆ; ਅਤੇ ਉਹਨੂੰ ਧੱਕਾ ਦੇ ਕੇ ਉਹ ਉੱਚੀ ਆਵਾਜ਼ 'ਚ ਬੋਲਿਆ—

"ਸਾਲੀ ਰੰਡੀ, ਇਸ ਰੰਡੀ ਦਾ ਦਿਮਾਗ਼ ਕਿੰਨਾ ਚੜ੍ਹਿਐ...ਬੋਲ ਕਿੰਨੇ ਰੁਪਏ ਲੈਣੇਂ ?" ਅਤੇ ਜਯਾ ਤੇ ਭੀਖੇ ਦੇ ਬੋਲਣ ਤੋਂ ਪਹਿਲਾਂ ਉਹਨੇ ਇਕ ਟੈਕਸੀ ਰੋਕ ਕੇ ਉਹਦਾ ਦਰਵਾਜ਼ਾ ਖੋਹਲ ਦਿੱਤਾ, "ਚੱਲ ਬੜਬੜ ਕਰਨ ਲਗ ਪਈ। ਚਲ ਵੱਡੀਏ ਨਖਰੇਲੋ...ਅੱਜ ਤੇਰਾ ਪਹਿਲਾ ਗਾਹਕ ਮੈਂ..."

ਜਯਾ ਬਿਨਾਂ ਕੁਝ ਆਖੇ ਉਹਦੇ ਨਾਲ ਟੈਕਸੀ ਵਿਚ ਬੈਠ ਗਈ। ਭੀਖਾ ਅੱਗੇ ਬੈਠ ਗਿਆ। ਇਸ ਤੇ ਉਹ ਆਦਮੀ ਬੋਲਿਆ, "ਓਇ ਸਾਲਿਆ ਤੇਰਾ ਕੀ ਕੰਮ ? ਤੂੰ ਕਾਹਦੇ ਲਈ ਚਮਚਾ ਵਿਚਕਾਰ ਫਸਿਐਂ—"

"ਉਹ ਮੇਰਾ ਆਦਮੀ ਐ—ਮੇਰੇ ਨਾਲ ਆਇਐ—" ਜਯਾ ਨੇ ਹੌਲੀ ਜਿਹੇ ਆਖਿਆ—"ਆਉਣ ਦੇ ਇਹਨੂੰ ਨਾਲ—"

ਉਸ ਆਦਮੀ ਨੇ ਭੀਖੇ ਨੂੰ ਨਾਲ ਲੈ ਲਿਆ। ਬਾਹਰ ਖਲੋਤੇ ਆਦਮੀ ਮਜ਼ਾਕ ਕਰਦੇ ਹੋਏ ਗਾਲ੍ਹਾਂ ਕੱਢ ਰਹੇ ਸਨ, "ਮੁਫ਼ਤ ਦਾ ਮਜ਼ਾ ਲੈਣ ਨੂੰ ਮਿਲ ਗਈ।" ਟੈਕਸੀ ਵਾਲਾ ਭਾਖਲਾ ਵਲ ਚਲ ਪਿਆ।

ਕੋਈ ਦੋ ਘੰਟਿਆਂ ਪਿਛੋਂ ਉਸ ਆਦਮੀ ਨੇ ਉਹਨਾਂ ਨੂੰ ਭਾਖਲੇ ਦੇ ਡਾਕਖਾਨੇ ਕੋਲ ਛੱਡ ਦਿੱਤਾ। ਉਸ ਵੇਲੇ ਗਿਆਰਾਂ ਵੱਜੇ ਸਨ। ਜਯਾ ਨੇ ਦਸ ਰੁਪਏ ਕਮਾ ਲਏ ਸਨ। ਉਥੋਂ ਦੇ ਇਰਾਨੀ ਹੋਟਲ ਵਿਚ ਦੋਵੇਂ ਭੈਣ ਭਰਾਵਾਂ ਨੇ ਮਟਣ ਨਾਲ ਰੋਟੀ ਖਾਧੀ ਅਤੇ ਇਸ ਤੋਂ ਪਿਛੋਂ ਕਾਮਾਠੀਪੁਰੇ ਦੀਆਂ ਗਲੀਆਂ ਵਿਚ ਆ ਧਮਕੇ। ਅਜੇ 'ਅੰਧੇਰੀ' ਵਲ ਜਾਣ ਵਾਲੀ ਗੱਡੀ ਦੋ ਘੰਟਿਆਂ ਨੂੰ ਜਾਣੀ ਸੀ। ਏਨੀ ਦੇਰ ਜਯਾ ਨੂੰ ਥੋੜ੍ਹੀ ਹੋਰ ਕਮਾਈ ਕਰਨ ਦਾ ਖਿਆਲ ਆ ਗਿਆ। ਉਹ ਦੋਵੇਂ ਹੀ ਇਕ ਪਨਵਾੜੀ ਦੀ ਦੁਕਾਨ ਤੇ ਰੁਕ ਗਏ,

"ਦੋ ਪਾਨ ਲਾ ਦੇ—" ਜਯਾ ਨੇ ਆਖਿਆ।

"ਇਕ ਕੈਪਸਟਨ ਦੀ ਡੱਬੀ ਵੀ ਦੇ ਦੇ—"

"ਕਲ੍ਹ ਦੇ ਪੈਸੇ ਖਤਮ ਹੋ ਗਏ, ਭੀਖਿਆ—"

ਭੀਖਾ ਸ਼ਰਮਸਾਰ ਹੋ ਕੇ ਹੱਸਣ ਲਗ ਪਿਆ।

"ਲਾਲਟੈਣ ਦੀ ਡੱਬੀ ਲੈ ਲੈ...ਸ਼ਾਮੂ ਨੂੰ ਮੈਂ ਕਦੇ ਕੈਪਸਟਨ ਨੀਂ ਲੈ ਕੇ ਦਿੱਤੀ।"

ਪਨਵਾੜੀ ਕੋਲੋਂ ਬਾਕੀ ਦੇ ਪੈਸੇ ਲੈ ਕੇ ਜਯਾ ਨੇ ਭੀਖੇ ਦੇ ਹੱਥ ਤੇ ਰਖ ਦਿੱਤੇ— "ਔਹ ਫੜ ਕੇ...ਵਾਪਸੀ ਤੇ ਮੈਨੂੰ ਦੇ ਦਈਂ! ਬੁੱਢੀ ਦਲਾਲਣ ਦੇਖ ਕੇ ਇਹਨਾਂ 'ਚੋਂ ਵੀ ਹਿੱਸਾ ਮੰਗ ਲਏਗੀ!"

ਕਾਮਾਠੀਪੁਰੇ ਦੇ ਬੁੱਢੀ ਦਲਾਲਣ ਕੋਲ ਜਯਾ ਪਹੁੰਚ ਗਈ; ਭੀਖਾ ਹੇਠਾਂ ਫੁੱਟਪਾਥ ਤੇ ਖਲੋ ਕੇ ਸਿਗਰਟ ਪੀਣ ਲਗ ਪਿਆ। ਉਹ ਗਲੀ ਵੇਸਵਾਵਾਂ ਨਾਲ ਭਰੀ ਹੋਈ ਸੀ। ਹਰ ਇਕ ਗੈਲਰੀ ਵਿਚ ਨਿੰਮ੍ਹੀਆਂ-ਨਿੰਮ੍ਹੀਆਂ ਬੱਤੀਆਂ ਜਲ ਰਹੀਆਂ ਸਨ। ਫੁੱਟਪਾਥ ਉਪਰ ਲਾਲ ਬੁਲ੍ਹ ਰੰਗ ਕੇ ਔਰਤਾਂ ਗਾਹਕਾਂ ਦੀ ਤਲਾਸ਼ ਵਿਚ ਘੁੰਮ ਰਹੀਆਂ ਸਨ। ਕੁਝ ਗਾਹਕ ਡਰਦੇ-ਡਰਦੇ ਹੌਲੇ-ਹੌਲੇ ਚੱਕਰ ਕੱਟ ਰਹੇ ਸਨ। ਜਿਵੇਂ ਦੁਕਾਨਾਂ ਵਿਚ ਮਾਲ ਦੇਖੀ ਦਾ ਹੈ ਉਹ ਇੰਜ ਦੇਖ ਰਹੇ ਸਨ...ਏਨੇ ਨੂੰ ਭੀਖੇ ਕੋਲ ਇਕ ਨੌਜੁਆਨ ਕੁੜੀ ਆ ਗਈ ਅਤੇ ਉਹਨੇ ਉਹਦੇ ਮੋਢੇ ਤੇ ਹੱਥ ਰਖ ਦਿੱਤਾ। ਭੀਖਾ ਇਕ ਦਮ ਤ੍ਰਭਕ ਕੇ ਪਰੇ ਹੋ ਗਿਆ...ਏਨੇ ਨੂੰ ਹੋਰ ਨਖਰੇ ਕਰਨ ਲਗ ਪਈ—

"ਚਲੋ ਨਾ...ਦੇਖੋ ਕੈਸੀ ਟਾਇਟ ਹੂੰ..." ਉਹਨੇ ਸਾੜ੍ਹੀ ਦਾ ਪੱਲਾ ਉੱਚਾ ਕੀਤਾ ਅਤੇ ਨੀਵੇਂ ਗਲੇ ਦੇ ਬਲਾਉਜ਼ ਦੇ ਅਧਖੁਲ੍ਹੇ ਬਟਣਾਂ ਕਾਰਨ ਉਹਦੀਆਂ ਛਾਤੀਆਂ ਨੰਗੀਆਂ ਹੋ ਗਈਆਂ। ਉਹਨੇ ਭੀਖੇ ਦਾ ਹੱਥ ਆਪਣੀਆਂ ਛਾਤੀਆਂ ਤੇ ਰਖ ਲਿਆ। ਭੀਖੇ ਨੂੰ ਉਸੇ ਪਲ ਰੋਸ਼ਨ ਦੀ ਯਾਦ ਆ ਗਈ। ਉਹਨੂੰ ਹਨੇਰੇ ਵਿਚ ਉਹਦੀਆਂ ਛਾਤੀਆਂ ਦਿਖਾਈ ਨਹੀਂ ਦਿੱਤੀਆਂ ਸਨ, ਪਰ ਉਹ ਵੀ ਇਹੋ ਜਿਹੀਆਂ ਟਾਇਟ ਸਨ...ਉਹ ਇਕ ਦਮ ਉਥੋਂ ਖਿਸਕਣ ਹੀ ਲਗਾ ਸੀ ਕਿ ਉਸ ਕੁੜੀ ਨੇ ਉਹਦਾ ਹੱਥ ਪਕੜ ਕੇ ਉਹਨੂੰ ਆਪਣੇ ਨਾਲ ਦੇ ਕੋਠੇ ਵਲ ਘਸੀਟ ਲਿਆ। ਭੀਖਾ ਚਾਰ ਕਦਮ ਚਲਿਆ, ਉਹਨੂੰ ਜਾਪਿਆ ਜਿਵੇਂ ਉਹਦੀ ਸਾਰੀ ਤਾਕਤ ਖਤਮ ਹੋ ਗਈ ਏ। ਉਹ ਪਿਛੇ ਮੁੜ ਪਿਆ। ਇਸ ਤੇ ਉਹ ਕੁੜੀ ਭੜਕ ਉਠੀ—"ਸਾਲਾ ਗਾਂਡੂ! ਡਰਤਾ ਤੋਂ ਹਮ ਕੂ ਬੁਲਾਯਾ ਕਾਏ ਕੂ? ਹਮ ਕੋ ਟਚ ਕਾਏ ਕੂ ਕਿਆ? ਨਿਕਾਲੋ ਪੈਸਾ—"ਏਨੇ ਨੂੰ ਹਨੇਰੇ ਵਿਚੋਂ ਇਕ ਚੰਗਾ ਤਕੜਾ ਆਦਮੀ ਇਸ਼ਾਰਾ ਮਿਲਦਿਆਂ ਸਾਰ ਦੌੜਿਆ ਆਇਆ। ਉਹਨੇ ਭੀਖੇ ਨੂੰ ਕਾਲਰ ਤੋਂ ਪਕੜ ਲਿਆ।

"ਨਿਕਾਲੋ ਪੈਸਾ—ਜਿਤਨਾ ਹੈ ਉਤਨਾ ਸਬ—" ਅਤੇ ਉਸ ਆਦਮੀ ਨੇ ਖੁਦ ਉਹਦੀਆਂ ਜੇਬਾਂ ਦੀ ਤਲਾਸ਼ੀ ਲੈਣੀ ਸ਼ੁਰੂ ਕਰ ਦਿੱਤੀ। ਉਹਨੇ ਉਹਦਾ ਰੇਲਵੇ ਪਾਸ ਛੱਡ ਕੇ ਬਾਕੀ ਸਭ ਪੈਸੇ ਕਢ ਲਏ। ਭੀਖੇ ਨੂੰ ਲੁਟ ਕੇ ਉਹ ਆਦਮੀ ਤੇ ਕੁੜੀ ਹਨੇਰੇ ਵਿਚ ਅੱਖੋਂ ਉਹਲੇ ਹੋ ਗਏ।..."

ਭੀਖਾ ਮਾਯੂਸ ਹੋ ਗਿਆ। ਉਹਨੂੰ ਕੁਝ ਵੀ ਨਹੀਂ ਸੀ ਸੁਝ ਰਿਹਾ। ਉਹਨੇ ਉਤੇ ਦੇਖਿਆ। ਜਯਾ ਜਿਸ ਥਾਂ ਤੇ ਗਈ ਸੀ ਉਹਦੀ ਕੋਈ ਉਘ ਸੁਘ ਨਹੀਂ ਸੀ। ਉਹਨੇ ਸਿਗਰਟਾਂ ਫੂਕਣੀਆਂ ਸ਼ੁਰੂ ਕਰ ਦਿੱਤੀਆਂ... ਇਕ ਤੋਂ ਪਿਛੋਂ ਦੂਜੀ...ਪਤਾ ਨਹੀਂ ਜਯਾ ਕਦੋਂ ਆਉਂਦੀ ਏ। ਉਹਦੇ ਸਿਰ ਦਰਦ ਹੋਣ ਲਗ ਪਈ। ਕੋਲੋਂ ਲੰਘਣ ਵਾਲੇ ਇਕ ਸੂਟ ਬੂਟ ਵਾਲੇ ਬਾਬੂ ਕੋਲੋਂ ਉਹਨੇ ਟਾਇਮ ਪੁੱਛਿਆ। ਉਹਨੇ ਬਿਨਾਂ ਘੜੀ ਵਲ ਦੇਖੇ ਉਤਰ ਦਿੱਤਾ—"ਸਾਢੇ ਬਾਰਾਂ—"

ਏਨੇ ਨੂੰ ਜਯਾ ਆ ਗਈ। ਉਹ ਖੂਬ ਥੱਕੀ ਹੋਈ ਸੀ। ਉਹਦੇ ਵਾਲ ਖਿਲਰੇ ਹੋਏ ਅਤੇ ਅੱਖਾ ਲਾਲ ਸਨ। ਆਉਂਦਿਆਂ ਸਾਰ ਉਹ ਬੋਲ਼ਾ—

"ਚੱਲ ਛੇਤੀ—ਗੱਡੀ ਨਿਕਲ ਜਾਵੇਗੀ—"

ਉਹ ਦੋਵੇਂ ਤੇਜ਼ੀ ਨਾਲ ਚੱਲਣ ਲਗ ਪਏ। ਜਯਾ ਭੀਖੇ ਨਾਲ ਕੋਈ ਗੱਲ ਨਹੀਂ ਸੀ ਕਰ ਰਹੀ।

ਥੋੜ੍ਹੀ ਦੇਰ ਪਿਛੋਂ ਜਯਾ ਬੋਲੀ, "ਟੈਕਸੀ ਵੀ ਨਹੀਂ ਕਿ ਵਿਕਟੋਰੀਆ ਤਕ ਨਿਕਲ ਜਾਈਏ ਟਾਇਮ ਤੇ—ਅੰਗਾਂ ਵਿਚ ਪੀੜ ਹੁੰਦੀ ਐ..." ਇਹ ਕੁਝ ਆਖ ਕੇ ਉਹ ਇਕਦਮ ਚੁਪ ਕਰ ਗਈ। ਭਰਾ ਸਾਹਮਣੇ ਕੀ ਆਖੇ ਇਹ ਸੋਚ ਕੇ ਉਹ ਚੁੱਪ ਕਰ ਗਈ ਅਤੇ ਲੱਤਾਂ ਘਸੀਟਦੀ ਹੋਈ ਚੱਲਣ ਲਗ ਪਈ। ਭੀਖੇ ਨੇ ਧਿਆਨ ਨਾਲ ਉਹਦੇ ਵਲ ਦੇਖਿਆ। ਉਹਦੀ ਹਾਲਤ ਦੇਖ ਕੇ ਉਹਨੂੰ ਦਯਾ ਆ ਗਈ। ਕੁਝ ਦੇਰ ਪਹਿਲਾਂ ਜਿਹੜੀ ਕੁੜੀ ਉਹਨੂੰ ਮਿਲੀ ਸੀ...ਕੀ ਉਹ ਵੀ ਇੰਜ ਈ ਥੱਕ ਜਾਵੇਗੀ? ਇੰਜ ਇਹ ਲੋਕ ਕਿਵੇਂ ਥੱਕ ਜਾਂਦੇ ਨੇ? ਉਹਨੂੰ ਉਸੇ ਸ਼ਾਮ ਘਟੀ ਹੋਈ ਉਸ ਥਕਾਵਟ ਵਾਲੀ ਘਟਨਾ ਦੀ ਯਾਦ ਆ ਗਈ। ਸਾਲੇ ਆਦਮੀ ਮੁੜ-ਮੁੜ ਉਸੇ ਕੰਮ ਲਈ ਕਿਉਂ ਮਰਦੇ ਨੇ? ਕਾਹਦੇ ਲਈ ਜਾਨ ਮਾਰਦੇ ਨੇ? ਸਾਰੀਆਂ ਔਰਤਾਂ ਅਤੇ ਆਦਮੀਆਂ ਦੀ ਕੀ ਇਹੋ ਜਿਹੀ ਹਾਲਤ ਹੁੰਦੀ ਏ? ਉਹਨੇ ਸੋਚਿਆ ਜਯਾ ਨੂੰ ਆਖੇ ਕਿ ਕਲ੍ਹ ਤੋਂ ਉਹ ਇਹ ਕੰਮ ਬੰਦ ਕਰ ਦੇਵੇ।

ਉਹ ਦੋਵੇਂ ਬਾਂਬੇ ਸੈਂਟਰਲ ਸਟੇਸ਼ਨ ਤੇ ਆ ਗਏ। ਆਖਰੀ ਲੋਕਲ ਟ੍ਰੇਨ ਪਲੇਟ-ਫਾਰਮ ਤੇ ਖਲੋਤੀ ਹੋਈ ਸੀ। ਸਾਰੀ ਖਾਲੀ ਸੀ। ਉਹ ਇਕ ਡਬੇ ਵਿਚ ਚੜ੍ਹ ਗਏ... ਜਯਾ ਖਿੜਕੀ ਦੇ ਕੋਲ ਹੋ ਕੇ ਬੈਠ ਗਈ। ਉਹ ਬਾਹਰ ਹਨੇਰੇ ਵਲ ਦੇਖ ਰਹੀ ਸੀ। ਸਾਹਮਣੇ ਵਾਲੇ ਫੱਟੇ ਤੇ ਭੀਖਾ ਬੈਠ ਗਿਆ। ਐਲਫਿਨਸਟਨ ਦੇ ਸਾਹਮਣੇ ਜਾ ਕੇ ਜਯਾ ਦੇ ਜਿਵੇਂ ਹੋਸ਼ ਪਰਤੇ ਅਤੇ ਉਹ ਖਿੜਕੀ ਤੋਂ ਇਕ ਪਾਸੇ ਹੋ ਗਈ। ਭੀਖੇ ਦੇ ਸਾਹਮਣੇ ਬੈਠ ਕੇ ਉਹਨੇ ਪਰਸ ਖੋਹਲਿਆ। ਰੁਪਏ-ਰੁਪਏ ਦੇ ਨੋਟ ਗਿਣਨ ਲਗ ਪਈ—ਸਤ, ਅੱਠ ਨੌਂ...ਫੇਰ ਉਹਨੇ ਉਹੋ ਨੋਟ ਸਾਂਭ ਕੇ ਪਰਸ ਵਿਚ ਪਾ ਲਏ। ਦੰਦਾਂ ਹੇਠ ਹੋਠ ਦਬਾਂਦੀ ਹੋਈ ਉਹ ਬੋਲੀ—

"ਪੰਦਰਾਂ ਉਸ ਦਲਾਲਣ ਨੇ ਕੱਢ ਲਏ। ਉਹ ਜਗ੍ਹਾ ਦੀ ਮਾਲਕਣ ਐ, ਸਾਡਾ ਖ਼ੂਨ ਪੀਂਦੀ ਐ...ਪਰ ਇਹ ਹਰਾਮ ਦੇ ਪੈਸੇ ਉਹਨੂੰ ਪਚਣੇ ਨੀਂ।"

ਪਰਸ ਚੰਗੀ ਤਰ੍ਹਾਂ ਬੰਦ ਕਰਕੇ ਉਹਨੇ ਭੀਖੇ ਨੂੰ ਪੁੱਛਿਆ—

"ਤੈਨੂੰ ਜਿਹੜੇ ਪੈਸੇ ਮੈਂ ਦਿੱਤੇ ਸੀ ਉਹ ਦੇਹ..."

ਭੀਖੇ ਨੇ ਕੋਈ ਹਿਲਜੁਲ ਨਾ ਕੀਤੀ।

"ਕੰਨ ਫੁਟ ਗਏ ਕੀ...ਮੇਰੇ ਪੈਸੇ ਦੇਹ...ਮੇਰਾ ਸਿਰ ਨਾ ਦੁਖਾ—ਮੈਂ ਮਰਨ ਤੇ ਆ ਗਈ ਆਂ ਅੱਜ—" ਤਾਂ ਵੀ ਭੀਖਾ ਚੁੱਪ ਬੈਠਾ ਰਿਹਾ। ਹੁਣ ਜਯਾ ਭੜਕ ਉਠੀ—ਉਹਨੇ ਉਹਦਾ ਹੱਥ ਫੜ੍ਹ ਲਿਆ।

"ਪੈਸੇ ਕੱਢ।"

"ਮੇਰੇ ਕੋਲ ਨੀਂ—"

"ਕੀ ਮਤਲਬ?"

"ਬੋਲ ਤੇ ਦਿੱਤੈ—"

ਜਯਾ ਦੇ ਤਨ ਬਦਨ ਨੂੰ ਅੱਗ ਲਗ ਗਈ। ਉਹ ਚੱਲਦੀ ਗੱਡੀ ਵਿਚ ਖੜੀ ਹੋ ਗਈ ਅਤੇ ਦੁੱਖੀ ਹੋ ਕੇ ਬੋਲੀ—

"ਭੜੂਏ, ਕੀ ਕੀਤੈ, ਪੈਸਿਆਂ ਦਾ ? ਸਾਢੇ ਸੱਤ ਰੁਪਏ ਸਨ...ਕਿਥੇ ਗਏ ਪੈਸੇ ਸਾਰੇ...?"

ਭੀਖੇ ਨੇ ਥੋੜ੍ਹੇ ਸ਼ਬਦਾਂ ਵਿਚ ਉਹ ਘਟਨਾ ਦਸ ਦਿੱਤੀ।

"ਬਕਵਾਸ ! ਬਕਵਾਸ ਮਾਰਦੈਂ....ਤੂੰ ਮੈਨੂੰ ਭਕਾਉਂਦੈਂ...ਸਕੀ ਭੈਣ ਨੂੰ ! ਤੇਰੇ 'ਤੇ ਵਿਸ਼ਵਾਸ ਕਰਕੇ ਮੈਂ ਤੈਨੂੰ ਨਾਲ ਲੈ ਗਈ...ਸਾਰੀ ਕਮਾਈ ਤੈਨੂੰ ਦੇ ਦਿੱਤੀ—ਕਿਉਂ ? ਤੂੰ ਚਾਲਬਾਜੀ ਨਾ ਕਰ...ਉਹ ਰੰਡੀ ਦਲਾਲਣ ਤਾਂ ਮੌਜਾਂ ਕਰਦੀ ਐ ਸਾਡੇ ਪੈਸਿਆਂ ਤੇ...ਗਾਹਕਾਂ ਦੀ ਦਿੱਤੀ ਬਖਸ਼ੀਸ਼ ਵੀ ਰੰਡੀ ਸਾਨੂੰ ਨੀਂ ਦਿੰਦੀ... ਤੇਰੇ ਹੱਥ ਵਿਚ ਪੈਸੇ ਦਿੱਤੇ ਤਾਂ ਤੂੰ ਵੀ ਨਿਘਾਰ ਗਿਆਂ। ਹਰਾਮੀਆਂ, ਕਿਥੇ ਭਰੇਂਗਾ ਇਹ ਪਾਪ ?—ਭੈਣ ਨੇ ਆਪਣੀ ਇੱਜ਼ਤ ਵੇਚ ਕੇ ਪੈਸੇ ਕਮਾਏ ਤੇ ਤੂੰ ਸੱਪ ਬਣ ਕੇ ਉਹਨਾਂ ਨੂੰ ਈ ਨਿਘਾਰ ਗਿਐਂ ?"

ਜਯਾ ਗੁੱਸੇ ਵਿਚ ਕੰਬਦੀ ਹੋਈ ਆਖ ਰਹੀ ਸੀ। ਉਹ ਭਰਾ ਨੂੰ ਖਾਣ ਨੂੰ ਪੈ ਰਹੀ ਸੀ। ਉਹਦਾ ਚੰਡੀ ਦਾ ਰੂਪ ਦੇਖ ਕੇ ਭੀਖੇ ਨੇ ਨੀਵੀਂ ਪਾ ਲਈ। ਉਹ ਅਪਰਾਧੀਆਂ ਵਾਕਰ ਬੋਲਿਆ—

"ਜਯਾ ਤੈਨੂੰ ਮੈਂ ਝੂਠ ਨੀਂ ਆਖਦਾਂ ! ਸੱਚੀਂ ਮੈਨੂੰ ਉਸ ਕੁੜੀ ਨੇ ਲੁੱਟ ਲਿਐ !"

"ਓਇ, ਮੇਰਿਆ ਲਹਿਣੇਦਾਰਾ ! ਤੂੰ ਉਹਦੇ ਕੋਲ ਬੈਠਣ ਲਈ ਗਿਐਂ ਤੇ ਪੈਸੇ ਰਖ ਦਿਤੇ ਉਹਦੀ ਮੜ੍ਹੀ 'ਤੇ ! ਝੂਠ ਨਾ ਬੋਲ। ਮੈਂ ਸਭ ਸਮਝ ਗਈ ਆਂ—ਤੂੰ ਮੇਰੇ ਨਾਲ ਚਲਾਕੀ ਕਰਦੈਂ ? ਪਰ ਤੈਨੂੰ ਦਸ ਦੇਂਦੀ ਆਂ, ਸੁਣ....ਤੂੰ ਅਜੇ ਬੱਚਾ ਐਂ ! ਮੈਂ ਉਧਲੀ ਹੋਈ ਆਂ...ਉਹਦਾ ਫਲ ਮੈਂ ਭੁਗਤਾਂਗੀ। ਪਰ ਤੂੰ ਉਸ ਖਤਰੇ ਵਿਚ ਨਾ ਪੈ...ਅੱਜ ਜਿਹੜਾ ਧੋਖਾ ਖਾ ਲਿਐ, ਅਗੋਂ ਨਾ ਖਾਈਂ ! ਧਿਆਨ ਰੱਖ..."

ਬੋਲਦਿਆਂ ਬੋਲਦਿਆਂ ਉਹਦੀਆਂ ਅੱਖਾਂ ਭਰ ਆਈਆਂ। ਸੰਤਾਪ, ਘ੍ਰਿਣਾ ਅਤੇ ਪਛਤਾਵੇ ਦਾ ਦੁੱਖ ਉਹਦੇ ਕਲੇਜੇ ਵਿਚ ਇੰਨੀ ਜ਼ੋਰ ਦਾ ਉਠਿਆ ਕਿ ਉਹ ਰੋਣ ਲਗ ਪਈ।

ਉਸ ਖ਼ਾਲੀ ਡੱਬੇ ਵਿਚ ਜਿਹੜੇ ਥੋੜ੍ਹੇ ਜਿਹੇ ਮੁਸਾਫਰ ਸਨ ਉਹ ਉਹਦੀ ਰੋਣ ਦੀ ਆਵਾਜ਼ ਸੁਣ ਕੇ ਇਕੱਠੇ ਹੋ ਗਏ, ਇਹ ਦੇਖ ਕੇ ਜਯਾ ਚੁਪ ਕਰਕੇ ਬੈਠ ਗਈ। ਉਹ ਖਿੜਕੀ ਕੋਲ ਬੈਠ ਕੇ ਬਾਹਰ ਦੀਆਂ ਬੱਤੀਆਂ ਵਲ ਦੇਖਣ ਲਗ ਪਈ।...

ਵਾਂਦਰਾ ਸਟੇਸ਼ਨ ਗੱਡੀ ਰੁਕੀ ਅਤੇ ਉਹਦੇ ਵਿਚੋਂ ਭੀਖਾ ਕਦੋਂ ਉਤਰ ਗਿਆ ਇਹ ਉਹਨੂੰ ਕੁਝ ਪਤਾ ਹੀ ਨਹੀਂ ਸੀ।

ਵਾਇਲਨ ਵਾਲਾ ਸਵੇਰੇ ਹੀ ਸਰਜੂ ਦੇ ਘਰ ਹਾਜ਼ਰ ਹੋ ਗਿਆ। ਉਹਦੇ ਹੱਥਾਂ ਵਿਚ ਵਾਇਲਨ ਦੀ ਪੇਟੀ ਸੀ। ਮੂੰਹ ਵਿਚ ਇਕ ਪੁਰਾਣਾ ਟੂਥ-ਬੁਰਸ਼—ਉਹ ਦੰਦ ਸਾਫ ਕਰਦਾ ਹੀ ਆ ਗਿਆ।

"ਬੱਚਿਆਂ ਨੂੰ ਸਕੂਲ ਲੈ ਕੇ ਜਾਣੈਂ—"

"ਸਾਲਿਆ, ਤੂੰ ਵੀ ਕਮਾਲ ਕਰ ਦਿੱਤੈ ਤੁਣਤੁਣੇ ਵਾਲਿਆ—ਮੈਨੂੰ ਲਗਦੈ ਤੂੰ ਕਮਲਾ ਹੋ ਗਿਐਂ...ਬਿਲਕੁਲ ਧਿਆਨ ਰਖਿਆ ਤੂੰ ।"

ਵਾਇਲਨ ਵਾਲਾ ਮੂੰਹ ਵਿਚ ਬੁਰਸ਼ ਪਾ ਕੇ ਹੱਸ ਰਿਹਾ ਸੀ ।

ਸਰਜੂ ਉਹਨੂੰ ਲੈ ਕੇ ਝੁੱਗੀਆਂ ਵਲ ਚਲਾ ਗਿਆ ਅਤੇ ਗੰਗਾ ਦੀ ਝੁੱਗੀ ਦੇ ਸਾਹਮਣੇ ਖਲੋਕੇ ਉਹਨੇ ਆਵਾਜ਼ ਮਾਰੀ—"ਗੰਗਾ, ਬੱਚਿਆਂ ਨੂੰ ਸਕੂਲੇ ਭੇਜਣਾ ਐ ਨਾ ? ਛੇਤੀ ਤਿਆਰ ਕਰ ।"

ਗੰਗਾ ਹੈਰਾਨੀ ਨਾਲ ਦੇਖਦੀ ਹੋਈ ਬਾਹਰ ਆਈ ।

"ਸਰਜੂ ਬਾਬਾ ! ਤੂੰ ਸੱਚਮੁਚ ਯਾਦ ਰਖਿਆ ।"

"ਮੈਂ ਕੌਣ ? ਐਹ ਤੁਣਤੁਣੇ ਵਾਲਾ ਬੱਚਿਆਂ ਨੂੰ ਸਕੂਲ ਲੈ ਕੇ ਜਾਵੇਗਾ—ਮੈਂ ਇਹਨੂੰ ਆਖਿਐ ! ਮੇਰੇ ਨਾਲ ਕੌਣ ਨੀਂ ਬੋਲੇਗਾ ?"

ਗੰਗਾ ਨੇ ਵਾਇਲਨ ਵਾਲੇ ਵਲ ਦੇਖਿਆ, ਉਹ ਗੰਗਾ ਦੀਆਂ ਲੱਤਾਂ ਨਾਲ ਚਿੰਬੜੇ ਹੋਏ ਬੱਚਿਆਂ ਵਲ ਦੇਖ ਰਿਹਾ ਸੀ ਅਤੇ ਆਪਣੇ ਆਪ ਹੱਸ ਰਿਹਾ ਸੀ । ਏਨੇ ਨੂੰ ਕਿਸ਼ਨ ਲੰਙਾ ਬਾਹਰ ਆ ਕੇ ਆਖਣ ਲਗਾ—"ਬੱਚਿਆਂ ਨੂੰ ਠੀਕ ਤਰ੍ਹਾਂ ਲੈ ਜਾਵੇਂਗਾ ਨਾ ਸੜਕ ਤੋਂ ! ਪਾਗਲ ਆਦਮੀ ਦਾ ਕੀ ਭਰੋਸਾ ।"

ਇਸ ਗੱਲ ਤੇ ਸਰਜੂ ਭੜਕ ਉਠਿਆ—

ਲੰਙਿਆ ਤੂੰ ਇਹਨੂੰ ਪਾਗਲ ਦਸਦੈਂ—ਤੂੰ ਬੜਾ ਸਿਆਣੈਂ...ਉਹਨੂੰ ਪਾਗਲ ਸਮਝ ਕੇ ਉਹਦੇ ਸਾਹਮਣਿਉਂ ਪੈਸੇ ਖਿਸਕਾ ਲੈਂਦੈਂ, ਪਰ ਉਹ ਕੁਝ ਇਹਨੂੰ ਪਤੈ... ਇਹ ਸਰੀਫ਼ ਆਦਮੀ ਐ...ਇਸੇ ਲਈ ਤੇਰੇ ਹੱਡ ਨੀਂ ਭੰਨੇ—ਮੇਰੇ ਵਰਗਾ ਹੁੰਦੈ ਤਾਂ ਉਥੇ ਈ ਪਾਣੀ ਨਾ ਮੰਗਣ ਦਿੰਦਾਂ !"

"ਇਹਦੇ ਵਿਚ ਜਾਨ ਹੈ ਮੇਰੇ ਹੱਡ ਤੋੜਨ ਜੋਗੀ—"

"ਓਇ ਤੈਨੂੰ ਪਤੈ, ਜੇ ਤੇਰੀ ਦੂਜੀ ਵੀ ਲੱਤ ਭੰਨ ਦਿੱਤੀ ਤਾਂ—"

"ਪਤੈ...ਮੈਂ ਇਹਦੇ ਪੈਸੇ ਕੋਈ ਨੀਂ ਚੁੱਕੇ..."

ਇਹ ਕੁਝ ਸੁਣ ਕੇ ਏਨੀ ਦੇਰ ਤੋਂ ਚੁਪ ਖਲੋਤਾ ਹੋਇਆ ਵਾਇਲਨ ਵਾਲਾ ਖਿੜ-ਖਿੜਾ ਕੇ ਹੱਸਦਾ ਹੋਇਆ ਅੱਗੇ ਵਧ ਕੇ ਸਾਅਬੂ ਨੂੰ ਉਠਾਣ ਲਗ ਪਿਆ ! ਉਹ ਰਤਨੋ ਦੇ ਵਾਲ ਠੀਕ ਕਰਨ ਲਗ ਪਿਆ । ਪਰ ਸਰਜੂ ਅਜੇ ਚੁੱਪ ਨਹੀਂ ਕੀਤਾ ਸੀ । "ਲੰਙਿਆ ਤੈਨੂੰ ਸੱਚ ਬੋਲਣ ਦੀ ਆਦਤ ਈ ਨਹੀਂ । ਪਰ ਆਪਣੇ ਉਤੇ ਉਪਕਾਰ ਕਰਨ ਵਾਲੇ ਆਦਮੀਆਂ ਨਾਲ ਤਾਂ ਧੋਖਾ ਨਾ ਕਰ । ਇਸ ਤੁਣਤੁਣੇ ਵਾਲੇ ਨਾਲ ਬੱਚੇ ਅੱਜ ਤੋਂ ਸਕੂਲ ਜਾਣਗੇ...ਤੂੰ ਘਰ 'ਚ ਵਿਹਲਾ ਬੈਠਾ, ਤੇਰਾ ਕੀ ਫੈਦੈ ! ਸਾਲਾ ਤਿੰਨ ਟੈਮ ਖਾ ਕੇ ਖਾੜੀ ਭਰੀ ਜਾਂਦੈ...ਗੰਗਾ...ਬੱਚਿਆਂ ਦੀ ਤਿਆਰੀ ਕਰ...ਮੈਂ ਦਾਦੂ ਨੂੰ ਕਹਿ ਆਵਾਂ—ਚਲ ਓਇ ਤੁਣਤਣੀਏ—"

ਅਤੇ ਵਾਇਲਨ ਵਾਲੇ ਨੂੰ ਨਾਲ ਲੈ ਕੇ ਉਹ ਦਾਦੂ ਦੀ ਝੁੱਗੀ ਵੱਲ ਚਲਾ ਗਿਆ । ਸਕੀਨਾ, ਗੰਗਾ, ਕਾਸ਼ੀ ਰਾਮ ਅਤੇ ਉਹਦੀ ਬੁੱਢੀ ਮਾਂ ਬੱਚਿਆਂ ਨੂੰ ਤਿਆਰ ਕਰਨ ਵਿਚ ਰੁਝੇ ਹੋਏ ਸਨ । ਅੱਬਾਸ, ਸਾਅਬੂ ਅਤੇ ਰਤਨੋ ਦੇ ਚਿਹਰਿਆਂ ਉਪਰ ਖੁਸ਼ੀ ਦੇ

ਚਿੰਨ੍ਹ ਦਿਖਾਈ ਦੇਂਦੇ ਸਨ ਅਤੇ ਵਾਇਲਨ ਵਾਲਾ ਉਹਨਾਂ ਤੋਂ ਵੀ ਵਧੇਰੇ ਖੁਸ਼ ਸੀ। ਅੱਬਾਸ ਨੇ ਕਮੀਜ਼ ਉਪਰ ਹਰੇ ਰੰਗ ਦੀ ਜਾਕਟ ਪਹਿਨ ਰਖੀ ਸੀ ਅਤੇ ਸਿਰ ਉਤੇ ਟੋਪੀ ਰਖੀ ਹੋਈ ਸੀ, ਜਿਹੜੀ ਕਿ ਉਹ ਮਸੀਤ ਜਾਣ ਵੇਲੇ ਰਖਦਾ ਸੀ। ਸਾਅਬੂ ਨੇ ਨਿਕਰ ਅਤੇ ਮਲਮਲ ਦਾ ਕੁੜਤਾ ਪਹਿਨਿਆ ਹੋਇਆ ਸੀ। ਬੱਚੇ ਖੁਸ਼ੀ ਵਿਚ ਫੂਲੇ ਨਹੀਂ ਸਮਾਉਂਦੇ ਸਨ। ਉਹਨਾਂ ਦੀ ਤਿਆਰੀ ਹੁੰਦੀ ਦੇਖ ਕੇ ਆਸੇ-ਪਾਸੇ ਦੀਆਂ ਝੁੱਗੀਆਂ ਦੀਆਂ ਔਰਤਾਂ ਆਪਣੇ ਹੱਥ ਵਿਚਲੇ ਕੰਮ ਛੱਡ ਕੇ ਉਹਨਾਂ ਨੂੰ ਦੇਖਦੀਆਂ ਰਹੀਆਂ। ਮਾਹੀਮ ਦੀ ਖਾੜੀ ਦੇ ਬੱਚੇ ਸਕੂਲ ਕਿਵੇਂ ਜਾਂਦੇ ਨੇ ਇਹ ਕੁਝ ਦੇਖਣਾ ਵੀ ਉਹਨਾਂ ਲਈ ਵਿਲੱਖਣ ਖੁਸ਼ੀ ਦਾ ਕਾਰਨ ਬਣਿਆ ਹੋਇਆ ਸੀ...

ਏਨੇ ਨੂੰ ਕਸਾਈਖਾਨੇ ਦੇ ਪਿਛੋਂ ਤਿੰਨ ਚਾਰ ਆਦਮੀ ਝੁੱਗੀਆਂ ਦੇ ਸਾਹਮਣੇ ਆ ਕੇ ਖਲੋ ਗਏ ਅਤੇ ਉੱਚੀ ਆਵਾਜ਼ ਵਿਚ ਬੋਲਣ ਲਗ ਪਏ—

"ਚਲੋ, ਜਲੂਸ ਨਿਕਾਲ ਨੇ ਕਾ ਹੈ...ਸਬ ਆਦਮੀ ਲੋਕ ਬਾਹਰ ਆ ਜਾਓ! ਘਰ ਮੈਂ ਕੋਈ ਰਹਿਨੇ ਕਾ ਨਹੀਂ...ਆਜ ਝੌਂਪੜੀ ਬਸਤੀ ਕਾ ਹਰ ਏਕ ਆਦਮੀ ਜਲੂਸ ਮੇਂ ਸ਼ਾਮਲ ਹੋਗਾ—?"

"ਜੇ ਕੋਈ ਬੁੱਢਾ ਹੋਵੇ ਤਾਂ—"ਕਿਸ਼ਨ ਨੇ ਕਾਸ਼ੀ ਰਾਮ ਦੀ ਬੁੱਢੀ ਮਾਂ ਵਲ ਵੇਖਦਿਆਂ ਪੁੱਛਿਆ।

"ਬੁੱਢਾ ਭੀ ਸਭ—"

"ਅਤੇ ਬੀਮਾਰ ਹੋਵੇ ਤਾਂ—"

"ਬੀਮਾਰ ਆਦਮੀ ਭੀ ਆਨਾ ਮਾਂਗਤਾ ਹੈ...ਕਲ੍ਹ, ਝੌਂਪੜੀ ਟੂਟੇਗੀ ਤੋਂ ਬੀਮਾਰੀ ਕਹਾਂ ਜਾਏਗੀ ? ਝੌਂਪੜੀ ਮੇਂ ਕਿਸੀ ਨੇ ਰਹਿਨੇ ਕਾ ਨਹੀਂ...ਘਰ ਕੋ ਤਾਲਾ ਲਗਾ ਕੇ ਨਿਕਾਲਨੇ ਕਾ!

ਚਲੋ ਭਾਈ ਜਲਦੀ ਕਰੋ...ਬਾਹਰ ਆ ਜਾਓ..."

"ਸਾਲੇ ਭੜੂਏ ਐਵੇਂ ਦੁੱਖੀ ਕਰਦੇ ਐਂ! ਲੰਡਿਆ ਤੂੰ ਕਿਸ ਲਈ ਜਾਂਦੈ ? ਬੁੱਢੇ ਤੇ ਬੀਮਾਰ ਕਾਹਦੇ ਲਈ ਬਾਹਰ ਕੱਢਣੇ ਐਂ ?"

"ਹਾਂ, ਹਾਂ, ਵੁਹ ਦੇਖੋ!" ਉਹਨਾਂ ਵਿਚੋਂ ਇਕ ਆਦਮੀ ਨੇ ਇਹ ਕੁਝ ਸੁਣ ਕੇ ਆਖਿਆ—ਬੁੱਢੇ ਤੇਰੇ ਕੋ ਤੋਂ ਪਹਿਲੇ ਲੈ ਜਾਊਂਗਾ—"

"ਤੇਰਾ ਪਿਉ ਆਏਗਾ—"

ਉਹ ਆਦਮੀ ਇਹ ਗੱਲ ਸੁਣ ਕੇ ਚਿੜ੍ਹ ਗਏ। ਉਹ ਸਰਜੂ ਦੇ ਦੁਆਲੇ ਹੋ ਗਏ। ਸਰਜੂ ਨੂੰ ਵੀ ਗੁੱਸਾ ਆ ਗਿਆ। ਉਹ ਮੁੱਛਾਂ ਤੇ ਹੱਥ ਫੇਰਦਾ ਬੋਲਿਆ—

"ਓਇ ਇਹੋ ਜਿਹੇ ਕਈ ਦੇਖੇ ਜਲੂਸ ਵਾਲੇ। ਇਸ ਖਾੜੀ ਦੇ ਆਦਮੀਆਂ ਨੂੰ ਕੱਢਣਾ ਅਸਾਨ ਕੰਮ ਨੀਂ! ਐਥੇ ਕਿਸੇ ਦੀ ਜ਼ਬਰਦਸਤੀ ਨੀਂ ਚਲਣੀ...ਆਹ ਸਾਹਮਣੇ ਵਾਲਾ ਦਰਿਆ ਅਤੇ ਇਹ ਬਸਤੀ ਨੀਂ ਉਠਣੀ ਹੁਣ ਆਵੇ ਸਰਕਾਰ ਝੁੱਗੀਆਂ ਤੋੜਨ ਲਈ! ਹਰਾਮੀ...ਧੋਨੂੰ ਲੋਕਾਂ ਨੂੰ ਹੋਰ ਕੋਈ ਕੰਮ ਨੀਂ...ਸਾਲੇ ਲੀਡਰ ਤਾਂ ਸਭ ਭੌਂਕਦੇ ਐਂ..."

"ਸਰਜੂ ਠੀਕ ਆਖਦੈ—" ਕਾਸ਼ੀ ਰਾਮ ਨੇ ਝੁੱਗੀ 'ਚੋਂ ਬਾਹਰ ਆ ਕੇ ਆਖਿਆ। ਉਸੇ ਵੇਲੇ ਕੰਮ ਤੇ ਜਾਣ ਲਈ ਦਾਦੂ ਮੀਆਂ ਪਿੱਤਲ ਦਾ ਖਾਣੇ ਦਾ ਡੱਬਾ ਲੈ ਕੇ ਬਾਹਰ ਨਿਕਲਿਆ। ਅੱਬਾਸ, ਸਾਅਬੂ ਅਤੇ ਰਤਨੋਂ ਨੂੰ ਲੈ ਕੇ ਵਾਇਲਨ ਵਾਲਾ ਚਲਾ ਗਿਆ ਸੀ। ਦਾਦੂ ਵੀ ਚਲਾ ਗਿਆ—ਉਹ ਰਸਤੇ ਵਿਚ ਬੱਚਿਆਂ ਨੂੰ ਦੇਖਣਾ ਚਾਹੁੰਦਾ ਸੀ। ਉਹਨੇ ਅੱਬਾਸ ਨੂੰ ਪਿਆਰ ਦੇਣਾ ਸੀ, ਉਹ ਛੇਤੀ-ਛੇਤੀ ਚੱਲਣ ਲਗ ਪਿਆ। ਉਸੇ ਸਮੇਂ ਜਲੂਸ ਵਾਲੇ ਆ ਗਏ—

"ਏ ਕਹਾਂ ਜਾਤਾ ? ਆਜ ਕਾਮ ਪਰ ਨਹੀਂ ਜਾਨੇ ਕਾ ! ਜਲੂਸ ਹੈ ਨਾ ਨਿਕਲਨੇ ਕਾ—"

"ਭਰਾਵਾ, ਸਾਡਾ ਰੋਜ਼ਗਾਰ ਡੁੱਬੇਗਾ—"

"ਏਕ ਦਿਨ ਕਾ ਰੋਜ਼ਗਾਰ ਬਕਾ ਦੇਗਾ ਤੁਮ । ਪਰ ਮਕਾਨ ਕੈਸਾ ਬਚਾਏਗਾ ! ਮਕਾਨ ਕੇ ਵਾਸਤੇ ਜਲੂਸ ਮੇਂ ਆਨਾ ਪੜੇਗਾ—"

"ਦਾਦੂ ਤੂੰ ਜਾ ਆਪਣਾ ਕੰਮ ਕਰ ! ਮੈਂ ਦੇਖਦਾ ਇਹ ਕੀ ਕਰਦੈ—ਸਰਜੂ ਨੇ ਆਖਿਆ। ਏਨੇ ਨੂੰ ਘੋੜਬੰਦਰ ਸੜਕ ਤੇ ਕਲੂ ਵਾਲੀ ਪੁਰਾਣੀ ਸਟੇਸ਼ਨ-ਵੈਗਨ ਆ ਕੇ ਰੁਕ ਗਈ। ਉਹਦੇ ਵਿਚੋਂ ਚਾਰ ਪੰਜ ਆਦਮੀ ਉਤਰੇ । ਇਹ ਲੋਕ ਲੀਡਰ ਨਹੀਂ ਜਾਪਦੇ ਸਨ। ਚੰਗੇ ਹੱਟੇ-ਕੱਟੇ ਮੁਸ਼ਟੰਡੇ ਸਨ। ਸਰਜੂ ਨੇ ਉਹਨਾ ਨੂੰ ਪਛਾਣ ਲਿਆ। ਉਹ ਧਾਰਾਵੀ ਦੇ ਗੁੰਡੇ ਸਨ। ਉਹਨਾਂ ਨੇ ਆਉਂਦੇ ਸਾਰ ਦਾਦੂ ਨੂੰ ਪਕੜ ਲਿਆ। ਇਕ ਬੰਦੇ ਨੇ ਉਹਦਾ ਖਾਣੇ ਵਾਲਾ ਡੱਬਾ ਖੋਹ ਕੇ ਆਖਿਆ—

"ਉਇ ਕਿਥੇ ਚਲਿਐ ? ਅੱਜ ਮੋਰਚਾ ਲਾਉਣੈ, ਤੈਨੂੰ ਪਤਾ ਨੀਂ...ਸਾਰੀ ਬੰਬਈ 'ਚੋਂ ਝੁੱਗੀਆਂ ਵਾਲਿਆਂ ਨੇ ਆਉਣੈ...ਤੂੰ ਕਿਥੇ ਚੱਲਿਐਂ ! ਚੱਲ ਵਾਪਸ ਚਲ ਕੇ ਤਿਆਰੀ ਕਰ..."

ਏਨੀ ਦੇਰ ਵਿਚ ਕਸਾਈਖਾਨੇ ਦੇ ਪਿਛੇ ਰਹਿਣ ਵਾਲੇ ਕੁਝ ਮੁਸਲਮਾਨ ਮੁੰਡੇ ਵੀ ਝੁੱਗੀਆਂ ਵਿਚ ਪਰਤ ਆਏ ਸਨ। ਉਹ ਵੀ ਇਹਨਾਂ ਗੁੰਡਿਆਂ ਨਾਲ ਆ ਕੇ ਮਿਲ ਗਏ। ਉਹਨਾਂ ਸਾਰਿਆਂ ਨੇ ਮਾਹੀਮ ਦੀ ਖਾੜੀ ਖਾਲੀ ਕਰਨੀ ਸ਼ੁਰੂ ਕਰ ਦਿੱਤੀ ? ਲੋਕ ਉਨ੍ਹਾਂ ਤੋਂ ਡਰ ਕੇ ਝੁੱਗੀਆਂ ਤੋਂ ਬਾਹਰ ਆ ਗਏ ਅਤੇ ਜਿਥੇ ਉਹਨਾਂ ਨੇ ਕਿਹਾ ਉਥੇ ਉਹ ਕਤਾਰਾਂ ਵਿਚ ਖਲੋ ਗਏ। ਉਹਨਾਂ ਨੇ ਕਿਹੜੇ ਨਾਅਰੇ ਲਾਉਣੇ ਹਨ, ਇਹ ਇਕ ਆਦਮੀ ਦੱਸਣ ਲਗ ਪਿਆ। ਕਈਆਂ ਦੇ ਹੱਥਾਂ ਵਿਚ ਝੰਡੇ ਫੜਾ ਦਿੱਤੇ ਗਏ। ਇਸ ਸਾਰੇ ਕੁਝ ਦਾ ਝੁੱਗੀਆਂ ਵਾਲਿਆਂ ਤੇ ਕਾਫੀ ਅਸਰ ਹੋਇਆ ਅਤੇ ਉਹ ਉਤਸ਼ਾਹ ਨਾਲ ਕੰਮ ਕਰਨ ਲਗ ਪਏ। ਘਰੋਂ ਘਰੀਂ ਫਿਰ ਕੇ ਉਹਨਾਂ ਨੇ ਲੋਕਾਂ ਨੂੰ ਕੱਢ ਲਿਆ। ਜਲੂਸ ਦੇ ਆਗੂਆਂ ਦਾ ਹੁਕਮ ਸੀ ਕਿ ਕੋਈ ਵੀ ਘਰ ਨਾ ਰਹੇ। ਮਰਦ, ਔਰਤਾਂ, ਬੱਚੇ ਅਤੇ ਬੁੱਢੇ ਸਭ ਘਰਾਂ ਤੋਂ ਬਾਹਰ ਆਉਣੇ ਚਾਹੀਦੇ ਨੇ। ਕਾਸ਼ੀ ਰਾਮ ਦੀ ਔਰਤ ਨੂੰ ਅਜੇ ਵੀ ਬੁਖਾਰ ਸੀ। ਉਹਦੀ ਬੁੱਢੀ ਮਾਂ ਨੇ ਹੱਥ ਜੋੜ ਕੇ ਆਖਿਆ, "ਪੁੱਤਰੋ, ਜੇ ਇਹਨੂੰ ਬਾਹਰ ਕੱਢ ਲਿਆ ਤਾਂ ਇਹਨੇ ਪਾਣੀ ਵੀ ਨਹੀਂ ਮੰਗਣਾ...ਉਂਜ ਹੀ ਮਰ ਜਾਏਗੀ ! ਇਹਨੂੰ ਘਰ ਰਹਿਣ ਦਿਓ...ਮੈਂ ਬੁੱਢੀ ਆ ਜਾਂਦੀ ਆਂ—"

ਪਰ ਉਹਦੀ ਕੌਣ ਸੁਣਦਾ ਸੀ। ਦਾਦੂ ਅਤੇ ਸਰਜੂ ਇਕ ਪਾਸੇ ਖੜੇ ਹੋ ਕੇ ਦੇਖ ਰਹੇ ਸਨ। ਲੰਡਾ ਕਿਸ਼ਨ ਐਧਰ ਉਧਰ ਘੁੰਮ ਫਿਰ ਕੇ ਮਜ਼ੇ ਲੈ ਰਿਹਾ ਸੀ। ਗੰਗਾ ਵਰਗੀਆਂ ਨੂੰ ਵੀ ਬਾਹਰ ਜਾਣਾ ਪੈ ਰਿਹਾ ਸੀ। ਸਕੀਨਾ ਬੁਰਕਾ ਲੈ ਕੇ ਟੁਰ ਪਈ ਸੀ। ਉਹਦੇ ਪਿਛੇ-ਪਿਛੇ ਰੋਸ਼ਨ ਸੀ। ਏਨੇ ਨੂੰ ਭੀਖਾ ਕਿਤਿਓਂ ਆ ਗਿਆ। ਉਹਨੇ ਰੋਸ਼ਨ ਨੂੰ ਦੇਖ ਕੇ ਅੱਖ ਮਾਰੀ। ਉਸਨੇ ਇਕ ਪਾਸੇ ਹੋ ਕੇ ਹੌਲੇ ਜਿਹੇ ਸਕੀਨਾ ਨੂੰ ਆਖਿਆ—"ਚਾਚੀ ਮੈਂ ਘਰ ਈ ਰਹਿ ਜਾਂਦੀ ਆਂ, ਛੁਪ ਕੇ!"

"ਕਿਉਂ?"

"ਅੱਬਾਸ ਸਕੂਲ ਤੋਂ ਵਾਪਸ ਆਏਗਾ ਨਾ?"

ਸਕੀਨਾ ਨੂੰ ਰੋਸ਼ਨ ਦੀ ਸਮਝ ਤੇ ਹੈਰਾਨੀ ਅਤੇ ਖੁਸ਼ੀ ਹੋਈ। ਉਹ ਹੌਲੇ ਜਿਹੇ ਬੋਲੀ, "ਹਾਂ, ਬੇਟੀ ਇਹ ਤੇਰੇ ਮਨ 'ਚ ਚੰਗਾ ਖਿਆਲ ਆਇਐ...ਤੂੰ ਜਾ ਅਤੇ ਛੁਪ ਜਾ ਕਿਤੇ..."

ਰੋਸ਼ਨ ਭੀੜ ਵਿਚੋਂ ਖਿਸਕ ਗਈ।

ਜਲੂਸ ਕੱਢਣ ਵਾਲਿਆਂ ਨੇ ਮਾਹੀਮ ਦੀ ਖਾੜੀ ਦੇ ਸਾਰੇ ਲੋਕ ਇਕੱਠੇ ਕਰ ਲਏ ਸਨ। ਗਿਆਰਾਂ ਵਜ ਗਏ ਸਨ। ਕੜਕਦੀ ਧੁੱਪ ਵਿਚ ਉਹਨਾਂ ਨੇ ਅਸੰਖਾਂ ਝੁੱਗੀਆਂ ਵਾਲਿਆਂ ਨੂੰ ਖੜੇ ਕਰਕੇ ਨਾਅਰੇ ਲਗਵਾਉਣੇ ਸ਼ੁਰੂ ਕਰ ਦਿੱਤੇ—

"ਝੁੱਗੀ ਸੰਘ, ਜ਼ਿੰਦਾਬਾਦ—"

"ਮਕਾਨ ਦਿਓ! ਰੋਟੀ ਦਿਓ...ਨਹੀਂ ਤਾਂ ਗੱਦੀ ਛੱਡ ਦਿਓ!"

"ਜਿਹੜਾ ਮਕਾਨ ਤੋੜੇਗਾ, ਮਿੱਟੀ 'ਚ ਮਿਲ ਜਾਏਗਾ—"

"ਮੇਯਰ, ਕੁਰਸੀ ਛੋੜ ਦਿਓ! ਕਮਿਸ਼ਨਰ ਕੁਰਸੀ ਛੋੜ ਦਿਓ! ਮਨਿਸਟਰ ਕੁਰਸੀ ਛੋੜ ਦਿਓ!"

ਨਾਅਰੇ ਲਾਉਣ ਵਾਲਿਆਂ ਦੇ ਪਿੱਛੇ-ਪਿੱਛੇ ਹਜ਼ਾਰਾਂ ਆਵਾਜ਼ਾਂ ਗੂੰਜਣ ਲਗ ਪਈਆਂ ਅਤੇ ਮਾਹੀਮ ਦੀ ਖਾੜੀ ਦੇ ਲੋਕ, ਘੋੜਬੰਦਰ ਸੜਕ ਉਪਰ, ਲੀਡਰ ਲੋਕਾਂ ਦੇ ਹੁਕਮ ਵਿਚ, ਚਲਣੇ ਸ਼ੁਰੂ ਹੋ ਗਏ। ਉਨ੍ਹਾਂ ਨੂੰ ਕੁਝ ਪਤਾ ਨਹੀਂ ਸੀ ਕਿ ਕਿਥੇ ਜਾ ਰਹੇ ਨੇ ਅਤੇ ਉਨ੍ਹਾਂ ਨੇ ਕੀ ਕਰਨਾ ਹੈ। ਬਹੁਤੀਆਂ ਔਰਤਾ ਪੈਰੋਂ ਨੰਗੀਆਂ ਸਨ, ਉਨ੍ਹਾਂ ਨੇ ਕੁੱਛੜਾਂ 'ਚ ਬੱਚੇ ਚੁਕੇ ਹੋਏ ਸਨ। ਉਨ੍ਹਾਂ ਦੇ ਸੜਕ ਉਪਰ ਪੈਰ ਸੜਨ ਲਗ ਪਏ, ਉਹ ਹਾਇ-ਹਾਇ ਕਰਦੀਆਂ ਰੁਕ ਜਾਦੀਆਂ। ਉਹਨਾਂ ਨਾਲ ਨਾਅਰੇ ਲਾਉਣ ਵਾਲੇ ਲੀਡਰ ਉਹਨਾਂ ਨੂੰ ਧਕ-ਧਕ ਕੇ ਅੱਗੇ ਤੋਰ ਰਹੇ ਸਨ। ਇਕ ਪਾਸੇ ਚੱਲਣ ਵਾਲੇ ਪੁਲੀਸ ਦੇ ਸਿਪਾਹੀ ਵੀ ਕਿਸੇ ਨੂੰ ਰੁਕਣ ਨਹੀਂ ਦੇਂਦੇ ਸਨ।

ਸਰਜੂ ਜਲੂਸ ਵਿਚ ਸ਼ਾਮਲ ਨਾ ਹੋਇਆ। ਉਹ ਜਲੂਸ ਦੇ ਆਗੂਆਂ ਨਾਲ ਹੁੱਜਤ ਬਾਜ਼ੀ ਛੱਡ ਕੇ, ਚੁੱਪ ਕਰਕੇ ਇਕ ਪਾਸੇ ਹੋ ਗਿਆ। ਜਲੂਸ ਨਿਕਲ ਗਿਆ, ਉਹ ਝੁੱਗੀਆਂ ਵਿਚ ਇਕੱਲਾ ਭਟਕਣ ਲਗ ਪਿਆ। ਉਹ ਕਿਸੇ ਨੂੰ ਸੁੰਘਦਾ ਹੋਇਆ ਹਲਕੇ ਜਿਹੇ ਅੱਗੇ ਵਧਿਆ ਅਤੇ ਲੰਮੀ ਆਵਾਜ਼ ਵਿਚ ਹਾਕ ਮਾਰੀ—

"ਕੋਈ ਹੈ ਘਰ 'ਚ?"

ਅੰਦਰੋਂ ਰੇਡੀਓ ਦੀ ਹਲਕੀ-ਹਲਕੀ ਆਵਾਜ਼ ਆ ਰਹੀ ਸੀ। ਪਰ ਅੰਦਰੋਂ ਕੋਈ

ਨਾ ਬੋਲਿਆ । ਸਰਜੂ ਅੱਗੇ ਸਰਕਿਆ ਅਤੇ ਉਹਨੇ ਦਰਵਾਜ਼ੇ ਨਾਲ ਸਿਰ ਜੋੜ ਕੇ ਝੀਤਾਂ ਵਿਚੋਂ ਦੇਖਿਆ ।

ਧੋਂਡੂ ਝੁੱਗੀ ਵਿਚ ਚਾਦਰ ਤਾਣ ਕੇ ਆਰਾਮ ਨਾਲ ਲੇਟਿਆ ਹੋਇਆ ਸੀ । ਇਕ ਪਾਸੇ ਟ੍ਰਾਂਜਿਸਟਰ ਲਗਾ ਕੇ ਰਖਿਆ ਹੋਇਆ ਸੀ । ਸਰਜੂ ਦੇ ਦਰਵਾਜ਼ਾ ਖੋਹਲ ਕੇ ਅੰਦਰ ਆਉਣ ਸਾਰ ਉਹ ਘਬਰਾ ਕੇ ਉਠ ਪਿਆ । ਆਪਣੀਆਂ ਛੋਟੀਆਂ ਅੱਖਾਂ ਹੋਰ ਵੀ ਨਿੱਕੀਆਂ ਕਰਕੇ ਆਖਣ ਲੱਗਾ—

"ਕੌਣ ਐ—"

"ਮੈਂ ਸਰਜੂ, ਤੂੰ ਕੌਣ ਐਂ—"

ਧੋਂਡੂ ਕੁਝ ਦੇਰ ਚੁੱਪ ਰਿਹਾ । ਉਹਨੇ ਟ੍ਰਾਂਜਿਸਟਰ ਬੰਦ ਕਰ ਦਿੱਤਾ ਅਤੇ ਕੁਝ ਸੋਚ ਕੇ ਆਖਣ ਲੱਗਾ—

"ਦਾਦੂ ਦਾ ਦੋਸਤ—ਪ੍ਰਾਹੁਣਾ—"

"ਕਦੋਂ ਆਇਆਂ, ਇਥੇ ?',

"ਤੂੰ ਕੀ ਕਰਨੈਂ ?"

"ਦਾਦੂ ਨੇ ਤਾਂ ਕਦੇ ਮੈਨੂੰ ਦੱਸਿਆਂ ਨੀਂ ।"

"ਤਾ ਮੈਨੂੰ ਕੀ ਪਤੈ ?"

"ਤੂੰ ਕਿਥੋਂ ਦਾ ਰਹਿਣ ਵਾਲਾ ਐਂ ?"

"ਬਾਹਰ, ਪਿੰਡ ਦਾ ।"

"ਐਥੋਂ ਦਾ ਨੀਂ..."

"ਨਹੀਂ—"

ਪਰ ਬਾਹਰ ਦਿਖਾਈ ਨੀਂ ਦਿੱਤੈ, ਤੂੰ ਜਦ ਦਾ ਆਇਐਂ..."

"ਤਬੀਅਤ ਠੀਕ ਨੀਂ, ਇਸ ਲਈ ਘਰੇ ਬੈਠਾਂ—"

"ਦਾਦੂ ਦਾ ਖਾਸ ਦੋਸਤ ਐਂ—"

ਧੋਂਡੂ ਕੁਝ ਨਾ ਬੋਲਿਆ, ਥੋੜ੍ਹੀ ਦੇਰ ਸਾਹ ਲੈ ਕੇ ਉਹਨੇ ਪੁੱਛਿਆ—

"ਤੈਨੂੰ ਕੰਮ ਕੀ ਐ ?

"ਕੰਮ ਕਾਹਦਾ ? ਇਹ ਸਾਰੀ ਮਾਹੀਮ ਦੀ ਖਾੜੀ ਆਪਣੀ ਮਲਕੀਅਤ ਐ ! ਮੈਂ ਕਿਤੇ ਵੀ ਕਿਸੇ ਟੈਮ ਚਲਾ ਜਾਂਦਾ । ਮੈਨੂੰ ਰੋਕਣ ਵਾਲਾ ਕੋਈ ਨੀਂ ਇਥੇ ! ਮੈਨੂੰ ਸਰਜੂ ਮਾਹੀਗੀਰ ਸਦਦੇ ਨੇਂ...ਤੂੰ ਜਲੂਸ ਵਿਚ ਕਿਉਂ ਨੀਂ ਗਿਐ—"

"ਦਸਿਆ ਤਾਂ ਹੈ, ਤਬੀਅਤ ਠੀਕ ਨੀਂ—"

ਸਰਜੂ ਹੁਣ ਕੁਝ ਨਾ ਬੋਲਿਆ, ਉਹਦੀ ਨਜ਼ਰ ਟ੍ਰਾਂਜਿਸਟਰ ਤੇ ਗਈ—

"ਚੋਰੀ ਦਾ ਲਗਦੈ !"

ਧੋਂਡੂ ਮੁੜ ਘਬਰਾ ਗਿਆ, ਉਹਨੇ ਆਪਣੇ ਆਪ ਨੂੰ ਸੰਭਾਲ ਕੇ ਆਖਿਆ—

"ਮਤਲਬ ?"

"ਤਾਂ, ਇਥੋਂ ਖਾੜੀ ਵਿਚੋਂ ਸਮੁੰਦਰੀ ਜਹਾਜ ਦੇ ਮੁਸਾਫਰਾਂ ਕੋਲੋਂ ਲਿਐਂ ?

ਡਿਊਟੀ ਬਚਾ ਕੇ ਬੇਚਦੇ ਐਂ ਨਾ ਸਾਲੇ ਮਾਲ—ਘੜੀਆਂ...ਸ਼ਰਾਬ....ਤੇ ਹੋਰ ਕਈ ਚੀਜ਼ਾਂ।"

"ਨਹੀਂ-ਨਹੀਂ, ਇਹ ਖਰੀਦਿਐ।"

"ਕਿੰਨੇ ਦਾ—"

"ਚਾਰ ਸੌ ਦਾ—"

"ਚੰਗੈ—ਲਿਆ—ਦਿਖਾ ਤਾਂ ਜਰਾ—"

ਧੌਂਡੂ ਨੂੰ ਇੰਜ ਜਾਪਿਆ ਜਿਵੇਂ ਕਿਸੇ ਨੇ ਉਹਨੂੰ ਘਾਣੀ ਵਿਚ ਪੀੜ ਛਡਿਆ ਸੀ। ਉਹਨੇ ਟ੍ਰਾਂਜਿਸਟਰ ਨਾ ਦਿਖਾਇਆ। ਉਹ ਉਚੀ ਆਵਾਜ਼ ਵਿਚ ਬੋਲਿਆ—

"ਕੋਈ ਕੰਮ ਨੀਂ ਤਾਂ ਜਾਹ ਹੁਣ—ਦਾਦੂ ਆਇਆ ਤਾਂ ਆ ਜਾਈਂ—ਮੈਨੂੰ ਜ਼ਰਾ ਆਰਾਮ ਕਰਨ ਦੇ, ਸਿਰ ਪੀੜ ਹੁੰਦੀ ਐ—"

"ਨਹੀਂ ਜਾਂਦਾ! ਮੈਂ ਪਿਛੇ ਕਿਸ ਲਈ ਰਿ੍ਹੋਂ, ਪਤੈ ?—"

ਧੌਂਡੂ ਨੇ ਉਹਦੇ ਨਾਲ ਇਸ ਤੋਂ ਅੱਗੇ ਬਾਤਚੀਤ ਨਹੀਂ ਕਰਨੀ—ਇਹ ਫ਼ੈਸਲਾ ਕਰਕੇ ਉਹ ਚੁਪ ਹੋ ਗਿਆ।

"ਅਤੇ ਉਹ ਫੂਲਾਂ ਜਾਦੀ ਕਿਥੇ ਗਈ—ਦਾਦੂ ਦੀ ਭਤੀਜੀ ? ਉਹ ਜਲੂਸ ਵਿਚ ਤਾਂ ਗਈ ਨੀਂ! "ਮੈਂ ਨੀਂ ਉਹਨੂੰ ਦੇਖਿਐ, ਉਹ ਕਿਤੇ ਝੁੱਗੀਆਂ ਵਿਚ ਵੀ ਦਿਸਦੀ ਨੀਂ!"

ਧੌਂਡੂ ਨੇ ਪਾਸਾ ਪਰਤਿਆ ਅਤੇ ਸੌਣ ਦਾ ਬਹਾਨਾ ਕੀਤਾ; ਸਰਜੂ ਸ਼ਰਮਸਾਰ ਹੋ ਕੇ ਬਾਹਰ ਨਿਕਲ ਗਿਆ। ਉਹਦੇ ਬਾਹਰ ਨਿਕਲਦਿਆਂ ਸਾਰ ਧੌਂਡੂ ਨੇ ਕੁੰਡੀ ਮਾਰ ਲਈ। ਸਰਜੂ ਨੇ ਪਿਛੇ ਮੁੜ ਕੇ ਦੇਖਿਆ ਅਤੇ ਉਹਨੇ ਮੱਥੇ ਵਟ ਪਾ ਕੇ ਆਖਿਆ—
"ਸਾਲਾ ਲਫੰਗਾ ਦਿੱਸਦੈ—ਦਾਦੂ ਆਏ ਤਾਂ ਕਹਿੰਦਾਂ—"

ਉਹਨੇ ਮੱਥੇ ਤੇ ਹੱਥ ਰਖ ਕੇ ਇਹ ਅੰਦਾਜ਼ਾ ਲਗਾਉਣ ਦੀ ਕੋਸ਼ਿਸ਼ ਕੀਤੀ ਕਿ ਦਿਨ ਕਿੰਨਾ ਕੁ ਚੜ੍ਹ ਆਇਆ ਸੀ! ਸਿਖਰ ਦੁਪਹਿਰ ਹੋ ਗਈ ਸੀ। ਉਹ ਇਕ-ਇਕ ਖਾਲੀ ਝੁੱਗੀ ਵਲ ਘਾਗ ਨਜ਼ਰਾਂ ਨਾਲ ਦੇਖਦਾ ਜਾ ਰਿਹਾ ਸੀ...ਅੱਗੇ ਜਾ ਕੇ ਉਹਨੂੰ ਗੰਗਾ ਦੀ ਬੰਦ ਝੁੱਗੀ ਵਿਚੋਂ ਘੁਸਰ-ਮੁਸਰ ਦੀ ਆਵਾਜ਼ ਸੁਣਾਈ ਦਿੱਤੀ। ਉਹਨੇ ਝੁੱਗੀ ਦੇ ਦਰਵਾਜ਼ੇ ਨੂੰ ਧੱਕੇ ਮਾਰੇ। ਗੰਗਾ ਅਤੇ ਕਿਸ਼ਨ ਤਾਂ ਜਲੂਸ ਵਿਚ ਗਏ ਸਨ। ਬੱਚੇ ਤੁਣਤੁਣੇ ਵਾਲੇ ਨਾਲ ਗਏ ਸਨ। ਤਾਂ ਝੁੱਗੀ ਵਿਚ ਕੌਣ ਏ ?

ਉਹਨੇ ਹੋਰ ਜ਼ੋਰ ਦੀ ਧੱਕੇ ਮਾਰ ਕੇ ਕਵਾੜ ਖੋਹਲ ਦਿਤੇ ਅਤੇ ਅੰਦਰ ਰੋਸ਼ਨ ਤੇ ਭੀਖਾ ਉਹਨੂੰ ਦਿਖਾਈ ਦਿੱਤੇ। ਰੋਸ਼ਨ ਅੰਗਾਂ ਦੇ ਕਪੜੇ ਸੰਭਾਲਦੀ ਹੋਈ, ਘਬਰਾਈ ਹੋਈ ਇਕ ਕੋਨੇ ਵਿਚ ਖੜੀ ਸੀ ਅਤੇ ਭੀਖਾ ਦਰ ਖੁਲ੍ਹਣ ਤੇ ਸਰਜੂ ਦੇ ਇਕ ਪਾਸੇ ਨੂੰ ਹੋ ਕੇ ਝੁੱਗੀ 'ਚੋਂ ਦੌੜ ਗਿਆ ਅਤੇ ਅੱਖੋਂ ਉਹਲੇ ਹੋ ਗਿਆ।

ਸਰਜੂ ਹੈਰਾਨ ਹੋ ਕੇ ਦਰਵਾਜ਼ੇ ਵਿਚ ਖਲੋਤਾ ਹੋਇਆ ਸੀ। ਉਹਦਾ ਖੂਨ ਖੌਲਣ ਲਗ ਪਿਆ। ਉਹਨੇ ਇਕਦਮ ਅੱਗੇ ਵਧ ਕੇ ਕੰਬਦੀ ਹੋਈ ਰੋਸ਼ਨ ਨੂੰ ਦੋ ਚਾਰ ਥੱਪੜ ਜੜ ਦਿੱਤੇ ਅਤੇ ਗਾਲ੍ਹਾਂ ਕੱਢਣ ਲਗ ਪਿਆ—

"ਬੇਸ਼ਰਮ ਕੁੱਤੀਏ! ਇਹ ਖੇਹ ਖਾਣ ਲਈ ਪਿਛੇ ਰਹੀ ਸੀ ? ਚਾਚਾ ਚਾਚੀ

ਅਤੇ ਮਾਪੇ ਭਲੇ ਮਾਣਸ...ਉਨ੍ਹਾਂ ਦੇ ਘਰ ਦਾ ਲੂਣ ਖਾ ਕੇ ਇਹ ਕੰਜਰੀਆਂ ਦੇ ਧੰਦੇ ਸ਼ੁਰੂ ਕਰ ਦਿੱਤੇ—ਹਰਾਮਜ਼ਾਦੀ ! ਤੇਰੀ ਚਮੜੀ ਉਧੇੜਨੀ ਚਾਹੀਦੀ ਐ...ਤੈਨੂੰ ਜਿਉਂਦੀ ਨੂੰ ਇਸੇ ਮਾਹੀਮ ਦੀ ਖਾੜੀ ਵਿਚ ਗੱਡਣਾ ਚਾਹੀਦੈ...ਹੇ ਭਗਵਾਨ...ਕਿਉਂ ਤੂੰ ਇਹ ਕਲਜੁਗ ਲਿਆਂਦੈ...ਇਹਨਾਂ ਬੱਚਿਆਂ ਦੀ ਕੀ ਬੁੱਧੀ ਭ੍ਰਸ਼ਟੀ ਗਈ ..."

ਅਤੇ ਭੀਖੇ ਬਾਰੇ ਸੋਚ ਕੇ ਉਹਦਾ ਪਾਰਾ ਹੋਰ ਚੜ੍ਹ ਗਿਆ।

"ਕਿਥੇ ਗਿਆ, ਉਹ ਹਰਾਮੀ !" ਉਹ ਭੀਖੇ ਨੂੰ ਲੱਭਣ ਲਈ ਟੁਰ ਪਿਆ। ਉਹਦੀਆਂ ਅੱਖਾਂ ਵਿਚ ਲਾਲੀ ਆ ਗਈ ਅਤੇ ਉਹਦੇ ਬੁੱਢੇ ਅੰਗਾਂ ਵਿਚ, ਭੀਖੇ ਦੇ ਹੱਡ ਸੇਕਣ ਲਈ, ਵਧੇਰੇ ਬਲ ਆ ਗਿਆ। ਕ੍ਰੋਧ ਵਿਚ ਕੰਬਦਾ ਹੋਇਆ ਉਹ ਬਾਹਰ ਨਿਕਲਿਆ।

ਭੀਖਾ ਕਦੋਂ ਦਾ ਨਜ਼ਰਾਂ ਤੋਂ ਉਹਲੇ ਹੋ ਗਿਆ ਸੀ। ਸਰਜੂ ਹੈਰਾਨ ਰਹਿ ਗਿਆ। ਉਹਦਾ ਗਲਾ ਖੁਸ਼ਕ ਹੋ ਗਿਆ ਸੀ। ਉਹ ਮਾਹੀਮ ਵਲ ਘੋੜਬੰਦਰ ਸੜਕ ਤੇ ਟੁਰ ਪਿਆ। ਸਾਹਮਣੇ ਤੋਂ ਉਹਨੂੰ ਵਾਇਲਨ ਵਾਲਾ ਬੱਚਿਆਂ ਨੂੰ ਲੈ ਕੇ ਆਉਂਦਾ ਹੋਇਆ ਦਿਖਾਈ ਦਿੱਤਾ। ਸਰਜੂ ਨੂੰ ਦੇਖ ਕੇ ਉਹਨੇ ਉੱਚੀ-ਉੱਚੀ ਹੱਸਣਾ ਸ਼ੁਰੂ ਕਰ ਦਿੱਤਾ।

"ਸਰਜੂ ਬਾਬਾ ! ਬੜਾ ਸੁਆਦ ਆਇਆ ਅੱਜ ! ਦੇਖ ਬੱਚੇ ਕਿੰਨੇ ਖੁਸ਼ ਨੇ। ਇਹਨਾਂ ਕੋਲੋਂ ਪੁੱਛ...ਮੈਂ ਕਿੰਨੇ ਸਾਲਾ ਪਿਛੋਂ ਅੱਜ ਸਕੂਲ ਦੇਖਿਆ। ਸਾਲਾ ਸਾਰਾ ਕੁਝ ਲਾਇਫ ਵਿਚੋਂ ਜਿਵੇਂ ਵਿਸਰ ਗਿਆ ਸੀ...ਅੱਜ ਬੜਾ ਮਜ਼ਾ ਆਇਆ ! ਹੀ...ਹੀ....ਹੀ ! ਕਿਉਂ ਬੱਚਿਓ...ਮਜ਼ਾ ਆਇਆ ਨਾ...ਸਰਜੂ ! ਮਾਸਟਰ ਆਖਣ ਲਗਾ, ਇਹਨਾਂ ਦਿਨਾਂ ਵਿਚ ਬੱਚਿਆਂ ਨੂੰ ਸਕੂਲ ਕਿਉਂ ਲਿਆਇਆਂ...ਜਮਾਤਾਂ ਸ਼ੁਰੂ ਹੋਈਆਂ ਨੂੰ ਛੇ ਮਹੀਨੇ ਹੋ ਗਏ...ਮੈਂ ਉਹਨੂੰ ਆਖਿਆ...ਤੂੰ ਨਾ ਪੜ੍ਹਾ... ਬੱਚਿਆਂ ਨੂੰ ਸਕੂਲ 'ਚ ਬਠਾਈ ਰੱਖ। ਉਹ ਕਹਿਣ ਲੱਗਾ ਹੈਡਮਾਸਟਰ ਕੋਲ ਜਾ...ਉਹਨੇ ਮੇਰਾ ਨਾਂ ਪੁੱਛਿਆ ! ਫ਼ਿਲਮਾਂ ਵਿਚਲਾ ਨਾਂ ਕੰਮ ਆਇਆ...ਉਹ ਪਾਗਲ ਮੈਨੂੰ ਝੂਠਾ ਸਮਝ ਕੇ ਦੇਖਣ ਲਗ ਪਿਆ। ਮੈਂ ਆਪਣਾ ਵਾਇਲਨ ਕੱਢ ਕੇ ਵਜਾਉਣਾ ਸ਼ੁਰੂ ਕਰ ਦਿੱਤਾ—ਹੀ...ਹੀਂ... ! ਬੜਾ ਮਜ਼ਾ ਆਇਆ ! ਹੈੱਡਮਾਸਟਰ ਇਕਦਮ ਖੁਸ਼ ਹੋ ਗਿਆ...ਮੈਂ ਉਹਨੂੰ ਆਖਿਆ ਝੁੱਗੀਆਂ ਦੇ ਬੱਚੇ ਨੇ...ਸਕੂਲ ਦਾਖ਼ਲ ਕਰਵਾਉਣੇ ਨੇ...ਮੈਂ ਉਹਨੂੰ ਵਾਇਲਨ ਸੁਣਾਉਣ ਲਗ ਪਿਆ...ਉਹਨੇ ਆਖਿਆ ਬੱਚਿਆਂ ਨੂੰ ਦਾਖ਼ਲ ਕਰ ਲੈਂਦਾ ਹਾਂ। ਅਤੇ ਕੀ ਦਸਾਂ ਤੈਨੂੰ ਸਰਜੂ ਬਾਬਾ ! ਮੈਨੂੰ ਉਹਨੇ ਚਾਹ ਪਿਆਈ। ਫੇਰ ਮੈਂ ਸਕੂਲ ਛੁੱਟੀ ਹੋਣ ਤਕ ਬਾਹਰ ਬੈਠਾ ਰਿਹਾ... ਹੀ...ਹੀ...ਹੀ"

ਅੱਬਾਸ, ਰਤਨੋ ਅਤੇ ਬਾਕੀ ਦੇ ਸਾਰੇ ਬੱਚੇ ਖੁਸ਼ ਸਨ। ਸਰਜੂ ਨੇ ਅੱਬਾਸ ਦੀ ਗਲ੍ਹ ਤੇ ਹੱਥ ਲਾ ਕੇ ਪੁੱਛਿਆ—

"ਕਿਹੋ ਜਿਹਾ ਲੱਗਾ ਬੇਟਾ ਸਕੂਲ—"

"ਬਹੁਤ ਅੱਛਾ—"

ਸਰਜੂ ਬਾਬਾ ! ਇਹਨੇ ਤੁਣਤੁਣਾ ਵਜਾਇਆ ਤਾਂ ਸਾਰੇ ਬੱਚੇ ਖਿੜਕੀ 'ਚੋਂ ਦੇਖਣ ਲਗ ਪਏ...ਮਾਸਟਰ ਵੀ—" ਸਾਅਬੂ ਨੇ ਆਖਿਆ ।

ਵਾਇਲਨ ਵਾਲਾ ਮੁੜ ਖਿੜਖੜਾ ਕੇ ਹੱਸ ਪਿਆ ?

"ਅਸੀਂ ਘਰ ਜਾਂਦੇ ਆ ! ਸਾਨੂੰ ਭੁੱਖ ਲੱਗੀ ਐ—" ਵਾਸੂ ਨੇ ਆਖਿਆ,

"ਚਲ ਓਇ, ਤੁਣਤੁਣੇ ਵਾਲੇ, ਸਭ ਕੁਝ ਭੁਲ ਗਿਆਂ—ਬੱਚਿਆਂ ਨੂੰ ਭੁੱਖ ਲਗੀ ਐ...ਚੱਲ ਓਇ, ਹੋਟਲ 'ਚ ਚੱਲੀਏ—ਥੋੜੇ ਮਾਪੇ ਤਾਂ ਝਖ ਮਾਰਨ ਗਏ ਐਂ... ਮੇਰੇ ਨਾਲ ਚੱਲੋ...ਤੁਣਤੁਣੀਏ ਤੂੰ ਵੀ ਚੱਲ ! ਅਸੀਂ ਪਾ ਪਾ ਪੀਵਾਂਗੇ...ਸਾਲਾ ਮੇਰਾ ਤਾਂ ਸਿਰ ਦੁਖਣ ਲਗ ਪਿਐ...ਹਰਾਮੀ ਸ਼ਰਮ ਹਯਾ ਈ ਨੀਂ ਰਹੀ ਇਸ ਦੁਨੀਆਂ ਵਿਚ—ਅੱਜ ਕਲ੍ਹ ਸਾਲੇ ਮਾਂ ਭੈਣ ਨੂੰ ਵੀ ਨੀਂ ਛੱਡਦੇ ਇਥੋਂ ਦੇ ਹਰਾਮੀ ਲੋਕ—"

ਬੋਲਦਿਆਂ-ਬੋਲਦਿਆਂ ਸਰਜੂ ਮੁੜ ਭਖ ਪਿਆ । ਬੱਚਿਆਂ ਨੂੰ ਕੁਝ ਪਤਾ ਨਹੀਂ ਸੀ ਉਹ ਕਿਥੇ ਜਾ ਰਹੇ ਨੇ...ਉਹ ਚੁਪਚਪੀਤੇ ਉਹਨਾਂ ਦੇ ਪਿੱਛੇ-ਪਿੱਛੇ ਜਾ ਰਹੇ ਸਨ । ਸਾਹਮਣੇ ਦੇ ਹੋਟਲ ਤੋਂ ਸਰਜੂ ਨੇ ਬੱਚਿਆਂ ਨੂੰ ਡਬਲ ਰੋਟੀ ਅਤੇ ਛੋਲੇ ਆਦਿ ਲੈ ਦਿੱਤੇ ਅਤੇ ਉਹਨਾਂ ਨੂੰ ਲੈ ਕੇ ਉਹ ਆਪਣੀ ਝੁੱਗੀ ਵਿਚ ਆ ਗਿਆ । ਬੱਚਿਆਂ ਨੂੰ ਬਾਹਰ ਬਠਾ ਕੇ ਉਹਨਾਂ ਨੂੰ ਖਾਣਾ ਦੇ ਕੇ ਉਹਨੇ ਵਾਇਲਨ ਵਾਲੇ ਨੂੰ ਆਖਿਆ—

"ਚਲ ਓਇ ਅੰਦਰ ! ਅਸੀਂ ਸੰਘ ਗਿੱਲਾ ਕਰੀਏ..."

ਬਾਹਰ ਸਕੂਲ ਤੋਂ ਆਏ ਹੋਏ ਬੱਚੇ ਡਬਲਰੋਟੀ ਤੇ ਛੋਲੇ ਖਾ ਰਹੇ ਸਨ ਅਤੇ ਅੰਦਰ ਉਹ ਦੋਵੇਂ ਬੈਠ ਕੇ ਕੱਚੀ ਸ਼ਰਾਬ ਪੀਣ ਲਗ ਪਏ ।

ਜਲੂਸ 'ਚ ਗਏ ਲੋਕ ਦੋ ਵਜੇ ਤਕ ਵਾਪਸ ਆਉਣੇ ਸ਼ੁਰੂ ਹੋ ਗਏ ਸਨ। ਸਾਰਿਆਂ ਤੋਂ ਪਹਿਲਾ ਕਾਸ਼ੀ ਰਾਮ ਦੀ ਔਰਤ ਏਸੂ ਉਹਦੀ ਸੱਸ—ਦਾਦੂ ਅਤੇ ਸਕੀਨਾ ਆਏ । ਬੀਮਾਰ ਏਸੂ ਨੂੰ ਜਲੂਸ ਵਾਲੇ ਜ਼ਬਰਦਸਤੀ ਬਿਸਤਰੇ ਤੋਂ ਉਠਾ ਕੇ ਲੈ ਗਏ ਸਨ । ਲੋਕਾਂ ਦੇ ਤੰਗ ਕਰਨ ਤੇ ਉਹ ਬਾਹਰ ਨਿਕਲੀ ਅਤੇ ਥੋੜ੍ਹੀ ਦੂਰ ਜਾ ਕੇ ਢਹਿ ਪਈ । ਕਾਸ਼ੀ ਰਾਮ ਜਲੂਸ ਵਿਚੋਂ ਕਾਫੀ ਦੇਰ ਪਹਿਲਾਂ ਛੂਟ ਆਇਆ ਸੀ । ਏਸੂ ਦੀ ਸੱਸ ਦੀ ਮਦਦ ਲਈ ਦਾਦੂ ਤੇ ਸਕੀਨਾ ਰੁਕ ਗਏ । ਜਲੂਸ ਦੇ ਆਗੂਆਂ ਦੀ ਮਾਂ ਭੈਣ ਇਕ ਕਰਕੇ ਉਹਨਾਂ ਨੇ ਏਸੂ ਨੂੰ ਇਕ ਪਾਸੇ ਕੱਢ ਲਿਆ । ਪਾਣੀ ਪਿਲਾਇਆ ਅਤੇ ਘੰਟਾ ਕੁ ਸਾਹ ਦੁਆ ਕੇ ਉਹਨੂੰ ਹੌਲੇ-ਹੌਲੇ ਘਰ ਲੈ ਆਏ । ਉਨ੍ਹਾਂ ਦੇ ਪਿੱਛੇ-ਪਿੱਛੇ ਹੋਰ ਵੀ ਅਨੇਕਾਂ ਝੁੱਗੀਆਂ ਵਾਲੇ ਜਲੂਸ 'ਚੋਂ ਖਿਸਕ ਕੇ ਘਰੀਂ ਆ ਗਏ ਸਨ । ਲੰਙਾ ਕਿਸ਼ਨ ਵੀ । ਏਸੂ ਨੂੰ ਘਰ ਪਹੁੰਚਾ ਕੇ ਦਾਦੂ ਤੇ ਸਕੀਨਾ ਆਪਣੀ ਝੁੱਗੀ ਵਿਚ ਪਰਤ ਆਏ । ਉਹਨੂੰ ਆਉਂਦਿਆਂ ਸਾਰ ਧੋਂਡੂ ਨੇ ਉਤਾਵਲਾ ਹੋ ਕੇ ਆਖਿਆ, ਦਾਦੂ ਮੀਆਂ ਛੇਤੀ ਬੰਦੋਬਸਤ ਕਰ ਪੈਸਿਆਂ ਦਾ—ਮੈਂ ਐਥੋਂ ਨਿਕਲਣਾ ਚਾਹੁੰਦਾਂ..."

ਕੀ ਹੋਇਐ, ਧੋਂਡੀ ਰਾਮ ! ਤੈਨੂੰ ਕੀ ਤਕਲੀਫ ਐ ? ਅਸੀਂ ਤਾਂ ਕਿਸੇ ਨੂੰ ਕੁਝ ਨਹੀਂ ਆਖਿਐ..."

"ਤੂੰ ਤਾਂ ਨਹੀਂ ਆਖਿਆ, ਪਰ ਲੋਕਾਂ ਨੂੰ ਪਤਾ ਲੱਗੇ ਬਿਨਾਂ ਕਿਵੇਂ ਰਹੇਗਾ ? ਤੁਹਾਡੇ ਜਾਣ ਤੋਂ ਪਿਛੋਂ ਉਹ ਬੁੱਢਾ ਆਇਆ ਸੀ—ਸਰਜੂ ਦਸਦਾ ਸੀ ਨਾਂ ਆਪਣਾ..."

"ਸਰਜੂ ? ਉਹ ਆਇਆ ਸੀ ?"

"ਹਾਂ, ਫਾਲਤੂ ਪੁੱਛਗਿੱਛ ਕਰਦਾ ਸੀ ਐਵੇਂ । ਉਹ ਥਾਂ-ਥਾਂ ਗਾਉਂਦਾ ਫਿਰੇਗਾ... ਉਸ ਤੋਂ ਪਹਿਲਾਂ ਮੈਂ ਨਿਕਲਦਾ...ਕਿਸੇ ਤਰ੍ਹਾਂ ਬੰਦੋਬਸਤ ਕਰ...ਨਹੀਂ ਤਾਂ ਮੈਂ ਜਾਂਦਾ—"

"ਤੂੰ ਰੁਕ ! ਐਡੀ ਕਾਹਲੀ ਨਾ ਕਰ....ਮੈਂ ਇਕ ਬੰਦੇ ਨੂੰ ਕਾਰਖਾਨੇ 'ਚ ਆਖਿਐ...ਅੱਜ ਸ਼ਾਮੀਂ ਉਹਨੂੰ ਲੈ ਕੇ ਆਉਣਾ ਸੀ...ਪਰ ਅੱਜ ਐਹ ਪੁਆੜਾ ਆ ਪਿਐ...ਕਲ੍ਹ ਦੇਖਦਾਂ...ਉਹਨੂੰ ਚਾਹੀਦੈ ਇਹੋ ਜਿਹਾ ਰੇਡੀਓ—"

"ਉਹ ਤੂੰ ਦੇਖ...ਮਿਹਰਬਾਨੀ ਕਰ—"

ਸਕੀਨਾ ਨੇ ਰੋਸ਼ਨ ਨੂੰ ਆਖਿਆ, "ਬੇਟੀ ਆਪਣੇ ਮਾਮੇ ਨੂੰ ਚਾਹ ਬਣਾ ਕੇ ਦੇ ਦਿੱਤੀ ਸੀ ? ਅੱਬਾਸ ਕਿਥੇ ਐ ?" ਰੋਸ਼ਨ ਕੁਝ ਨਾ ਬੋਲੀ, ਉਹ ਚੁਲ੍ਹੇ ਕੋਲ ਬੈਠੀ ਬੁੜਬੁੜ ਕਰ ਰਹੀ ਸੀ ।

"ਇਹ ਘਰ ਵਿਚ ਈ ਕਿਥੇ ਸੀ ?" ਧੋਂਡੂ ਨੇ ਉੱਤਰ ਦਿੱਤਾ ।

ਏਨੇ ਨੂੰ ਸਰਜੂ ਅੱਬਾਸ ਨੂੰ ਲੈ ਕੇ ਆ ਗਿਆ । ਉਹਨੂੰ ਘਰ ਛੱਡ ਕੇ ਉਹਨੇ ਉੱਚੀ ਆਵਾਜ਼ ਵਿਚ ਕਿਹਾ,

"ਦਾਦੂ, ਜਰਾ ਬਾਹਰ ਆ—"

"ਸਾਲਾ ਮੇਰੇ ਬਾਰੇ ਰੁਛੇਗਾ...ਸੰਭਲ ਕੇ ਬੋਲੀ—" ਧੋਂਡੂ ਨੇ ਹੌਲੇ ਜਿਹੇ ਆਖਿਆ । "ਤੂੰ ਫ਼ਿਕਰ ਨਾ ਕਰ—"

ਦਾਦੂ ਬਾਹਰ ਗਿਆ । ਸਰਜੂ ਉਹਨੂੰ ਬਾਹੋਂ ਪਕੜ ਕੇ ਦੂਰ ਲੈ ਗਿਆ । ਅਤੇ ਅਤਿਅੰਤ ਗੰਭੀਰ ਮੁਦ੍ਰਾ ਵਿਚ ਆਖਣ ਲੱਗਾ—

"ਦਾਦੂ, ਤੈਨੂੰ ਬਹੁਤ ਮਾੜੀ ਖਬਰ ਦਸਣੀ ਐ...ਗ਼ੁੱਸਾ ਨਾ ਕਰਨਾ ਭਰਾਵਾ—"

"ਦਾਦੂ ਚੌਂਕ ਉਠਿਆ । ਉਹ ਸਾਵਧਾਨ ਹੋ ਕੇ ਸੁਣਨ ਲੱਗਾ—

"ਤੇਰੀ ਭਤੀਜੀ ਬਦਚਲਣ ਐ...ਅੱਜ ਮੈਂ ਇਹਨੂੰ ਲੰਡੇ ਦੇ ਮੁੰਡੇ ਨਾਲ ਲੇਟੀ ਹੋਈ ਨੂੰ ਮੌਕੇ ਤੇ ਫੜਿਐ !" ਅਤੇ ਸਰਜੂ ਨੇ ਦੁਪਹਿਰ ਦੀ ਸਾਰੀ ਘਟਨਾ ਦਾਦੂ ਨੂੰ ਦਸ ਦਿੱਤੀ ।

"ਇਹ ਕੁੜੀ ਜਦੋਂ ਬਸਤੀ ਵਿਚ ਆਈ ਸੀ ਤਾਂ ਨਖਰੇ ਕਰਦੀ ਸੀ ! ਖਾੜੀ ਵਿਚ ਆਤਮ-ਹੱਤਿਆ ਕਰਨ ਲੱਗੀ ਸੀ ਆਖੇ ਇੱਜ਼ਤ ਚਲੀ ਗਈ....ਹੁਣ ਇੱਜ਼ਤ ਕਿਥੇ ਗਈ ? ਕੁਝ ਨੀਂ ਦਾਦੂ ! ਇਹ ਖਾੜੀ ਈ ਬਦਚਲਣ ਐ...ਐਥੇ ਲੋਕਾਂ ਦੀ ਖੋਪੜੀ ਸਿਧੀ ਨੀਂ ਰਹਿੰਦੀ...ਇਸ ਕੁੜੀ ਦਾ ਕੋਈ ਇੰਤਜਾਮ ਕਰ...ਐਥੋਂ ਦੇ ਮੁੰਡੇ ਇਹਦਾ ਸਤਿਆਨਾਸ ਕਰ ਦੇਣਗੇ...ਲੰਡੇ ਦੀ ਕੁੜੀ ਵਲ ਦੇਖ...ਧੰਦਾ ਕਰਦੀ ਐ...ਤੇਰੀ ਭਤੀਜੀ ਦੀ ਉਹ ਸਹੇਲੀ ਐ...ਇਹਦੇ ਵਿਚ ਕੀ ਸ਼ੱਕ ਐ..."

ਜਿਵੇਂ ਸੀਨੇ ਵਿਚ ਗੋਲੀ ਲਗੀ ਹੁੰਦੀ ਏ, ਇੰਜ ਦਾਦੂ ਵਾਪਸ ਆਇਆ। ਉਹਨੂੰ ਕੋਈ ਗੱਲ ਨਹੀਂ ਸੀ ਸੁਝ ਰਹੀ। ਉਹਨੂੰ ਜਾਪਿਆ ਜਿਵੇਂ ਉਹ ਕਿਸੇ ਨੂੰ ਮੂੰਹ ਦਿਖਾਉਣ ਜੋਗਾ ਨਹੀਂ ਰਿਹਾ। ਉੱਕਾ ਈ ਸੁੰਨ ਹੋ ਕੇ ਉਹ ਬਾਹਰ ਚਾਰਪਾਈ ਤੇ ਬੈਠ ਗਿਆ।

ਸਕੀਨਾ ਨੇ ਬਾਹਰ ਆ ਕੇ ਉਹਨੂੰ ਆਖਿਆ—

"ਖਾਣਾ ਤਿਆਰ ਐ—"

"ਤੁਸੀਂ ਖਾ ਲਓ—ਧੋਂਡੂ ਰਾਮ ਨੂੰ ਦਿਓ—"

"ਤੁਸੀਂ—"

"ਮੈਨੂੰ ਭੁੱਖ ਨੀਂ..."

"ਦਾਦੂ, ਕ੍ਰੋਧ ਵਿਚ ਨਾ ਆ..." ਧੋਂਡੂ ਅੰਦਰੋਂ ਹੀ ਹੌਲੇ ਜਿਹੇ ਬੋਲਿਆ।

ਪਰ ਦਾਦੂ ਉਠਿਆ ਨਹੀਂ। ਉਹ ਪੈਰ ਲਮਕਾ ਕੇ ਬੈਠਾ ਹੋਇਆ ਸੀ।

ਸ਼ਾਮ ਹੋ ਗਈ ਅਤੇ ਕਾਸ਼ੀ ਰਾਮ ਦੀ ਝੁੱਗੀ ਵਲ ਸ਼ੋਰ ਮਚਣਾ ਸ਼ੁਰੂ ਹੋ ਗਿਆ। ਕੋਈ ਉੱਚੀ-ਉੱਚੀ ਰੋ ਰਿਹਾ ਸੀ। ਜਾਪਦਾ ਸੀ ਜਿਵੇਂ ਕਿਸੇ ਨੂੰ ਮਾਰ ਪੈ ਰਹੀ ਏ...ਕਾਸ਼ੀ ਰਾਮ ਦੇ ਗੁਆਂਢੀ ਉਹਦੀ ਝੁੱਗੀ ਵਲ ਦੌੜੇ ਜਾ ਰਹੇ ਸਨ।

ਧਾਰਾਵੀ ਤੋਂ ਮੋਟਰ ਲੈ ਕੇ ਮੋਚੀ ਦੇ ਆਦਮੀ ਮੈਨਾ ਨੂੰ ਉਧਾਲਣ ਲਈ ਆ ਗਏ ਸਨ। ਏਸੂ ਦੀ ਬੁੱਢੀ ਸੱਸ ਸਾਹਮਣੇ ਟੱਕਰ ਗਈ, ਉਹਨੂੰ ਕਿਸੇ ਨੇ ਧੱਕੇ ਮਾਰੇ ਸਨ; ਜਿਸ ਕਰਕੇ ਉਹ ਦੋਵੇਂ ਹੱਥਾਂ ਨਾਲ ਪਿੱਟਦੀ ਹੋਈ ਰੌਲਾ ਪਾ ਰਹੀ ਸੀ। ਕਾਸ਼ੀ ਰਾਮ ਦਾ ਕੋਈ ਪਤਾ ਨਹੀਂ ਸੀ। ਮੈਨਾ ਜਾਣਾ ਨਹੀਂ ਚਾਹੁੰਦੀ ਸੀ; ਇਸ ਲਈ ਮੋਚੀ ਉਹਨੂੰ ਖੂਬ ਮਾਰ ਰਿਹਾ ਸੀ। ਮੋਚੀ ਦੀ ਜੁੰਡਲੀ ਨੇ ਉਹਨੂੰ ਜਲੂਸ ਵਿਚੋਂ ਉਧਾਲਣ ਦਾ ਮਤਾ ਪਕਾਇਆ ਸੀ। ਪਰ ਉਹ ਉਥੇ ਉਹਨਾਂ ਨੂੰ ਮਿਲੀ ਨਹੀਂ। ਇਸੇ ਲਈ ਉਹ ਲਗਦੇ ਹੱਥ ਮਾਹੀਮ ਦੀ ਖਾੜੀ ਵਿਚ ਆ ਗਏ ਸਨ। ਘੋੜਬੰਦਰ ਸੜਕ ਤੇ ਗੱਡੀ ਤਿਆਰ ਖੜੀ ਸੀ। ਮਾਰ ਕੁਟ ਹੁੰਦੀ ਦੇਖ ਕੇ ਲੋਕ ਇਕੱਠੇ ਹੋ ਗਏ ਸਨ। ਮੈਨਾ ਉਹਦੇ ਨਾਲ ਜਾਣ ਲਈ ਰਜ਼ਾਮੰਦ ਨਹੀਂ ਸੀ। ਲੋਕਾਂ ਨੂੰ ਦੇਖ ਕੇ ਮੋਚੀ ਦੀ ਜੁੰਡਲੀ ਘਬਰਾ ਗਈ। ਉਹਨਾਂ ਵਿਚ ਇਕ ਨੇ ਮੈਨਾ ਨੂੰ ਪਕੜ ਲਿਆ, ਉਹਦੇ ਰੋਣ ਧੋਣ ਦੀ ਪਰਵਾਹ ਨਾ ਕਰਦਿਆਂ ਉਸ ਆਦਮੀ ਨੇ ਮੈਨਾ ਨੂੰ ਘਸੀਟਣਾ ਸ਼ੁਰੂ ਕਰ ਦਿੱਤਾ। ਦਾਦੂ ਮੀਆਂ ਦੀ ਝੁੱਗੀ ਵਿਚ ਏਨੀ ਦੇਰ ਤੀਕ ਸਭ ਕੁਝ ਚੁਪਚਾਪ ਦੇਖਣ ਵਾਲੇ ਧੋਂਡੂ ਰਾਮ ਕੋਲੋਂ ਹੁਣ ਰਿਹਾ ਨਾ ਗਿਆ। ਉਹ ਚਾਕੂ ਸੰਭਾਲਦਾ ਹੋਇਆ ਗੋਲੀ ਵਾਂਗ ਬਾਹਰ ਆਇਆ ਅਤੇ ਮੋਚੀ ਨੂੰ ਧੱਕਾ ਮਾਰ ਕੇ ਧਰਤੀ ਤੇ ਸੁੱਟ ਲਿਆ ਅਤੇ ਮੈਨਾ ਨੂੰ ਛਡਾ ਲਿਆ। ਮੋਚੀ ਦੇ ਚਾਰ ਪੰਜ ਆਦਮੀਆਂ ਤੇ ਧੋਂਡੂ ਨੇ ਚਾਕੂ ਕੱਢ ਲਿਆ...ਜਿਹੜਾ ਸਾਹਮਣੇ ਆਇਆ ਉਹਦੇ ਤੇ ਉਹਨੇ ਵਾਰ ਕਰ ਦਿੱਤਾ...ਮੋਚੀ ਦੀ ਜੁੰਡਲੀ ਵਿਚੋਂ ਵੀ ਇਕ ਨੇ ਚਾਕੂ ਕੱਢ ਲਿਆ। ਖੂਬ ਘਮਸਾਣ ਮਚ ਗਿਆ। ਕਿਸੇ ਨੇ ਵਿਚੋਂ ਮਾਹੀਮ ਦੇ ਠਾਣੇ ਇਤਲਾਹ ਦੇ ਦਿੱਤੀ। ਉਥੋਂ ਟੈਲੀਫੋਨ ਖੜਕਿਆ ਅਤੇ ਪੰਜਾਂ ਮਿੰਟਾਂ ਵਿਚ ਸਾਇਰਨ ਵਜਾਉਂਦੀ

ਹੋਈ ਪੁਲੀਸ ਦੀ ਕਾਲੇ ਰੰਗ ਦੀ ਗੱਡੀ ਘੋੜਬੰਦਰ ਸੜਕ ਤੇ ਆ ਕੇ ਖਲੋ ਗਈ।...

ਦਾਦੂ ਮੀਆਂ ਦੇ ਘਰ ਲੁਕਿਆ ਹੋਇਆ ਧੋਂਡੀ ਪੁਲੀਸ ਦੇ ਪੰਜੇ ਵਿਚ ਆ ਗਿਆ। ਉਹਨੇ ਫੇਰ ਦੌੜਨ ਦੀ ਕੋਸ਼ਿਸ਼ ਕੀਤੀ, ਪਰ ਪੁਲੀਸ ਦੇ ਸਾਹਮਣੇ ਉਹਦੀ ਕੋਈ ਪੇਸ਼ ਨਾ ਗਈ। ਰੋਣਹਾਕਾ ਮੂੰਹ ਬਣਾ ਕੇ ਖਲੋਤੇ ਦਾਦੂ ਅਤੇ ਸਕੀਨਾ ਨੂੰ ਦੇਖ ਕੇ, ਧੋਂਡੂ ਨੇ ਪੁਲੀਸ ਦੀ ਗੱਡੀ ਵਿਚ ਬੈਠਦਿਆਂ ਆਖਿਆ—

"ਦਾਦੂ ਮੀਆਂ! ਰੋ ਨਾ ਯਾਰ...ਘੜੀ ਅੱਬਾਸ ਨੂੰ ਦੇ ਦੇ ਅਤੇ ਟ੍ਰਾਂਜਿਸਟਰ ਵੇਚੀਂ ਨਾ...ਆਪਣੇ ਕੋਲ ਰਖ ਲੈ ਟਾਇਮ ਪਾਸ ਕਰਨ ਲਈ! ਮੈਨੂੰ ਉਹਦੀ ਹੁਣ ਕੋਈ ਲੋੜ ਨੀਂ....ਆਪਣੀ ਦੋਬਾਰਾ ਮੁਲਾਕਾਤ ਨੀਂ ਹੋਣੀ..."

ਦਾਦੂ ਨੂੰ ਕੁਝ ਨਹੀਂ ਸੀ ਸੁਝ ਰਿਹਾ—ਪੁਲੀਸ ਦੀ ਗੱਡੀ ਨਜ਼ਰਾਂ ਤੋਂ ਉਹਲੇ ਹੋ ਗਈ।...

ਥੋੜ੍ਹੇ ਕੁ ਦਿਨ ਬੀਤਣ ਪਿਛੋਂ ਸ਼ਾਮੂ ਖੁਲ੍ਹਮ ਖੁਲ੍ਹਾ ਮਾਹੀਮ ਦੀ ਖਾੜੀ ਵਿਚ ਘੁੰਮਣ ਲਗ ਪਿਆ। ਉਹਦੇ ਜਖ਼ਮ ਠੀਕ ਹੋ ਗਏ ਸਨ। ਆਪਣੇ ਜੋੜੀਦਾਰਾਂ ਨੂੰ ਇਕੱਠੇ ਕਰਕੇ, ਨਿਰਲਜਪਣੇ ਉਹ ਹੁਣ ਫੇਰ ਪਾਈਪ ਤੇ ਬੈਠ ਕੇ ਲੋਕਾਂ ਦੀਆਂ ਗੱਲਾਂ ਕਰਨ ਲਗ ਪਿਆ ਸੀ। ਅੱਜ ਵੀ ਇਹੋ ਕੁਝ ਹੋ ਰਿਹਾ ਸੀ। ਭੀਖਾ ਉਹਨਾਂ ਵਿਚ ਸ਼ਾਮਲ ਨਹੀਂ ਸੀ।

"ਸ਼ਾਮਿਆ, ਸਾਲਿਆ ਤੂੰ ਜਦ ਹਸਪਤਾਲ ਸੈਂ ਤਾਂ ਝੁੱਗੀਆਂ ਵਿਚ ਕੀ ਕੁਝ ਹੁੰਦਾ ਰਿਹੈ, ਤੈਨੂੰ ਪਤੈ!"

"ਹਾਂ ਪਤੈ! ਦਾਦੂ ਨੇ ਆਪਣੀ ਭਤੀਜੀ ਪਿੰਡ ਭੇਜ ਦਿੱਤੀ ਐ। ਪਰ ਮੈਨੂੰ ਕੀ! ਭੜੂਏ ਭੀਖੇ ਨੂੰ ਉਹਦੀ ਚਿੰਤਾ ਹੋਵੇਗੀ...ਆਪਣਾ ਮਾਲ ਆਪਣੇ ਕੋਲ ਐ!"

"ਤੇਰਾ ਮਾਲ...ਭੀਖੇ ਦੀ ਭੈਣ ਐ ਨਾ—"

"ਆਪਣੇ ਲਈ ਕੋਈ ਵੀ ਚਲੇਗਾ—ਆਪਾਂ ਰੰਗ ਨੀਂ ਦੇਖਦੇ, ਰੂਪ ਨੀਂ ਦੇਖਦੇ, ਇਕੋ ਈ ਚੀਜ਼ ਦੇਖਦੇ ਆਂ—ਗਰਮ ਚੀਜ਼ ਚਾਹੀਦੀ ਐ—"

"ਪਰ ਭੀਖਾ ਚੈਨ ਨਾਲ ਕਿਵੇਂ ਬੈਠੈ—"

"ਉਹ ਸਾਲਾ ਸਰਜੂ ਵਿਚ ਆ ਗਿਐ ਨਾ ਰਾਹ ਦਾ ਰੋੜਾ ਬਣ ਕੇ।"

"ਉਹ ਦਾ ਮੈਂ ਕੰਡਾ ਕਢੇ ਬਿਨਾ ਨੀਂ ਰਹਿਣੈ—" ਸ਼ਾਮੂ ਨੇ ਇਹ ਕੁਝ ਆਖਦਿਆਂ ਮੱਥੇ ਤੇ ਖੁਰਕ ਕੀਤੀ।

"ਸ਼ਾਮੂ, ਪਰ ਭੀਖਾ ਤੈਨੂੰ ਵੀ ਤਾਂ ਜੋੜੀਦਾਰ ਬਣਾ ਕੇ ਲੈ ਲਿਆ ਸੀ ਰੋਸ਼ਨ ਦੇ ਚੱਕਰ ਵਿਚ।"

"ਕਿਥੇ ਲੈ ਗਿਆ ਸੀ! ਮੈਂ ਹੀ ਤਾਂ ਉਹਦੇ ਨਾਲ ਪਹਿਲਾਂ ਮਜ਼ੇ ਲੈਂਦਾ ਰਿਹਾਂ—ਭੀਖੇ ਨੂੰ ਤਾਂ ਪਤਾ ਈ ਕੁਝ ਨੀਂ ਸੀ।"

"ਪਰ ਹੁਣ ਪੰਛੀ ਉਡ ਗਿਐ—ਉਹਦੇ ਚਾਚੇ ਨੇ ਇਹ ਗੱਲ ਸੁਣਦਿਆਂ ਸਾਰ ਦੂਜੇ ਦਿਨ ਉਹਨੂੰ ਕਿਸ਼ਤੀ 'ਚ ਬਠਾ ਦਿੱਤਾ—ਭੀਖੇ ਦੀ ਹਿੰਮਤ ਈ ਨੀਂ ਪਈ ਉਹਦੇ ਸਾਹਮਣੇ ਆਉਣ ਦੀ।"

"ਭੀਖੇ ਤੋਂ ਕੀ ਹੋਣਾ ਸੀ...ਸਾਲੇ ਨੂੰ ਮੈਂ ਇਕ ਦਿਨ ਪੁੱਛਿਆ, ਏਨਾ ਕੁਝ ਹੋਇਆ ਕੀ ਕਦੇ ਖੇਹ ਵੀ ਖਾਧੀ ਐ ਕਿ ਐਵੇਂ ਈ ਰੌਲਾ ਪਵਾਇਐ—"

"ਕਿਉਂ, ਉਸ ਦਿਨ ਸਰਜੂ ਨੇ ਦੋਹਾਂ ਨੂੰ ਖੇਹ ਖਾਂਦਿਆਂ ਤਾਂ ਪਕੜਿਐ—"

"ਪਰ ਉਹ ਤਾਂ ਮੰਨਦਾ ਨੀਂ—"

"ਪਰ ਹੁਣ ਕਿਹੜੇ ਮਾਂਹ ਪੁੱਟ ਲਏਗਾ ਭੀਖਾ—"

"ਔਹ ਦੇਖ, ਭੜੂਆ ਐਧਰ ਈ ਆ ਰਿਹੈ...ਉਹਨੂੰ ਪੁੱਛ ਖਾਂ..."

ਭੀਖਾ ਨੀਵੀ ਪਾਈ ਆਇਆ ਅਤੇ ਮਹਿਫਲ ਵਿਚ ਬੈਠ ਗਿਆ।

"ਭੀਖਿਆ, ਸਾਲਿਆ, ਪੰਛੀ ਤਾਂ ਉਡ ਗਿਐ ! ਹੁਣ ਕੀ ਕਰਦੈਂ..."

"ਹੱਥ-ਰਸੀ ਕਰਦੈ—" ਵਿਚੋਂ ਕਿਸੇ ਨੇ ਟਿੱਚਰ ਕੀਤੀ।

ਕਿਥੇ ਉਹ 'ਚੀਜ਼' ਤੇ ਕਿਥੇ ਹੱਥ-ਰਸੀ..."

"ਕਿਥੇ ਰੂੜੀ ਮਾਰਕਾ ਤੇ ਕਿਥੇ ਕੋਕਾ ਕੋਲਾ..."

ਇੰਜ ਬਕਵਾਸ ਹੋ ਰਹੀ ਸੀ ਟਾਇਮ ਪਾਸ ਕਰਨ ਲਈ। ਉਨ੍ਹਾਂ ਦੀ ਗੱਲਬਾਤ ਵਿਚ ਤਾਲਮੇਲ ਕੋਈ ਨਹੀਂ ਸੀ। ਅਚਾਨਕ ਉਨ੍ਹਾਂ ਵਿਚੋਂ ਇਕ ਨੂੰ ਜਿਵੇਂ ਕੁਝ ਚੇਤੇ ਆ ਗਿਆ ਸੀ—

"ਸ਼ਾਮੂ, ਜਦੋਂ ਤੂੰ ਹਸਪਤਾਲ ਪਿਆ ਹੋਇਆ ਸੈਂ ਤਾਂ ਮੇਰਾ ਇਕ ਆਯਡਿਆ ਉਂਜ ਦਾ ਉਂਜ ਰਹਿ ਗਿਆ।"

"ਕਿਹੜਾ ਆਯਡਿਆ"—

"ਹੁਣ ਝੁੱਗੀਆਂ ਟੁੱਟਣੀਆਂ—ਸੱਚੀ ਗੱਲ ਐ ਨਾ—"

"ਟੁੱਟਣ ਨਾ ਟੁੱਟਣ—ਆਪਾਂ ਨੂੰ ਕੀ—"

"ਪਰ ਵੱਡੀ ਸੜਕ ਬਣਨੀ ਐ ਨਾ—"

"ਬਣਨ ਦੇ—ਤੂੰ ਆਪਣਾ ਆਯਡਿਆ ਬੋਲ—"

"ਮੈਨੂੰ ਇਕ ਆਦਮੀ ਮਿਲਿਆ ਸੀ। ਉਹ ਝੁੱਗੀਆਂ ਦੀ ਖਾਲੀ ਥਾਂ ਵੇਚਦੈ।"

"ਫੇਰ ਕੀ—?"

"ਉਥੇ ਝੁੱਗੀਆਂ ਬਣਾ ਕੇ ਲੋਕਾਂ ਨੂੰ ਵੇਚੋ—"

"ਇਹ ਕਿਹੜਾ ਆਯਡਿਆ—"

"ਸਾਲਿਆ, ਤੂੰ ਵੀ ਅਨਾੜੀ ਐਂ—ਹਰਾਮੀ ! ਐਨੀ ਵੀ ਸਮਝ ਨੀਂ, ਸਾਲੀ ਆਪਣੀ ਇਸ ਬਸਤੀ ਵਿਚ ਖਾਲੀ ਥਾਂ ਹੈ ਕਿਥੇ ?"

"ਉਹੋ ਤਾਂ ਮੈਂ ਆਖਦਾਂ—"

"ਪਰ ਅਸੀਂ ਖਾਲੀ ਕਰ ਲਵਾਂਗੇ—"

"ਉਹ ਕਿਵੇਂ—"

"ਕਿਸੇ ਗ਼ਰੀਬ-ਮੁਰਬੇ ਦੀ ਝੁੱਗੀ ਤੇ ਕਬਜ਼ਾ ਕਰਕੇ—"

"ਉਹਨੂੰ ਬਾਹਰ ਕੱਢ ਦੇ ?"

"ਆਹੋ, ਅਤੇ ਉਹ ਕਿਸੇ ਨੂੰ ਵੇਚ ਦਿਆਂਗੇ...ਪੰਜ ਸੌ ਰੁਪਏ ਮਿਲ ਜਾਣਗੇ—"

"ਕੀ ਬਕਦੈਂ—"

"ਹਾਜੀ ਮਲੰਗ ਦੀ ਸਹੁੰ—"

"ਗ਼ਰੀਬ ਗੁਰਬੇ ਦੀ ਝੁੱਗੀ ਤੇ ਕਬਜ਼ਾ ਕਰੀਏ? ਸਾਲਿਆ ਅਸੀਂ ਕਿਹੜੇ ਬਿਰਲਾ ਸੇਠ ਆਂ...ਹਰਾਮੀ ਝੁੱਗੀਆਂ ਦੇ ਸਾਰੇ ਗ਼ਰੀਬ ਭਿਖਾਰੀਆਂ ਨੂੰ ਹੀ—ਆਪਣੇ ਰਿਸ਼ਤੇਦਾਰਾਂ ਨੂੰ ਈ ਬੇਘਰ ਕਰੀਏ...ਛੀ...ਇਹ ਕੰਮ ਆਪਾਂ ਨੀਂ ਕਰਨਾ। ਕਿਹੜੀ ਕਿਹੜੀ ਥਾਂ ਤੋਂ ਲੋਕ ਇਥੇ ਆ ਕੇ ਸਹਾਰਾ ਲਭਦੇ ਐ, ਅਸੀਂ ਉਨ੍ਹਾਂ ਨੂੰ ਬੇਘਰ ਕਰਕੇ ਉਨ੍ਹਾਂ ਦੀ ਥਾਂ ਵੇਚੀਏ! ਇਹ ਗੰਦਾ ਕੰਮ ਐ...ਅਸੀਂ ਨੀਂ ਕਰਾਂਗੇ—"

"ਤਾਂ ਭੁਖਣਭਾਣੇ, ਬੇਕਾਰ ਮਰਾਂਗੇ—"

"ਮਰਾਂਗੇ, ਲੇਕਿਨ ਇਨਸਾਨੀਅਤ ਨੀਂ ਛੱਡਾਂਗੇ—"

"ਇਨਸਾਨੀਅਤ? ਆਪਣੇ ਗੁਆਂਢੀ ਦੀ ਕੁੜੀ ਵੇਸਵਾ ਬਣਾਉਣੈ ਇਹ ਕਿਹੜੀ ਇਨਸਾਨੀਅਤ ਐ? ਸ਼ਾਮੂ ਇਹ ਤੂੰ ਮੈਨੂੰ ਦਸਦੈਂ? ਆਪਣੇ ਮੂੰਹ ਨਾਲ....!"

ਸ਼ਾਮੂ ਚੁੱਪ ਕਰਕੇ ਬੈਠ ਗਿਆ। ਵਾਤਾਵਰਣ ਕੁਝ ਗਰਮ ਹੋ ਗਿਆ ਸੀ...ਅੰਤ ਜਿਸ ਨੇ ਆਯਡਿਆ ਪੇਸ਼ ਕੀਤਾ ਸੀ ਉਹ ਬੋਲਿਆ—

"ਅਸੀਂ ਨਾ ਇਹ ਕੀਤੇ, ਤਾਂ ਦੂਜਾ ਹੋਰ ਕੋਈ ਕਰੇਗਾ! ਅੱਜ ਜਿਵੇਂ ਕਿਵੇਂ ਕਿਵੇਂ ਪੈਸੇ ਚਾਹੀਦੇ—ਸਾਡਾ ਨਾ ਕੰਮ ਨਾ ਧੰਦਾ। ਕਿਥੋਂ ਆਉਣ ਪੈਸੇ? ਸਾਲਾ ਦੋ ਟੈਮ ਢਿੱਡ ਵੀ ਤਾਂ ਭਰਨੈ।"

"ਕੱਪੜੇ ਵੀ ਚਾਹੀਦੇ ਐ—"

"ਟੈਰੀਲੀਨ ਦੀ ਪੈਂਟ ਵੀ..."

"ਅਤੇ ਪਿਕਚਰ—ਵਹੀਦਾ ਰਹਿਮਾਨ ਦੀ—"

"ਇਹਦੇ ਨਾਲ ਈ ਨਿੱਤ ਸ਼ਾਮ ਨੂੰ ਰੂੜੀ ਮਾਰਕਾ ਦਾਰੂ ਦੀ ਬੋਤਲ—" ਸਾਰੇ ਜਣੇ ਇਕ ਇਕ ਕਰਕੇ ਬੋਲ ਰਹੇ ਸਨ। ਸ਼ਾਮੂ ਚੁੱਪ ਕਰਕੇ ਸੁਣ ਰਿਹਾ ਸੀ।

"ਸਾਲਾ ਸ਼ਾਮੂ ਸਾਡੇ ਵਰਗਾ ਥੋੜਾ ਈ ਐ...ਪਾਈਪ ਤੇ ਬਹਿ ਕੇ ਚਾਰ ਅੱਖਰ ਬੋਰਡ ਤੇ ਲਿਖ ਦਿਤੇ ਤੇ ਪੰਜ ਰੁਪਏ ਕਮਾ ਲਏ...ਅਜੇ ਤਾਂ ਪਰ ਨਹੀਂ ਕਰਦੈ ਜਯਾ ਦੇ ਚਲੇ ਜਾਣ ਕਰਕੇ—"

"ਥੋਡੀ ਜਾਤ ਈ ਭੌਂਕਣ...ਥੋਨੂੰ ਕੰਮ ਚਾਹੀਦੈ ਕੋਈ?"

ਪਤੈ, ਵੱਡਾ ਕੰਮ ਵਾਲਾ ਆ ਗਿਆ ਕਿਧਰੇ ਤੋਂ! ਜੇਬ ਦੇ ਪੈਸੇ ਮੁੱਕਣ ਪਿਛੋਂ ਦੇਖਾਂਗੇ ਤੂੰ ਕੀ ਕਰਦੈਂ? "ਇਸ ਕੁੜੀ ਦੇ ਪਿਛੇ ਚੱਕਰ ਕੱਟ...ਉਹਦੇ ਪਿਛੇ ਘੁੰਮ..."

"ਏਨੇ ਨੂੰ ਬਸਤੀ ਵਲੋਂ ਲੰਙਾ ਕਿਸ਼ਨ ਲੰਮੇ ਲੰਮੇ ਕਦਮ ਪੁੱਟਦਾ ਹੋਇਆ ਉਥੇ ਆ ਗਿਆ ਅਤੇ ਚਿੱਲਾ ਕੇ ਆਖਣ ਲੱਗਾ—

"ਕਾਸ਼ੀ ਰਾਮ ਦੀ ਔਰਤ ਗੁਜ਼ਰ ਗਈ ਐ—ਉਹਦੀ ਮਾਤਮ ਪੁਰਸੀ ਤੇ ਚੱਲੋ ਸਾਰੇ—"

"ਹੈਂ, ਕਾਸ਼ੀ ਦੀ ਔਰਤ ਐਨੀ ਬੀਮਾਰ ਸੀ ?"

"ਐਨੇ ਦਿਨ ਪਤਾ ਨੀਂ ਕਿਵੇਂ ਕੱਢ ਗਈ—"

"ਸਾਲੇ ਕਾਸ਼ੀ ਦੀ ਸਾਲੀ ਦੀ ਕਿਸਮਤ—"

"ਹੁਣ ਕਾਸ਼ੀ ਰਾਮ ਨੂੰ ਖੁੱਲ੍ਹ ਮਿਲ ਗਈ ਸਾਲੀ ਨਾਲ 'ਪਲੰਘਤੋੜ' ਪਾਨ ਖਾਣ ਦੀ—"

"ਓਇ ਛੇਤੀ ਚੱਲੋ ! ਬੋਲਦੇ ਹੀ ਰਹੋਗੇ ਕੀ ! ਚਾਰ ਆਦਮੀ ਵੀ ਨਹੀਂ ਮਜਲ ਤੇ ਜਾਣ ਲਈ—"

"ਚੱਲੋ ਓਇ ! ਇਕ ਇਕ ਪਾ ਪੀਣ ਨੂੰ ਮਿਲੇਗੀ।" ਅਤੇ ਸਾਰੇ ਝੱਟਪਟ ਪਾਈਪ ਤੋਂ ਹੇਠਾਂ ਉਤਰ ਕੇ ਝੁੱਗੀਆਂ ਵਲ ਟੁਰ ਪਏ।

ਮਾਤਮੀ ਜਲੂਸ ਦੀ ਤਿਆਰੀ ਹੋ ਰਹੀ ਸੀ। ਮੈਨਾ ਸੰਘ ਪਾੜ ਪਾੜ ਕੇ ਰੋ ਰਹੀ ਸੀ। ਵਿਚੋਂ ਵਿਚੋਂ ਰੁਕ ਕੇ ਮਕਾਣ ਆਈਆਂ ਹੋਈਆਂ ਔਰਤਾਂ ਨੂੰ ਵਿਸਥਾਰ ਨਾਲ ਦੱਸ ਰਹੀ ਸੀ...ਕਾਸ਼ੀ ਬਾਹਰ ਬੈਠਾ ਦਾਹ-ਸੰਸਕਾਰ ਦੀ ਤਿਆਰੀ ਦੇਖ ਰਿਹਾ ਸੀ। ਉਹਦੀ ਬੁੱਢੀ ਮਾਂ ਮੂੰਹ ਵਿਚ ਕੱਪੜਾ ਪਾ ਕੇ ਰੋਣ ਬੈਠੀ ਹੋਈ ਸੀ। ਵਾਸੂ ਸਕੂਲ ਗਿਆ ਹੋਇਆ ਸੀ, ਵਾਇਲਵਾਲੇ ਦੇ ਨਾਲ। ਦਾਦੂ ਅਤੇ ਸਰਜੂ ਮਾਹੀਗੀਰ ਦਾਹ-ਸੰਸਕਾਰ ਦੀ ਤਿਆਰੀ ਵਿਚ ਲੱਗੇ ਹੋਏ ਸਨ। ਕਿਸ਼ਨ ਅਤੇ ਬਸਤੀ ਦੇ ਹੋਰ ਲੋਕ ਅਰਥੀ ਬੰਨ੍ਹਣ ਦੀ ਤਿਆਰੀ ਵਿਚ ਲੱਗੇ ਹੋਏ ਸਨ। ਗੰਗਾ ਸਕੀਨਾ ਅਤੇ ਹੋਰ ਔਰਤਾਂ ਮੁਰਦੇ ਨੂੰ ਖੱਫਣ ਵਿਚ ਵਲ੍ਹੇਟ ਰਹੀਆਂ ਸਨ। ਏਨੇ ਨੂੰ ਸ਼ਾਮ ਦੀ ਜੁੰਡਲੀ ਆ ਗਈ। ਸਰਜੂ ਨੇ ਉਹਨਾਂ ਨੂੰ ਦੇਖ ਕੇ ਮੱਥੇ ਤੇ ਤਿਊੜੀਆਂ ਪਾ ਲਈਆਂ ਅਤੇ ਉਹਨੇ ਆਖਿਆ—

"ਐਥੇ ਦਾਰੂ ਕੋਈ ਨੀਂ ਮਿਲਣੀ...ਦਾਹ ਸੰਸਕਾਰ ਤੇ ਦਾਰੂ ਪੀਤੇ ਬਿਨਾਂ ਜਾਣਾ। ਜੇ ਮੰਨਜ਼ੂਰ ਐ ਤਾਂ ਆ ਜਾਓ—"

"ਸ਼ਾਮੂ ਨੇ ਕਿਸ਼ਨ ਵਲ ਦੇਖਿਆ। ਕਿਸ਼ਨ ਨੇ ਨਜ਼ਰਾਂ ਉਪਰ ਚੁਕੀਆਂ ਅਤੇ ਉਹ ਮਾਤਮੀ ਜਲੂਸ ਦੇ ਨਾਲ ਜਾਣ ਵਾਲਿਆਂ ਦੇ ਮੱਥੇ ਤੇ ਗੁਲਾਬ ਲਾਉਣ ਲਗ ਪਿਆ।

"ਦਾਰੂ ਨਹੀਂ ਤਾਂ ਭਜਨ ਵੀ ਨਹੀਂ ਗਾਏ ਜਾਂਦੇ—" ਸਾਮੂ ਦੇ ਯਾਰਾਂ ਵਿਚੋਂ ਇਕ ਨੇ ਆਖਿਆ।

"ਚੱਲੇਗਾ—ਭਜਨ ਨਹੀਂ ਤਾਂ ਵੀ ਚੱਲੇਗਾ—" ਸਰਜੂ ਨੇ ਉੱਚੀ ਆਵਾਜ਼ ਵਿਚ ਆਖਿਆ।

ਏਨੀ ਦੇਰ ਇਕ ਪਾਸੇ ਬੈਠਾ ਹੋਇਆ ਕਾਸ਼ੀ ਰਾਮ ਉਠਿਆ ਅਤੇ ਬੋਲਿਆ—

"ਕੌਣ ਕਹਿੰਦੈ ਦਾਰੂ ਨੀਂ ਮਿਲੇਗੀ—ਮੈਂ ਜਿਉਂਦਾ ਦਾਰੂ ਪਲਾਉਣ ਵਾਲਾ... ਦਾਰੂ ਵੀ ਚਾਹੀਦੀ ਐ ਤੇ ਭਜਨ ਵੀ...ਮੈਂ ਇਹਦਾ ਸਹੁਰਾ ਆਂ। ਮੈਂ ਇਹਨੂੰ ਇੰਜ ਥੋੜ੍ਹਾ ਜਾਣ ਦਿਆਂਗਾ...ਮਾਤਮੀ ਜਲੂਸ ਵਾਜੇ ਗਾਜਿਆਂ ਸਮੇਤ ਨਿਕਲਣਾ

ਚਾਹੀਦੈ।"—ਅਤੇ ਉਹਨੇ ਧੋਤੀ ਦੇ ਲੜ ਵਿਚੋਂ ਦਸਾਂ ਦਾ ਨੋਟ ਕੱਢ ਕੇ ਸ਼ਾਮੂ ਵਲ ਵਧਾਇਆ...

ਸ਼ਾਮੂ ਨੇ ਕਾਹਲੀ ਨਾਲ ਨੋਟ ਸੰਭਾਲਦਿਆਂ ਸਰਜੂ ਵਲ ਤੱਕਿਆ। ਉਹ ਮੂੰਹ ਬਣਾ ਕੇ ਇਕ ਪਾਸੇ ਖਲੋਤਾ ਹੋਇਆ ਸੀ ਤੇ ਬਿਲਕੁਲ ਚੁੱਪ ਸੀ। ਉਹਨੇ ਹੱਥ ਜੋੜੇ...ਅਤੇ ਏਸੂ ਦੀ ਲਾਸ਼ ਵਲ ਵਧਿਆ। ਉਹਦੇ ਪੈਰਾਂ ਤੇ ਸਿਰ ਰਖ ਕੇ ਉਹਨੇ ਮੱਥਾ ਟੇਕਿਆ ਅਤੇ ਚੁੱਪ ਚਾਪ ਦਾਦੂ ਦੇ ਦਰਾਂ ਤੇ ਆ ਕੇ ਬੈਠ ਗਿਆ। ਉਹਦੇ ਪਿਛੇ ਪਿਛੇ ਦਾਦੂ ਵੀ ਆ ਗਿਆ ਅਤੇ ਉਹ ਦੋਵੇਂ ਹੀ, ਚੁੱਪ ਕਰਕੇ, ਸਾਰਾ ਕੁਝ ਵਾਪਰਦਾ ਦੇਖਣ ਲਈ ਬੈਠ ਗਏ।

ਸ਼ਾਮੂ ਦਾਰੂ ਦੀਆਂ ਦੋ ਬੋਤਲਾਂ ਲੈ ਆਇਆ। ਕਿਸੇ ਨੇ ਗਲਾਸ ਲੈ ਆਂਦਾ ਤੇ ਕਿਸੇ ਨੇ ਕੱਪ। ਉਹਨਾਂ ਨੇ ਦੋਵੇਂ ਬੋਤਲਾ ਖਾਲੀ ਕਰ ਦਿੱਤੀਆਂ। ਵਿਚੋਂ ਕਿਸੇ ਨੇ ਆਖਿਆ, "ਸਾਲੀ ਜੀਭ ਵੀ ਗਿੱਲੀ ਨੀਂ ਹੋਈ। ਦੋ ਬੋਤਲਾਂ ਹੋਰ ਚਾਹੀਦੀਆਂ ਸਨ।

"ਜਾਹ ਸ਼ਾਮੂ, ਲੈ ਆ! ਪੈਸੇ ਫੇਰ ਮੈਂ ਦੇਂਦਾ, ਆਖ ਦਈਂ—" ਕਾਸ਼ੀ ਰਾਮ ਨੇ ਪਰਮਿਸ਼ਨ ਦੇ ਦਿੱਤੀ, ਸ਼ਾਮੂ ਕਚੀ ਸ਼ਰਾਬ ਦੀਆਂ ਦੋ ਬੋਤਲਾਂ ਹੋਰ ਭੱਠੀ ਤੋਂ ਲੈ ਆਇਆ। ਘੰਟਾ ਭਰ ਉਹ ਪੀਂਦੇ ਰਹੇ ਅਤੇ ਉਸ ਤੋਂ ਪਿਛੋਂ ਉਹ ਢੋਲਕੀਆਂ ਛੈਣੇ ਲੈ ਆਏ ਅਤੇ ਲਗੇ ਸੁਰਾਂ ਕੱਢਣ—

"ਅਸੀਂ ਜਾਂਦੇ ਆਪਣੇ ਗਾਂਵ—" ਅਤੇ ਏਸੂ ਦੀ ਅੰਤਮ ਯਾਤ੍ਰਾ ਸ਼ੁਰੂ ਹੋ ਗਈ। ਸਾਰਿਆਂ ਤੋਂ ਅੱਗੇ ਕਾਸ਼ੀ ਰਾਮ ਲਾਸ਼ ਲੈ ਕੇ ਕਾਹਲੀ ਕਾਹਲੀ ਚਲ ਰਿਹਾ ਸੀ। ਉਹਨੂੰ ਸਹਾਰਾ ਦੇਣ ਵਾਲਿਆਂ ਦੀ ਉਹਦੇ ਨਾਲੋਂ ਵੀ ਵਧੇਰੇ ਚਾਲ ਉਖੜੀ ਹੋਈ ਸੀ। ਕਿਸੇ ਦੇ ਪੈਰ ਧਰਤੀ ਤੇ ਸਿੱਧੇ ਨਹੀਂ ਟਿਕ ਰਹੇ ਸਨ।

"ਦੇਖ ਸਰਜੂ ਬਾਬਾ! ਕਿਹੋ ਜਿਹਾ ਇਹ ਇਨਸਾਫ ਐ! ਵਿਚਾਰੀ ਜਦੋਂ ਤਕ ਜਿਉਂਦੀ ਸੀ, ਉਹਦੀ ਦਵਾਈ ਲਈ ਕਾਸ਼ੀ ਰਾਮ ਨੇ ਇਕ ਆਨਾ ਵੀ ਨਹੀਂ ਖਰਚਿਆ। ਜਦੋਂ ਗੁਜ਼ਰ ਗਈ ਤਾਂ ਦਸਾਂ ਦਾ ਨੋਟ ਕੱਢ ਕੇ ਦੇ ਦਿਤਾ ਦਾਰੂ ਲਈ—" ਦਾਦੂ ਵਿਸ ਘੋਲਦਾ ਹੋਇਆ ਬੋਲ ਰਿਹਾ ਸੀ।

"ਹਰਾਮੀ, ਇਹ ਨਿਆਂ ਐ ਐਥੇ ਦੇ ਲੋਕਾਂ ਦਾ। ਇਥੋਂ ਦਾ ਕੀ ਸਾਰੀਆਂ ਥਾਵਾਂ ਦਾ ਇਹੋ ਈ ਨਿਆਂ ਐ ਦਾਦੂ ਮੀਆਂ—ਅਸੀਂ ਕੀ ਕਰ ਸਕਦੇ ਆਂ ਤੇ ਕਿਵੇਂ ਰੋਕ ਸਕਦੇ ਆਂ?"

ਦੁਪਹਿਰ ਢੱਲ ਗਈ ਸੀ ਅਤੇ ਵਾਇਲਨ ਵਾਲਾ ਬੱਚਿਆਂ ਨੂੰ ਸਕੂਲ ਤੋਂ ਲੈ ਕੇ ਘਰ ਆ ਗਿਆ ਸੀ। ਸਾਰਿਆਂ ਤੋਂ ਅੱਗੇ ਵਾਸੂ ਸੀ...ਉਹ ਦੌੜ ਕੇ ਝੁਗੀ ਵਿਚ ਦਾਖਲ ਹੋਣ ਹੀ ਲਗਾ ਸੀ ਕਿ ਦਾਦੂ ਨੇ ਅੱਗੇ ਹੋ ਕੇ ਉਹਨੂੰ ਰੋਕ ਲਿਆ।

"ਆ ਬੇਟਾ, ਸਾਡੇ ਘਰ ਆ ਜਾ—"ਬੱਚਿਆਂ ਨੂੰ ਪਿਆਰ ਕਰਦਿਆਂ ਹੋਇਆਂ ਉਹਨੇ ਸਕੀਨਾ ਨੂੰ ਆਖਿਆ—

"ਇਹਨੂੰ ਵੀ ਅੱਬਾਸ ਨਾਲ ਖਾਣਾ ਦੇ ਦੇ—"

ਏਨੇ ਨੂੰ ਕਾਸ਼ੀ ਰਾਮ ਦੀ ਬੁੱਢੀ ਮਾਂ ਬਾਹਰ ਆ ਗਈ। ਪੋਤਰੇ ਨੂੰ ਦੇਖ ਕੇ ਉਹ

ਛਾਤੀ ਪਿੱਟਦੀ ਹੋਈ ਰੋਣ ਲਗ ਪਈ। ਵਾਸੂ ਹੈਰਾਨ ਹੋ ਕੇ ਉਹਦੇ ਵੱਲ ਤੱਕਣ ਲਗਿਆ। ਉਹਦੇ ਮਨ ਵਿਚ ਪਤਾ ਨਹੀਂ ਕੀ ਆਇਆ—"ਮੇਰੀ ਮਾਂ..." ਇਹ ਕੁਝ ਆਖ ਕੇ ਉਹ ਡਸਕੋਰੇ ਲੈਣ ਲਗ ਪਿਆ।...ਸਕੀਨਾ ਉਹਨੂੰ ਬਾਹੋਂ ਪਕੜ ਕੇ ਅੰਦਰ ਲੈ ਗਈ। ਸਰਜੂ ਨੇ ਕਾਸ਼ੀ ਰਾਮ ਦੀ ਮਾਂ ਨੂੰ ਝੁੱਗੀ ਵਿਚ ਭੇਜ ਦਿੱਤਾ—"ਇਨ੍ਹਾਂ ਬੱਚਿਆਂ ਨੂੰ ਰੋਟੀ ਖਾ ਲੈਣ ਦੇ ਫੇਰ ਰੋਂਦੀ ਰਹੀ—"

ਵਾਇਲਨ ਵਾਲਾ ਖਲੋਤਾ ਹੋਇਆ ਸਾਰਾ ਕੁਝ ਦੇਖ ਰਿਹਾ ਸੀ। ਉਹ ਇਕ ਦਮ ਗੰਭੀਰ ਹੋ ਗਿਆ। ਉਹਨੇ ਪੇਟੀ ਵਿਚੋਂ ਵਾਇਲਨ ਕੱਢਿਆ ਅਤੇ ਇਕ ਕਰੁਣਾ-ਮਈ ਸੁਰ ਛੇੜ ਦਿੱਤੀ। ਵਾਇਲਨ ਦੀ ਆਵਾਜ਼ ਸੁਣ ਕੇ ਮੈਨਾ ਸਾੜੀ ਦਾ ਪੱਲਾ ਸੰਭਾਲਦੀ ਹੋਈ ਬਾਹਰ ਆਈ। ਉਹ ਚਿਹਰੇ ਤੇ ਮੁਸਕ੍ਰਾਹਟ ਲਿਆ ਕੇ ਉਹਦੇ ਵਲ ਦੇਖਦੀ ਰਹੀ, ਜਿਉਂ ਹੀ ਉਹਨੇ ਪਿੱਠ ਮੋੜੀ ਵਾਇਲਨ ਵਾਲਾ ਚਲਾ ਗਿਆ।

"ਬੜਾ ਕੰਮ ਦਾ ਬੰਦਾ ਐ...ਥੋੜ੍ਹਾ ਜਿਹਾ ਪਾਗਲ ਐ...ਬਸ!" ਸਰਜੂ ਨੇ ਦਾਦੂ ਨੂੰ ਆਖਿਆ।

ਮੈਨਾ ਅਜੇ ਵੀ ਵਾਇਲਨ ਵਾਲੇ ਨੂੰ ਦੇਖ ਰਹੀ ਸੀ—ਸਰਜੂ ਇਹ ਦੇਖ ਕੇ ਉਹਨੂੰ ਝਾੜਨ ਲਗ ਪਿਆ—

"ਇਹਨੂੰ ਸ਼ਰਮ ਨੀਂ ਆਉਂਦੀ, ਬਾਹਰ ਆ ਕੇ ਇੰਜ ਖਲੋਤੀ ਐ ਜਿਵੇਂ ਸਰਕਸ ਦੇਖ ਰਹੀ ਹੋਵੇ। ਹਰਾਮ ਦੀ ਔਲਾਦ—ਚੱਲ ਘਰ—"

ਮੈਨਾ ਨੇ ਦੰਦਾਂ ਹੇਠ ਹੋਠ ਲੈਂਦਿਆਂ ਝੁੱਗੀ ਦਾ ਦਰਵਾਜ਼ਾ ਬੰਦ ਕਰ ਲਿਆ।

ਏਸੂ ਮਰ ਗਈ ਅਤੇ ਉਹਦੀ 'ਕ੍ਰਿਯਾ' ਕੀਤੇ ਬਿਨਾਂ ਕਾਸ਼ੀ ਰਾਮ ਮੈਨਾ ਨੂੰ ਲੈ ਕੇ ਮਾਹੀਮ ਦੀ ਖਾੜੀ 'ਚੋਂ ਕਿਧਰੇ ਨਿਕਲ ਗਿਆ। ਮੈਨਾ ਨੇ ਉਹਨੂੰ ਇਥੇ ਰਹਿਣ ਨਾ ਦਿੱਤਾ। 'ਅਸੀਂ ਜੋਗੇਸ਼ਵਰੀ ਚਲੇ ਜਾਈਏ', ਇਹ ਆਖ ਕੇ ਮੈਨਾ ਨੇ ਉਹਨੂੰ ਪਿਛੇ ਲਾ ਲਿਆ ਸੀ। ਜੇ ਇਥੇ ਰਹੇ ਤਾਂ ਧਾਰਾਵੀ ਦਾ ਮੋਚੀ ਤੰਗ ਕਰੇਗਾ। ਇਸ ਝੁੱਗੀ ਵਿਚ ਏਸੂ ਦਾ ਪ੍ਰੇਤ ਦਿਸਦਾ ਰਹੇਗਾ। ਉਹਦੀਆਂ ਇਹੋ ਜਿਹੀਆਂ ਗੱਲਾਂ ਨੂੰ ਕਾਸ਼ੀ ਰਾਮ ਟਾਲ ਨਾ ਸਕਿਆ। ਉਹ ਵੀ ਮਾਹੀਮ ਦੀ ਖਾੜੀ ਤੋਂ ਤੰਗ ਆ ਗਿਆ ਸੀ। ਉਹਨੇ ਲੋਕਾਂ ਦੇ ਬਹੁਤ ਸਾਰੇ ਪੈਸੇ ਦੇਣੇ ਸਨ। ਪਠਾਣ ਹਰ ਪੰਦਰਵੇਂ ਦਿਨ ਫੇਰੇ ਮਾਰਦਾ ਸੀ ਉਹ ਉਹਦਾ ਵਿਆਜ ਭਰਦਾ ਭਰਦਾ ਦੁੱਖੀ ਹੋ ਗਿਆ ਸੀ। ਉਹ ਏਸੂ ਦੀ ਮੌਤ ਉਡੀਕ ਰਿਹਾ ਸੀ। ਇਕ ਦਿਨ ਦੁਪਹਿਰੀਂ ਉਹ ਦੋਵੇਂ ਉਥੋਂ ਖਿਸਕ ਗਏ ਅਤੇ ਰਾਤੀਂ ਘਰ ਨਾ ਪਰਤੇ। ਬੁੱਢੀ ਅਤੇ ਵਾਸੂ ਦੋਵੇਂ ਝੁੱਗੀ 'ਚ ਇਕੱਲੇ ਰਹਿ ਗਏ ਸਨ। ਰਾਤ ਕਾਸ਼ੀ ਰਾਮ ਤੇ ਮੈਨਾ ਘਰ ਨਾ ਆਏ ਅਤੇ ਬੁੱਢੀ ਨੇ ਵੀ ਪੱਲੇ ਗੰਢ ਬੰਨ੍ਹ ਲਈ। ਉਹਨੇ ਸਰਜੂ ਨੂੰ ਸਵੇਰੇ ਆਖਿਆ—

"ਰੰਡੀ ਕਾਸ਼ੀ ਨੂੰ ਪਿਛੇ ਲਾ ਕੇ ਲੈ ਗਈ ਐ—ਹੁਣ ਨੀਂ ਆਉਂਦੇ ਵਾਪਸ..." ਅਤੇ ਉਠ ਕੇ ਵਾਸੂ ਦਾ ਹੱਥ ਪਕੜ ਲਿਆ ਤੇ ਕਹਿਣ ਲੱਗੀ—

"ਪੁੱਤਰ ਤੂੰ ਚੁੱਪ ਰਹਿ! ਜੇ ਪਿਉ ਦੌੜ ਗਿਆ ਤਾਂ ਮੈਂ ਤਾਂ ਹੈਗੀ ਤੈਨੂੰ ਪਾਲ ਪੋਸ ਕੇ ਵੱਡਾ ਕਰਨ ਲਈ। ਤੇਰਾ ਪਿਉ ਵੀ ਤੇਰੇ ਲਈ ਅੱਜ ਮਰ ਗਿਐ...ਜਿਵੇਂ ਮੈਂ

ਉਹਨੂੰ ਪਾਲ ਕੇ ਵੱਡਾ ਕੀਤਾ ਸੀ—ਇੰਜ ਈ ਤੈਨੂੰ ਕਰ ਲਵਾਂਗੀ...ਡਰ ਨਾ ਮੇਰੇ ਪੁੱਤਰਾ ! ਚੰਗੇ ਗੁਣ ਸਿਖ...ਸਦਾ ਇਹੋ ਜਿਹੇ ਦਿਨ ਨੀਂ ਰਹਿੰਦੇ..."

ਅਤੇ ਉਹਨੇ ਸਾਰੇ ਦੁੱਖ ਆਪਣੇ ਬੁੱਢੇ ਸਰੀਰ ਤੇ ਝਲਣੇ ਸ਼ੁਰੂ ਕਰ ਦਿੱਤੇ । ਗੰਗਾ ਨਾਲ ਉਹ ਸਵੇਰੇ ਸਿੰਧੀ ਕਾਲੋਨੀ ਵਿਚ ਕੰਮ ਕਰਨ ਲਈ ਚਲੀ ਜਾਂਦੀ ਅਤੇ ਸਾਰਾ ਸਾਰਾ ਦਿਨ ਉਥੇ ਕੰਮ ਵਿਚ ਖੁਭੀ ਰਹਿੰਦੀ । ਕੱਪੜੇ ਧੋ ਧੋ ਅਤੇ ਭਾਂਡੇ ਸਾਫ਼ ਕਰ ਕਰ ਕੇ ਉਹ ਹੋਰ ਵੀ ਕੁੱਬੀ ਹੋਣ ਲਗ ਪਈ ਸੀ । ਉਹ ਪੋਤਰੇ ਨੂੰ ਪਾਲਣ ਲਈ ਸਾਰਾ ਤਾਣ ਲਾ ਕੇ ਕੰਮ ਕਰਦੀ..."

ਇਕ ਦਿਨ ਆਉਂਦੀ ਹੋਈ ਉਹ ਮਾਹੀਮ ਤੋਂ ਇਕ ਚੰਗੀ ਤਖਤੀ ਲੈ ਆਈ ਅਤੇ ਵਾਸੂ ਦੇ ਹੱਥ ਪਕੜਾਉਂਦੀ ਹੋਈ ਬੋਲੀ—,'ਹੁਣ ਉਹ ਟੁੱਟੀ ਹੋਈ ਤਖਤੀ ਲੈ ਕੇ ਸਕੂਲ ਨਾ ਜਾਇਆ ਕਰ...ਇਸ ਤਖਤੀ ਤੇ ਲਿਖਿਆ ਕਰ..."

ਵਾਸੂ ਉਹ ਤਖਤੀ ਲੈ ਕੇ ਖੁਸ਼ੀ ਵਿਚ ਨੱਚਣ ਲਗ ਪਿਆ । ਅੱਬਾਸ ਅਤੇ ਵਾਸੂ ਸਾਰਾ ਦਿਨ ਬੈਠ ਕੇ ਲਿਖਣ ਦੀ ਮਸ਼ਕ ਕਰਦੇ ਰਹੇ । ਵਾਸੂ ਸਾਰਾ ਦਿਨ ਸਾਰਾ ਅੱਬਾਸ ਦੇ ਘਰ ਈ ਰਹਿੰਦਾ ਸੀ । ਸ਼ਾਮੀਂ ਜਦੋਂ ਦਾਦੀ ਆਉਂਦੀ ਤਾਂ ਆਪਣੇ ਘਰ ਜਾਂਦਾ ਸੀ । ਅਜੇ ਉਹ ਦੋਵੇਂ ਤਖਤੀਆਂ ਲਿਖਣ ਲਈ ਬੈਠੇ ਹੀ ਸਨ ਕਿ ਸੜਕ ਤੇ ਮਿਉਂਸਪੈਲਿਟੀ ਦੀ ਕੁੱਤੇ ਪਕੜਨ ਵਾਲੀ ਗੱਡੀ ਆ ਕੇ ਖਲੋ ਗਈ । ਬਸਤੀ ਵਿਚ ਜਦੋਂ ਉਹਨਾਂ ਨੂੰ ਕੁੱਤਿਆਂ ਦਾ ਪਤਾ ਲਗਦਾ ਉਹ ਜਾਂਦੇ ਸਨ । ਉਹ ਕਸਾਈਖਾਨੇ ਦੇ ਆਸੇ ਪਾਸੇ ਦੇ ਕੁੱਤਿਆਂ ਨੂੰ ਨਿੱਤ ਹੀ ਪਕੜਦੇ ਸਨ । ਕੁੱਤੇ ਕਸਾਈਖਾਨੇ ਵਿਚ ਮਾਸ ਦੇ ਟੁਕੜੇ ਜਾਂ ਹੱਡੀਆ ਚੁੱਕ ਕੇ ਖਾਂਦੇ ਹੋਏ ਇਧਰ ਉਧਰ ਘੁੰਮਦੇ ਸਨ ਅਤੇ ਲੋਕਾਂ ਨੂੰ ਤੰਗ ਕਰਦੇ ਸਨ, ਇਸ ਲਈ ਮਿਉਂਸਪਲ ਕਮੇਟੀ ਦੀ ਕੁੱਤੇ ਪਕੜਨ ਵਾਲੀ ਗੱਡੀ ਉਥੇ ਚੱਕਰ ਕੱਟਦੀ ਹੀ ਰਹਿੰਦੀ ਸੀ । ਜਿਨ੍ਹਾਂ ਕੁੱਤਿਆਂ ਦੇ ਗਲੇ ਵਿਚ ਪਟੇ ਨਹੀਂ ਹੁੰਦੇ ਸਨ ਉਨ੍ਹਾਂ ਨੂੰ ਉਹ ਪਕੜ ਕੇ ਲੈ ਜਾਂਦੇ ਸਨ । ਅੱਜ ਵੀ ਨਿੱਤ ਵਾਂਗ ਗੱਡੀ ਆਈ ਸੀ ਅਤੇ ਬਸਤੀ ਦੇ ਕੁੱਤਿਆਂ ਨੂੰ ਜਿਵੇਂ ਉਹਦੀ ਮੁਸ਼ਕ ਆ ਗਈ ਸੀ । ਅੱਬਾਸ ਦਾ ਜਾਕੀ ਥੜੇ ਤੇ ਆਰਾਮ ਨਾਲ ਲੇਟਿਆ ਹੋਇਆ ਸੀ । ਉਹਨੇ ਕੰਨ ਫੜਕਾਏ ਅਤੇ ਬੂਥੀ ਉਪਰ ਕਰਕੇ ਸੁੰਘਣ ਲੱਗ ਪਿਆ ।

"ਅੱਬਾਸ ਕਮੇਟੀ ਦੀ ਗੱਡੀ ਆ ਗਈ ਐ—ਜੌਕੀ ਨੂੰ ਸੰਭਾਲ—" ਵਾਸੂ ਨੇ ਤਖਤੀ ਹੇਠਾਂ ਰਖਦਿਆਂ ਕਿਹਾ । ਅੱਬਾਸ ਉਸੇ ਵੇਲੇ ਕਾਹਲੀ ਕਾਹਲੀ ਉਠਿਆ ਅਤੇ ਜਾਕੀ ਨੂੰ ਗਲੇ ਤੋਂ ਪਕੜ ਕੇ ਅੰਦਰ ਲੈ ਗਿਆ । ਪਰ ਏਨੀ ਦੇਰ ਵਿਚ ਕਮੇਟੀ ਦੇ ਆਦਮੀ ਉਥੇ ਆ ਗਏ ਸਨ...

"ਓਇ ਛੋਕਰਿਓ—ਕੁੱਤਾ ਕਿਥੇ ਐ—"

ਇਕ ਜਣਾ ਅੰਦਰ ਲੰਘ ਗਿਆ—ਉਹਨੇ ਦੇਖਿਆ ਜਾਕੀ ਦੇ ਗਲੇ ਵਿਚ ਪੱਟਾ ਕੋਈ ਨਹੀਂ ਸੀ, ਇਸ ਲਈ ਉਹਨੇ ਆਪਣੇ ਨਾਲ ਵਾਲੇ ਬੰਦੇ ਨੂੰ ਇਸ਼ਾਰਾ ਕੀਤਾ । ਉਹ ਲੋਕ ਉਸੇ ਵੇਲੇ ਝੁੱਗੀ ਵਿਚ ਆ ਧਮਕੇ । ਦਾਦੂ ਕੰਮ ਤੇ ਗਿਆ ਹੋਇਆ ਸੀ ਅਤੇ ਸਕੀਨਾ ਆਟਾ ਪਿਸਵਾਉਣ ਗਈ ਸੀ...ਝੁੱਗੀ ਵਿਚ ਅੱਬਾਸ ਤੇ ਵਾਸੂ ਹੀ ਸਨ । ਕਮੇਟੀ ਦੇ ਆਦਮੀਆਂ ਨੇ ਜਾਕੀ ਨੂੰ ਪਕੜ ਲਿਆ, ਅੱਬਾਸ ਹਟਕੋਰੇ ਲੈਣ ਲਗ

ਪਿਆ । "ਸਾਡੇ ਕੁੱਤੇ ਨੂੰ ਨਾ ਪਕੜੋ...ਇਹ ਬੜਾ ਚੰਗਾ ਕੁੱਤੈ...ਕਿਸੇ ਨੂੰ ਨੀਂ ਵਢਦੈ...।"

"ਪੱਟਾ ਕਿਉਂ ਨਹੀਂ ਪਾਇਆ...ਪੈਸੇ ਭਰ ਕੇ ਲਾਇਸੈਂਸ ਕਿਉਂ ਨਹੀਂ ਬਣਾਇਆ ?"

ਅੱਬਾਸ ਰੋਂਦਾ ਰਿਹਾ, ਵਾਸੂ ਨੂੰ ਵੀ ਕੁਝ ਸਮਝ ਨਹੀਂ ਆ ਰਹੀ ਸੀ—ਕੀ ਕਰਦਾ । ਉਹ ਵੀ ਰੋਣ ਲਗ ਪਿਆ । ਕਮੇਟੀ ਦੇ ਆਦਮੀ ਜਾਕੀ ਨੂੰ ਪਕੜ ਕੇ ਗੱਡੀ ਵਲ ਘਸੀਟ ਰਹੇ ਸਨ । ਉਹ ਅੱਗੇ ਵਲ ਪੈਰ ਨਹੀਂ ਰਖਦਾ ਸੀ । ਉਹ ਜ਼ਮੀਨ ਨਾਲ ਪੈਰ ਅੜਾ ਕੇ ਭੌਂਕਣ ਲੱਗ ਪਿਆ ।

ਮਿਉਂਸਪੈਲਿਟੀ ਵਾਲਿਆਂ ਨੇ ਬਸਤੀ ਦੇ ਹੋਰ ਵੀ ਤਿੰਨ ਚਾਰ ਆਵਾਰਾ ਕੁੱਤਿਆਂ ਨੂੰ ਪਕੜ ਕੇ ਗੱਡੀ ਵਿਚ ਬੰਦ ਕਰ ਦਿੱਤਾ ਸੀ । ਉਹ ਲੋਕ ਜੱਕੀ ਨੂੰ ਗੱਡੀ ਵਲ ਖਿੱਚੀ ਜਾ ਰਹੇ ਸਨ । ਅੱਬਾਸ ਭੁੱਬਾਂ ਮਾਰ ਮਾਰ ਰੋ ਰਿਹਾ ਸੀ । ਜਾਕੀ ਨੇ ਇਕ ਦਮ ਸਾਰਾ ਜ਼ੋਰ ਲਾ ਕੇ ਆਪਣੇ ਆਪ ਨੂੰ ਉਨ੍ਹਾਂ ਲੋਕਾਂ ਕੋਲੋਂ ਆਜ਼ਾਦ ਕਰ ਲਿਆ । ਉਹ ਕਸਾਈਖਾਨੇ ਵਲ ਦੌੜ ਗਿਆ । ਕਮੇਟੀ ਦੇ ਬੰਦੇ ਉਹਦੇ ਪਿਛੇ ਦੌੜ ਪਏ । ਅੱਬਾਸ ਅਤੇ ਵਾਸੂ ਵੀ ਝੁੱਗੀ ਦਾ ਦਰਵਾਜ਼ਾ ਬੰਦ ਕਰਕੇ ਉਹਦੇ ਪਿਛੇ ਦੌੜਨ ਲਗ ਪਏ । ਜਾਕੀ ਦੌੜਦਾ ਦੌੜਦਾ ਖੂਬ ਦੂਰ ਨਿਕਲ ਗਿਆ, ਉਹ ਪਿਛੇ ਮੁੜ ਕੇ ਆਪਣੇ ਵਲ ਆ ਰਹੇ ਬੰਦਿਆਂ ਵਲ ਵਿਚੋਂ ਵਿਚੋਂ ਝਾਤੀ ਮਾਰ ਲੈਂਦਾ ਸੀ । ਜਾਕੀ ਹੁਣ ਕਸਾਈ-ਖਾਨੇ ਦੇ ਪਿਛੇ ਖਾੜੀ ਦੀ ਦਲਦਲ ਕੋਲ ਆ ਕੇ ਰੁਕ ਗਿਆ ? ਅੱਗੇ ਜਾਣ ਲਈ ਕੋਈ ਥਾਂ ਨਹੀਂ ਸੀ । ਪਿਛੇ ਆਉਣਾ ਵੀ ਠੀਕ ਨਹੀਂ ਸੀ...ਉਹਦੇ ਚਾਰੇ ਪਾਸੇ ਕਮੇਟੀ ਦੇ ਆਦਮੀ ਖਲੋਤੇ ਹੋਏ ਸਨ । ਰੋਣ ਹਾਕਾ ਹੋਇਆ ਹੋਇਆ ਅੱਬਾਸ ਵੀ ਜਾਕੀ ਨੂੰ ਇਧਰ ਉਧਰ ਦੇਖ ਰਿਹਾ ਸੀ । ਜਾਕੀ ਨੇ ਕੁਝ ਦੇਰ ਰੁਕ ਕੇ ਇਕ ਹਰਕਾਈ ਮਾਰੀ ਅਤੇ ਉਹ ਮਸੀਤ ਦੀ ਦੀਵਾਰ ਉਪਰੋਂ ਦੀ ਚੜ੍ਹ ਕੇ ਨਾਲ ਵਾਲੇ ਘਰ ਦੀ ਛੱਤ ਤੇ ਜਾ ਕੇ ਇਕ ਪਾਸੇ ਕੋਨੇ ਵਿਚ ਖੜ੍ਹਾ ਹੋ ਗਿਆ । ਉਹਨੇ ਜੀਭ ਬਾਹਰ ਕੱਢੀ ਹੋਈ ਸੀ ਅਤੇ ਕਾਫੀ ਡਰਿਆ ਹੋਇਆ ਸੀ ।

ਕਮੇਟੀ ਦੇ ਆਦਮੀ ਤੰਗ ਆ ਗਏ ਸਨ । ਉਹ ਦਲਦਲ ਪਾਰ ਕਰਕੇ ਕਸਾਈ-ਖਾਨੇ ਦੇ ਪਰਲੇ ਪਾਸਿਓਂ ਚਿੱਕੜ ਵਿਚੋਂ ਲੰਘਣ ਦੀ ਸੋਚ ਰਹੇ ਸਨ...

"ਮਰਨ ਦੇ ਪਰੇ ! ਆਉਂਦੇ ਫੇਰੇ ਧਰ ਲਵਾਂਗੇ...ਜਾਂਦਾ ਕਿੱਥੇ ਐ ?" ਇੰਜ ਆਖ ਕੇ ਉਹ ਪਿਛੇ ਮੁੜ ਗਏ । ਅੱਬਾਸ ਦੀ ਜਾਨ ਮੁੱਠੀ ਵਿਚ ਆਈ ਹੋਈ ਸੀ ਤੇ ਉਹ ਦੇਖ ਰਿਹਾ ਸੀ । ਜਦੋਂ ਉਹਨੇ ਦੇਖਿਆ ਕਿ ਜਾਕੀ ਛੱਤ ਉਪਰ ਖਲੋਤਾ ਹੋਇਆ ਹੈ ਅਤੇ ਕਮੇਟੀ ਦੇ ਆਦਮੀ ਪਰਤ ਗਏ ਨੇ ਤਾਂ ਉਹਦੀ ਖੁਸ਼ੀ ਦਾ ਕੋਈ ਠਿਕਾਣਾ ਨਾ ਰਿਹਾ...ਉਹ ਦੌੜ ਕੇ ਆਪਣੀ ਝੁੱਗੀ ਵਿਚ ਚਲਾ ਗਿਆ । ਵਾਸੂ ਨੇ ਫੇਰ ਰੋਣਾ ਸ਼ੁਰੂ ਕਰ ਦਿਤਾ ।

"ਮਾਂ, ਅੱਬਾ ਨੂੰ ਆਖ ਜੱਕੀ ਦਾ ਲਾਇਸੈਂਸ ਬਣਵਾ ਲਿਆਵੇ । ਉਹਦੇ ਗਲੇ ਵਿਚ ਸਰਕਾਰੀ ਪੱਟਾ ਪਾਉਣੈ, ਨਹੀਂ ਤਾਂ ਕਮੇਟੀ ਦੇ ਆਦਮੀ ਫੜ ਕੇ ਲੈ ਜਾਣਗੇ ਜਾਕੀ ਨੂੰ ਕਲ੍ਹ ਨੂੰ—"

ਸਕੀਨਾ ਕੁੱਤੇ ਪਕੜਨ ਵਾਲੀ ਗੱਡੀ ਨੂੰ ਦੇਖ ਕੇ ਪਹਿਲਾਂ ਹੀ ਸਭ ਕੁਝ ਅਨੁਭਵ ਕਰ ਗਈ ਸੀ। ਉਹਨੇ ਉਹਨੂੰ ਆਪਣੇ ਨੇੜੇ ਕਰਦਿਆਂ ਪਿਆਰ ਨਾਲ ਆਖਿਆ—"ਤੂੰ ਰੋ ਨਾ ਬੇਟਾ! ਮਹਿੰਗਾਈ ਈ ਬੜੀ ਐ, ਪੰਜ ਰੁਪਏ ਕੁੱਤੇ ਦੇ ਲਾਇਸੈਂਸ ਤੇ ਖਰਚਣੇ ਪੈਣਗੇ...ਉਨ੍ਹਾਂ ਪੰਜਾਂ ਰੁਪਿਆਂ ਦੀ ਤੇਰੇ ਲਈ ਇਕ ਕਮੀਜ਼ ਆ ਜਾਵੇਗੀ।"

"ਮੈਨੂੰ ਕੋਈ ਕਮੀਜ਼ ਨੀਂ ਚਾਹੀਦੀ...ਜੌਕੀ ਦਾ ਲਾਇਸੈਂਸ ਬਣਵਾ ਕੇ ਦਿਓ..."

"ਉਇ, ਉਹ ਆਪਣੀ ਜਾਨ ਬਚਾ ਲਵੇਗਾ...ਤੂੰ ਫ਼ਿਕਰ ਛੱਡ...ਖ਼ੁਦਾ ਨੇ ਕੀੜੀ ਨੂੰ ਵੀ ਅਕਲ ਦਿੱਤੀ ਐ, ਨਹੀਂ ਤਾਂ ਉਹ ਇਸ ਦੁਨੀਆਂ ਵਿਚ ਕਿਵੇਂ ਜਿਉਂਦੀ ਰਹਿ ਸਕਦੀ ਐ! ਆਪਣਾ ਜਾਕੀ ਤਾਂ ਦੂਜਾ ਆਦਮੀ ਐ ਆਦਮੀ! ਉਹਨੂੰ ਕਮੇਟੀ ਵਾਲੇ ਕਿਵੇਂ ਪਕੜਨਗੇ! ਤੂੰ ਚਿੰਤਾ ਨਾ ਕਰ, ਬੇਟਾ—"

ਦਾਦੂ ਵੀ ਕੰਮ ਤੋਂ ਵਾਪਸ ਆ ਗਿਆ ਸੀ।

ਸਾਰੀ ਸ਼ਾਮ ਜੌਕੀ ਦੇ ਚੱਕਰ ਵਿਚ ਨਿਕਲ ਗਈ ਅਤੇ ਰਾਤ ਪੈ ਗਈ। ਅੱਬਾਸ ਨੂੰ ਅਚਾਨਚ ਕੁਝ ਯਾਦ ਆਇਆ ਅਤੇ ਉਹਨੇ ਦਾਦੂ ਨੂੰ ਆਖਿਆ—

"ਅੱਬਾ, ਅੱਜ ਦੁਪਹਿਰ ਨੂੰ ਵਾਸੂ ਦਾ ਪਿਉ ਆਇਆ ਸੀ।"

"ਕਾਸ਼ੀ ਰਾਮ?"

"ਆਹੋ, ਉਹਦੇ ਨਾਲ ਚਾਰ ਆਦਮੀ ਹੋਰ ਸਨ—"

"ਕੀ ਕਹਿੰਦੇ ਸਨ?"

"ਉਹ ਕਹਿ ਰਿਹਾ ਸੀ—ਝੁੱਗੀ ਵੇਚ ਦਿੱਤੀ—ਮੈਂ ਤੇ ਵਾਸੂ ਸੁਣ ਰਹੇ ਸਾਂ। ਉਹਨੇ ਵਾਸੂ ਨੂੰ ਲੱਡੂ ਖਾਣ ਲਈ ਚਾਰ ਆਨੇ ਦਿੱਤੇ ਅਤੇ ਮੈਨੂੰ ਆਖਿਆ—"ਦਾਦੂ ਨਾ ਦਸੀਂ ਕਿ ਮੈਂ ਆਇਆ ਸਾਂ।"

"ਅੱਛਾ! ਤਾਂ ਮੈਨੂੰ ਕਾਹਦੇ ਲਈ ਦੱਸਦਾਂ ਇਹ ਸਭ ਕੁਝ?" ਦਾਦੂ ਨੇ ਹੱਸਦਿਆਂ ਹੋਇਆਂ ਆਖਿਆ,

ਅੱਬਾਸ ਕੁਝ ਨਾ ਬੋਲਿਆ। ਏਨੇ ਨੂੰ ਜਾਕੀ ਹੌਲੇ ਜਿਹੇ ਚੋਰਾਂ ਵਾਕਰ ਝੁੱਗੀ ਵਿਚ ਆ ਵੜਿਆ—ਉਹ ਅੱਬਾਸ ਦੇ ਪੈਰ ਚੱਟਣ ਲਗ ਪਿਆ। ਅੱਬਾਸ ਨੇ ਉਹਦੀ ਗਰਦਣ ਨੂੰ ਜੱਫੀ ਪਾ ਲਈ ਅਤੇ ਆਖਣ ਲੱਗਾ—"ਕਿਥੇ ਗਿਆ ਸੀ ਮੇਰੇ ਭਰਾਵਾ! ਕਿਥੇ ਛੁਪਿਆ ਸੀ—ਕਿਵੇਂ ਆਇਆ ਹੁਣ?"

ਉਨ੍ਹਾਂ ਦੋਹਾਂ ਨੂੰ ਉਥੇ ਛੱਡ ਕੇ ਦਾਦੂ ਉਠ ਕੇ ਕਾਸ਼ੀ ਰਾਮ ਦੀ ਝੁੱਗੀ ਵਿਚ ਚਲਾ ਗਿਆ। ਵਾਸੂ ਦੀ ਦਾਦੀ ਉਹਨੂੰ ਰੋਟੀ ਖੁਆ ਰਹੀ ਸੀ।

"ਬੁੱਢੀਏ, ਕਾਸ਼ੀ ਰਾਮ ਆਇਆ ਸੀ ਅੱਜ। ਕੀ ਖ਼ਬਰ ਮਿਲੀ ਐ?"

"ਨਾ ਪੁੱਤ, ਮੈਂ ਤਾਂ ਹੁਣੇ ਕੰਮ ਤੋਂ ਆਈ ਆਂ।"

"ਝੁੱਗੀ ਵੇਚ ਰਿਹਾ ਤੇਰਾ ਪੁੱਤਰ।"

ਬੁੱਢੀ ਹੱਥ ਵਿਚਲੀ ਗ੍ਰਾਹੀ ਉਥੇ ਛੱਡ ਕੇ ਜਿਵੇਂ ਬੇਸੁਧ ਹੋ ਗਈ। ਉਹ ਅਤਿਅੰਤ ਦੁਖੀ ਹੋ ਕੇ ਬੋਲੀ—"ਝੁੱਗੀ ਵਿਕ ਗਈ ਤਾਂ ਅਸੀਂ ਕਿਥੇ ਜਾਵਾਂਗੇ?"

"ਉਹ ਆਪਣੇ ਪੁੱਤਰ ਨੂੰ ਪੁੱਛ—" ਇੰਜ ਆਖ ਕੇ ਦਾਦੂ ਥੋੜ੍ਹੀ ਦੇਰ ਲਈ ਚੁੱਪ ਹੋ ਗਿਆ । ਬੁੱਢੀ ਦਾ ਹੋਰ ਕੋਈ ਠਿਕਾਣਾ ਨਹੀਂ ਸੀ । ਉਹ ਕੰਬਦੀ ਹੋਈ ਆਖਣ ਲੱਗੀ—

"ਪਤਾ ਨੀਂ ਕਿਉਂ ਮੁੰਡੇ ਦੀ ਬੁਧ ਭ੍ਰਸ਼ਟ ਹੋ ਗਈ ! ਮੁੰਡੇ ਨੂੰ ਅਤੇ ਮੈਨੂੰ ਛੱਡ ਕੇ ਉਸ ਵੇਸਵਾ ਨਾਲ ਨਿਕਲ ਗਿਐ...ਉਹ ਵੀ ਜਿਉਂਦੀ ਨੀਂ ਰਹਿਣ ਲੱਗੀ । ਚੰਗਾ ਮਰਦ ਐ...ਉਸ ਔਰਤ ਨੇ ਫਾਰ ਲਿਐ ਇਹਦੇ ਵਿਚ ਉਹਦਾ ਦੋਸ਼ ਨੀਂ...ਪਰ ਇਹ ਹੁਣ ਉਹਨੂੰ ਕੀ ਸੁੱਝੀ ? ਕੀ ਤੂੰ ਸਾਡੇ ਸਿਰ ਢੱਕਣ ਦਾ ਸਹਾਰਾ ਵੀ ਖੋਹ ਰਿਹਾ ਐਂ ? ਜੇ ਤੂੰ ਇਹ ਝੁੱਗੀ ਵੇਚ ਦਿੱਤੀ ਤਾਂ ਸਾਡਾ ਦੋਹਾਂ ਦਾ ਕੀ ਬਣੇਗਾ ? ਕਿਥੇ ਰਹਾਂਗੇ ?" ਬੋਲਦਿਆਂ-ਬੋਲਦਿਆਂ ਬੁੱਢੀ ਰੋਣ ਲਗ ਪਈ । ਝੁੱਗੀ ਦੇ ਖੰਬੇ ਨੂੰ ਜੱਫੀ ਪਾ ਕੇ ਉਹ ਰੋ ਰਹੀ ਸੀ...

"ਰੋ ਨਾ ਬੁੱਢੀਏ ! ਕਾਸ਼ੀ ਰਾਮ ਝੁੱਗੀ ਕਿਵੇਂ ਵੇਚਦੈ, ਦੇਖ ਲਾਂ ਗੇ ਅਸੀਂ...ਮੈਂ ਤੇਰੇ ਨਾਲ ਆਂ...ਉਹਨੂੰ ਸਾਫ ਕਹਿ ਦੇਣਾ, ਬਾਹਰ ਨੀਂ ਜਾਣਾ...ਝੁੱਗੀ ਨੀਂ ਛੱਡਣੀ ਭਾਵੇਂ ਜਾਨ ਚਲੀ ਜਾਏ—" ਦਾਦੂ ਨੇ ਉਹਨੂੰ ਧਰਵਾਸ ਦੇਣ ਦੀ ਕੋਸ਼ਿਸ਼ ਕੀਤੀ ।

ਤਾਂ ਵੀ ਬੁੱਢੀ ਜ਼ਾਰ-ਜ਼ਾਰ ਰੋਂਦੀ ਰਹੀ । ਵਾਸੂ ਜੂਠੇ ਹੱਥਾਂ ਨਾਲ ਬਾਹਰ ਆ ਗਿਆ ਅਤੇ ਉਹਦੇ ਨਾਲ ਜੁੜ ਕੇ ਬੈਠ ਗਿਆ । ਬੁੱਢੀ ਨੂੰ ਹੋਰ ਵੀ ਰੋਣਾ ਆ ਗਿਆ ।

"ਮੇਰੇ ਪੁੱਤਰ ! ਤੇਰਾ ਪਿਉ ਤੈਨੂੰ ਘਰੋਂ ਬੇਘਰ ਕਰਨ ਲੱਗਾ । ਹੁਣ ਤੂੰ ਕਿਥੇ ਰਹੇਂਗਾ ! ਕਲ੍ਹ ਜਦੋਂ ਸੌਂਏਂਗਾ ਤਾਂ ਸਿਰ ਤੇ ਛੱਪਰ ਕੋਈ ਨੀਂ ਹੋਵੇਗਾ...ਸੜਕ ਦੇ ਫੁਟਪਾਥ 'ਤੇ ਮੈਂ ਤੇ ਤੂੰ ਰੁਲ ਕੇ ਮਰਾਂਗੇ...ਇਸ ਤੋਂ ਬਿਨਾਂ ਤੇਰੇ ਪਿਉ ਨੂੰ ਸਬਰ ਨੀਂ ਆਉਣੈ ।"

ਕਾਸ਼ੀ ਰਾਮ ਨੇ ਸਾਢੇ ਚਾਰ ਸੌ ਰੁਪਏ ਲੈ ਕੇ ਝੁੱਗੀ ਵੇਚ ਦਿੱਤੀ । ਅਤੇ ਕਾਲੇ ਰੰਗ ਦਾ ਮਦਰਾਸੀ ਝੁੱਗੀ ਦਾ ਨਵਾਂ ਮਾਲਕ ਬਣ ਕੇ ਮਾਹੀਮ ਦੀ ਖਾੜੀ ਵਿਚ ਆ ਗਿਆ । ਉਹ ਆਪਣੇ ਨਾਲ ਹੋਰ ਵੀ ਬਹੁਤ ਸਾਰੇ ਆਪਣੇ ਜ਼ਾਤ-ਭਰਾ ਲੈ ਕੇ ਆਇਆ ਸੀ । ਇੰਡੂਗੁੰਡੂ ਭਾਸ਼ਾ ਵਿਚ ਗੱਲਾਂ ਕਰਦੇ ਹੋਏ ਉਹ ਇਕ ਦਿਨ ਸਵੇਰੇ ਹੀ ਉਥੇ ਆ ਗਏ ਅਤੇ ਉਹਨਾਂ ਨੇ ਝੁੱਗੀ ਦਾ ਕਬਜ਼ਾ ਲੈ ਲਿਆ । ਕਾਸ਼ੀ ਰਾਮ ਦੀ ਬੁੱਢੀ ਦਾ ਸਾਮਾਨ ਉਸ ਆਦਮੀ ਨੇ ਬਾਹਰ ਕੱਢ ਕੇ ਰੱਖ ਦਿੱਤਾ । ਚਾਰ ਅਲਮੋਨਿਅਮ ਦੇ ਭਾਂਡੇ, ਮਟਕੀ, ਟੀਨ ਦੇ ਡੱਬੇ ਅਤੇ ਬਾਲਟੀਆਂ, ਥੋੜੇ ਜਿਹੇ ਪੁਰਾਣੇ ਕਪੜੇ ਅਤੇ ਇਕ ਬਿਨਾਂ ਤਾਲੇ ਤੋਂ ਪੁਰਾਣਾ ਟਰੰਕ ਸੀ । ਇਸ ਤੋਂ ਬਿਨਾ ਵਾਸੂ ਦਾ ਬਸਤਾ ਤੇ ਤਖਤੀ । ਇਕ ਟੋਕਰੀ ਹੇਠ ਮੁਰਗੀ ਦੱਬੀ ਹੋਈ ਸੀ । ਦੋਵੇਂ ਮਦਰਾਸੀਆਂ ਨੇ ਉਹਨੂੰ ਧਿਆਨ ਨਾਲ ਪਕੜ ਕੇ ਇਕ ਟੋਕਰੀ ਹੇਠ ਬਾਹਰ ਲਿਆ ਕੇ ਰੱਖ ਦਿੱਤਾ । ਜਦੋਂ ਉਹਨਾਂ ਨੇ ਇਕ ਇਕ ਕਰਕੇ ਇਹ ਸਾਰਾ ਸਾਮਾਨ ਬਾਹਰ ਲਿਆ ਕੇ ਰਖਿਆ ਤਾਂ ਬੁੱਢੀ ਉਥੇ ਬਾਹਰ ਨਹੀਂ ਸੀ । ਉਹ ਕਾਲੋਨੀ ਵਿਚ ਕੰਮ ਤੇ ਗਈ ਹੋਈ ਸੀ । ਇਕੱਲਾ ਵਾਸੂ ਹੀ ਬਾਹਰ ਖੇਡ ਰਿਹਾ ਸੀ । ਦਾਦੂ ਵੀ ਕੰਮ ਤੇ ਥੋੜ੍ਹੀ ਦੇਰ ਪਹਿਲਾਂ ਹੀ ਗਿਆ ਸੀ । ਸਕੀਨਾ ਨੇ ਬਾਹਰ ਆ ਕੇ ਦੇਖਿਆ ਤਾਂ ਉਹ ਘਬਰਾ ਗਈ । ਪਰ ਉਹਨੇ ਹੌਸਲਾ ਕਰਕੇ ਪੁੱਛਿਆ—"ਭਰਾਵਾ, ਐਹ ਕੀ ਕਰ ਰਹੇ ਓ ?

ਸਮਾਨ ਕਾਹਦੇ ਵਾਸਤੇ ਬਾਹਰ ਕੱਢਿਆ ।" ਇਕ ਮਦਰਾਸੀ ਨੇ ਬਾਹਰ ਆ ਕੇ ਉਹਨੂੰ ਆਖਿਆ—

"ਆਜ ਸੇ ਹਮ ਮਾਲਕ ਹੈਂ ਯੇ ਮਕਾਨ ਕਾ—ਹਮ ਨੇ ਖਰੀਦ ਲੀਆ ਹੈ ਯੇ—"

"ਕਿਸਨੇ ਵੇਚਿਆ ਤੁਹਾਨੂੰ—" ਸਕੀਨਾ ਨੇ ਪੁੱਛਿਆ । ਏਨੇ ਨੂੰ ਕਾਸ਼ੀ ਰਾਮ ਉਥੇ ਆ ਨਿਕਲਿਆ । ਉਹਨੂੰ ਲਾਲਾ ਪਠਾਣ ਨੇ ਗਲ ਤੋਂ ਪਕੜਿਆ ਹੋਇਆ ਸੀ ਅਤੇ ਉਹਦੀ ਜਾਨ ਘੰਡੀ ਵਿਚ ਆਈ ਹੋਈ ਸੀ ।

"ਪੈਸੇ ਨਿਕਾਲੋ ਪੈਲਾਂ—"

"ਲਾਲਾ ਜੀ, ਪੈਸਾ ਕਿਧਰ ਜਾਤਾ...ਤੁਮ ਬਿਆਜ ਕਾ ਪੈਸਾ ਲੋ...ਬਾਕੀ ਬਾਅਦ ਮੇਂ ਦੇਗਾ—" ਕਾਸ਼ੀ ਰਾਮ ਦੇ ਮੂੰਹੋਂ ਸ਼ਬਦ ਅੜ-ਅੜ ਕੇ ਨਿਕਲ ਰਹੇ ਸਨ । ਲਾਲਾ ਦੇ ਇਕ ਘਸੁੰਨ ਮਾਰਨ ਤੇ ਉਹਨੇ ਜੇਬ ਵਿਚੋਂ ਕੁਝ ਨੋਟ ਕੱਢ ਲਏ ਅਤੇ ਬਿਨਾਂ ਗਿਣੇ ਉਹਦੇ ਸਾਹਮਣੇ ਰਖ ਦਿੱਤੇ...ਲਾਲਾ ਉਹਨਾਂ ਨੂੰ ਗਿਣਨ ਲਗ ਪਿਆ । ਕਾਸ਼ੀ ਰਾਮ ਉਂਜ ਦਾ ਉਂਜ ਝੁੱਗੀ ਦੇ ਦਰਾਂ ਵਿਚ ਖਲੋਤਾ ਰਿਹਾ... ਸਕੀਨਾ ਨੇ ਹੌਲੇ ਜਿਹੇ ਵਾਸੂ ਨੂੰ ਆਖਿਆ,

"ਤੂੰ ਜਾ ਅਤੇ ਇਹਦਾ ਹੱਥ ਫੜ ਲੈ ! ਬੋਲ ਮੈਂ ਕਿਥੇ ਜਾਵਾਂ ਹੁਣ...ਮੇਰਾ ਘਰ ਵੇਚ ਦਿਤੈ....

ਵਾਸੂ ਨੂੰ ਕੁਝ ਵੀ ਨਹੀਂ ਸੀ ਸੁਝ ਰਿਹਾ । ਪਰ ਉਹ ਇਕ ਦਮ ਅੱਗੇ ਵਧਿਆ ਅਤੇ ਆਪਣੇ ਪਿਉ ਦੀਆਂ ਲੱਤਾਂ ਨੂੰ ਚਿੰਬੜ ਗਿਆ । ਉਹ ਆਪਣੇ ਪਿਉ ਦੇ ਮੂੰਹ ਵਲ ਦੇਖ ਰਿਹਾ ਸੀ । ਉਹਨੂੰ ਦੇਖ ਕੇ ਸਕੀਨਾ ਦੀਆਂ ਅੱਖਾਂ ਵਿਚ ਪਾਣੀ ਭਰ ਆਇਆ । ਕਾਸ਼ੀ ਰਾਮ ਨੇ ਵਾਸੂ ਦੇ ਸਿਰ ਤੇ ਹੱਥ ਫੇਰਿਆ । ਉਹ ਹੇਠਾ ਬਹਿ ਗਿਆ ਅਤੇ ਆਪਣੀ ਕੁਛੜ ਵਿਚ ਵਾਸੂ ਨੂੰ ਲੈ ਲਿਆ । ਉਹਦੇ ਨਾਲ ਉਹ ਰੁਕ-ਰੁਕ ਕੇ ਗੱਲਾਂ ਕਰਨ ਲੱਗਾ—

"ਮੇਰੇ ਪੁੱਤਰਾ, ਰੋਂਦਾ ਕਿਉਂ ਐਂ...ਘਰ ਵੇਚ ਦਿੱਤਾ ਇਸ ਲਈ ? ਉਇ... ਕਿਉਂ ਰੋਂਦੈਂ ! ਚੱਲ ਮੇਰੇ ਨਾਲ...ਮਜਾਸਵਾੜੀ...ਉਥੇ ਆਪਣਾ ਬੰਗਲਾ ਐ... ਤੈਨੂੰ ਬੰਗਲੇ ਵਿਚ ਰੱਖਾਂਗਾ...ਚਲ...ਹਰਾਮੀਂ...ਬੰਗਲੇ ਕੀ ਅਮੀਰਾਂ ਦੇ ਰਹਿਣ ਲਈ ਈ ਐਂ...ਸਾਲਾ ਗ਼ਰੀਬਾਂ ਨੇ ਕੀ ਪਾਪ ਕੀਤੈ...ਚੱਲ ਮੇਰੇ ਨਾਲ...ਐਥੇ ਕੀ ਐ ਇਸ ਖਾੜੀ 'ਚ...ਚਲ, ਅਸੀਂ ਬੰਗਲੇ 'ਚ ਰਹਾਂਗੇ...ਔਹ ਦੇਖ ਪੈਸੇ...ਦੇਖ ਕਿੰਨੇ ਐਂ...ਆਪਾਂ ਮੌਜਾਂ ਕਰਾਂਗੇ...ਮੈਂ ਦਾਰੂ ਪੀਆਂਗਾ ਤੂੰ ਮਠਿਆਈ ਖਾਹ—" ਅਤੇ ਉਹਨੇ ਆਪਣਾ ਕੰਬਦਾ ਹੋਇਆ ਹੱਥ ਜੇਬ ਵਿਚ ਪਾਇਆ ? ਖਾਲੀ ਜੇਬ ਵਿਚੋਂ ਉਂਜ ਹੀ ਖਾਲੀ ਹੱਥ ਬਾਹਰ ਕੱਢ ਲਿਆ । ਸਾਹਮਣੇ ਖਲੋਤਾ ਹੋਇਆ ਲਾਲਾ ਉਹਦੇ ਕੋਲ ਆ ਕੇ ਨੱਕ ਵਿਚ ਬੋਲਿਆ—"ਦੇਖੋ, ਪਚਾਸ ਰੁਪਿਆ ਕਮਤੀ ਹੈ ! ਹਮ ਜੋਗੇਸਰੀ ਆ ਕੇ ਪਕੜੇਂਗੇ, ਛੋੜੇਂਗੇ ਨਹੀਂ..." ਅਤੇ ਡੰਡਾ ਘੁਮਾਉਂਦਾ ਹੋਇਆ ਉਹ ਟੁਰ ਗਿਆ । ਕਾਸ਼ੀ ਰਾਮ ਉਹਦੇ ਵਲ ਦੇਖ ਰਿਹਾ ਸੀ । ਉਹਦੇ ਅੱਖੋਂ

ਉਹਲੇ ਹੋ ਜਾਣ ਪਿਛੋਂ ਉਹ ਬੋਲਿਆ—'ਹੁਤ ਤੇਰੀ, ਭੜੂਏ ਦੀ ! ਸਾਰੇ ਪੈਸੇ ਲੈ ਗਿਐ...ਹੁਣ ਕਿਥੋਂ ਦਾਰੂ ਆਊ ਤੇ ਕਿਥੋਂ ਮਠਿਆਈ...ਵਾਸੂ ਜਾਹ ਤੂੰ... ਮੈਨੂੰ ਤੰਗ ਨਾ ਕਰ...ਮੈਂ ਜਾਂਦਾਂ !" ਉਹਨੇ ਇਕ ਦਮ ਵਾਸੂ ਨੂੰ ਇਕ ਪਾਸੇ ਕੀਤਾ ਅਤੇ ਕਾਹਲੀ ਨਾਲ ਉਠ ਕੇ ਟੁਰ ਪਿਆ । ਵਿਚੋਂ ਪਤਾ ਨਹੀਂ ਉਹਨੂੰ ਕੀ ਯਾਦ ਆਇਆ ਉਹ ਪਰਤ ਕੇ ਵਾਸੂ ਨੂੰ ਪੁੱਛਣ ਲੱਗਾ—

"ਵਾਸੂਆ—ਆਪਣੀ ਕੁੱਕੜੀ ਕਿਥੇ ਐ ?"

ਵਾਸੂ ਨੇ ਬਾਹਰ ਲਿਆ ਕੇ ਰਖੀ ਟੋਕਰੀ ਵੱਲ ਇਸ਼ਾਰਾ ਕੀਤਾ । ਕਾਸ਼ੀ ਰਾਮ ਨੇ ਟੋਕਰੀ ਚੁੱਕੀ ਅਤੇ ਕੁੱਕੜੀ ਨੂੰ ਫੜ ਕੇ ਆਪਣੀ ਛਾਤੀ ਨਾਲ ਲਾਇਆ ਅਤੇ ਟੁਰ ਪਿਆ । ਏਨੇ ਨੂੰ ਉਹਦੀ ਬੁੱਢੀ ਮਾਂ ਕਾਲੋਨੀ ਤੋਂ ਦੌੜੀ-ਦੌੜੀ ਆ ਗਈ । ਆਪਣਾ ਸਾਮਾਨ ਬਾਹਰ ਪਿਆ ਦੇਖ ਕੇ ਉਹਦਾ ਕਲੇਜਾ ਫੱਟ ਗਿਆ । ਉਹਦੇ ਸਾਹਮਣੇ ਕਾਸ਼ੀ ਰਾਮ ਕੁੱਕੜੀ ਛਾਤੀ ਨਾਲ ਲਾ ਕੇ ਖਲੋਤਾ ਹੋਇਆ ਸੀ । ਉਹਨੂੰ ਸੰਤਾਪ, ਨਿਰਾਸ਼ਾ ਅਤੇ ਬੇਵਸੀ ਨੇ ਘੇਰ ਲਿਆ । ਉਹ ਰੋ ਰਹੀ ਸੀ ਤੇ ਨਾਲ ਹੀ ਗਾਲ੍ਹਾਂ ਦੀ ਬੁਛਾੜ ਕਰ ਰਹੀ ਸੀ ।

"ਓਇ, ਮੇਰੇ ਦੁਸ਼ਮਣਾ ! ਤੂੰ ਐਹ ਕੀ ਕੀਤੈ ! ਕਿਸ ਲਈ ਤੂੰ ਸਾਨੂੰ ਐਹ ਦਿਨ ਦਿਖਾਉਣ ਲਈ ਜਿਉਂਦੇ ਛੱਡਿਐ ! ਹੁਣ ਅਸੀਂ ਕਿਥੇ ਜਾਈਏ ? ਸਾਨੂੰ ਛੱਡ ਕੇ ਤੂੰ ਉਸ ਰੰਡੀ ਨਾਲ ਟੁਰ ਗਿਐਂ...ਉਹ ਸਿਰ ਸਾੜਨ । ਹੁਣ ਸਾਨੂੰ ਕਿਦ੍ਹਾ ਸਹਾਰਾ । ਝੁੱਗੀ ਤੂੰ ਕਿਦ੍ਹੇ ਕੋਲੋਂ ਪੁੱਛ ਕੇ ਵੇਚੀ ਐ ? ਬੋਲ ਅਸੀਂ ਕਿਥੇ ਜਾਈਏ ? ਇਸ ਅਣਜਾਣ ਬੱਚੇ ਨੂੰ ਕਿਥੇ ਰੱਖਾ, ਕਿਥੇ ਪੜ੍ਹਾਵਾਂ ? ਬੋਲ, ਨਹੀਂ ਤਾਂ ਇਸ ਪੱਥਰ ਤੇ ਸਿਰ ਮਾਰ ਕੇ ਜਾਨ ਦੇਂਦੀ ਆਂ, ਤੈਨੂੰ ਫਾਂਸੀ ਤੇ ਟੰਗਵਾਉਂਦੀ ਆਂ..."

ਕਾਸੀ ਰਾਮ ਟੇਢੀਆਂ ਲੱਤਾਂ ਕਰਕੇ ਖੰਬੇ ਦੇ ਸਹਾਰੇ ਖਲੋਤਾ ਹੋਇਆ ਸੀ । ਕੁੱਕੜੀ ਨੂੰ ਉਹਨੇ ਛਾਤੀ ਨਾਲ ਲਗਾਇਆ ਹੋਇਆ ਸੀ । ਜਿਵੇਂ ਕੋਈ ਵਿਹਲਾ ਹੋ ਕੇ ਮਨ ਲਗਾ ਕੇ ਖੇਡ ਤਕਦਾ, ਇੰਜ ਉਹ ਬੁੱਢੀ ਵਲ ਤੱਕ ਰਿਹਾ ਸੀ । ਅੰਤ ਜਿਵੇਂ ਉਹ ਆਪਣੇ ਆਪ ਤੇ ਬਹੁਤ ਖੁਸ਼ ਹੋ ਕੇ ਉਥੋਂ ਚੱਲਣ ਹੀ ਲਗਾ ਸੀ ਕਿ ਉਹਦੀ ਬੁੱਢੀ ਮਾਂ ਨੂੰ ਹੋਰ ਵੀ ਰੋਹ ਚੜ੍ਹ ਗਿਆ । ਉਹ ਅੱਗੇ ਆ ਗਈ । ਉਹਦੇ ਹੱਥੋਂ ਉਹਨੇ ਕੁੱਕੜੀ ਖੋਹਣ ਦੀ ਕੋਸ਼ਿਸ਼ ਕੀਤੀ—

"ਰੱਖ ਐਹ ਕੁੱਕੜੀ ! ਇਹ ਤੈਨੂੰ ਮੈਂ ਤੇਰੀ ਮੜ੍ਹੀ ਦੇ ਫੂਕਣ ਲਈ ਨੀਂ ਦਿੰਦੀ ! ਇਹ ਮੇਰੀ ਕਮਾਈ ਐ...ਨਿੱਤ ਇਹਦੇ ਆਂਡੇ ਵੇਚ ਕੇ ਬੱਚੇ ਨੂੰ ਦੋ ਆਨੇ ਸਕੂਲ ਖਾਣ ਲਈ ਦਿੰਦੀ ਆਂ ! ਤੇਰਾ ਮੁਰਦਾ ਸੜੇ...ਰੱਖ ਕੁੱਕੜੀ ਹੇਠਾਂ ਮੇਰੀ...।"

ਬੁੱਢੀ ਸਾਰਾ ਜ਼ੋਰ ਲਾ ਕੇ ਪੁੱਤਰ ਦੇ ਹੱਥੋਂ ਕੁੱਕੜੀ ਖੋਹਣ ਦੀ ਕੋਸ਼ਿਸ਼ ਕਰ ਰਹੀ ਸੀ । ਕੁੱਕੜੀ ਨੇ ਕੁੜ-ਕੁੜ ਕਰਕੇ ਸ਼ੋਰ ਪਾਇਆ ਹੋਇਆ ਸੀ । ਕਾਸ਼ੀ ਰਾਮ ਮਾਂ ਨਾਲ ਝਗੜਨ ਲਗ ਪਿਆ । ਇਕ ਪਾਸੇ ਬੁੱਢੀ ਸੀ, ਵਿਚਕਾਰ ਕੁੱਕੜੀ ਅਤੇ ਦੂਜੇ ਪਾਸੇ ਕਾਸ਼ੀ ਰਾਮ, ਇਨ੍ਹਾਂ ਵਿਚ ਝੱੜਪ ਚਲ ਰਹੀ ਸੀ । ਬੁੱਢੀ ਨੇ ਸਾਰਾ ਤਾਣ ਲਾ ਕੇ ਕਾਸ਼ੀ ਰਾਮ ਨੂੰ ਧੱਕਾ ਮਾਰ ਕੇ ਨਾਲੀ ਵਿਚ ਸੁਟ ਦਿੱਤਾ ਅਤੇ ਉਹਦੇ ਹੱਥੋਂ ਕੁੱਕੜੀ ਖੋਹ ਲਈ । ਉਹ ਝੱਟਪਟ ਕੁਕੜੀ ਲੈ ਕੇ ਸਕੀਨਾ ਕੋਲ ਚਲੀ ਗਈ—"ਭੈਣੇ ਇਹ ਈ

ਸਾਡੀ ਸਾਰੀ ਦੌਲਤ ਐ ਜ਼ਰਾ ਸੰਭਾਲੀ—ਦੇਖ ਮੋਏ ਦੇ ਸਿਰ ਵਿਚ ਪਤਾ ਨੀਂ ਕੀ ਕੀੜੇ ਪੈ ਗਏ ਨੇ—''

ਕਾਸ਼ੀ ਰਾਮ ਨਾਲੀ ਵਿਚ ਢਠਾ ਪਿਆ ਸੀ। ਬੁੱਢੀ ਇਸ ਗੱਲ ਦੀ ਤਸੱਲੀ ਕਰਕੇ ਕਿ ਉਹਨੂੰ ਇਧਰੇ ਸੱਟ ਫੇਟ ਤਾਂ ਨਹੀਂ ਲੱਗੀ ਉਥੋਂ ਪਰੇ ਜਾ ਕੇ ਮਦਰਾਸੀ ਦੁਆਰਾ ਬਾਹਰ ਸੁੱਟੀਆਂ ਹੋਈਆਂ ਆਪਣੀਆਂ ਚੀਜ਼ਾਂ ਵਸਤਾਂ ਨੂੰ ਉਲਟ ਸੁਲਟ ਕਰਕੇ ਦੇਖਣ ਲਗ ਪਈ। ਸਾਰੀਆਂ ਚੀਜ਼ਾਂ ਉਹਨੇ ਇਕ ਥਾਂ ਇਕੱਠੀਆਂ ਕਰ ਲਈਆਂ ਅਤੇ ਪ੍ਰੇਸ਼ਾਨੀ ਦੀ ਹਾਲਤ ਵਿਚ ਗੋਡੇ ਤੇ ਗਰਦਣ ਰਖ ਕੇ ਧੁੱਪ ਵਿਚ ਬੈਠ ਗਈ। ਵਾਸੂ ਉਹਦੇ ਕੋਲ ਬੈਠ ਕੇ ਧਰਤੀ ਤੇ ਮਿੱਟੀ ਵਿਚ ਅੱਖਰ ਲਿਖਣ ਬੈਠ ਗਿਆ।

ਉਸੇ ਵੇਲੇ ਸਰਜੂ ਬਾਬਾ ਉਥੇ ਆ ਗਿਆ। ਉਹਨੂੰ ਇਸ ਸਾਰੀ ਗੱਲ ਬਾਰੇ ਕੁਝ ਪਤਾ ਹੀ ਨਹੀਂ ਸੀ। ਉਹਦੇ ਪਿਛੇ ਪਿਛੇ ਕਿਸ਼ਨ ਲੰਙਾ ਅਤੇ ਵਾਇਲਨ ਵਾਲਾ ਸੀ। ਉਹ ਸਾਰੇ ਕਾਸ਼ੀ ਰਾਮ ਦੀ ਬੁੱਢੀ ਦੇ ਆਲੇ ਦੁਆਲੇ ਖੜੇ ਹੋ ਗਏ। ਸ਼ਾਮੂ ਅਤੇ ਉਹਦੀ ਜੁੰਡਲੀ ਦੇ ਯਾਰ ਵੀ ਆ ਗਏ। ਕੁਝ ਦਿਨਾਂ ਤੋਂ ਭੀਖਾ ਵੀ ਦਾਦੂ ਦਾ ਗੁਆਂਢ ਛੱਡ ਕੇ ਸ਼ਾਮੂ ਕੋਲ ਆ ਗਿਆ ਸੀ। ਕਾਸ਼ੀ ਰਾਮ ਨੇ ਝੁੱਗੀ ਵੇਚ ਦਿਤੀ ਏ ਅਤੇ ਆਪਣੀ ਬੁੱਢੀ ਮਾਂ ਨੂੰ ਬਾਹਰ ਕੱਢ ਦਿੱਤਾ ਏ, ਇਹ ਘਟਨਾ ਉਥੇ ਜੁੜੇ ਲੋਕਾਂ ਲਈ ਬਹੁਤੀ ਮਹੱਤਵਰੂਰਣ ਨਹੀਂ ਸੀ। ਪਰ ਇਹ ਹਰ ਇਕ ਲਈ ਇਕ ਨਵਾਂ ਵਿਸ਼ਾ ਜ਼ਰੂਰ ਸੀ। ਬਹੁਤ ਸਾਰੇ ਲੋਕਾਂ ਅਤੇ ਭੀਖੀ ਨੂੰ ਇਕੱਠੇ ਹੋਏ ਦੇਖ ਕੇ ਸਕੀਨਾ ਨੇ ਆਪਣੀ ਝੁੱਗੀ ਦਾ ਦਰ ਬੰਦ ਕਰ ਲਿਆ। ਝੁੱਗੀਆਂ ਦੀਆਂ ਔਰਤਾਂ ਅਤੇ ਬੱਚੇ ਆਪੋ ਆਪਣੇ ਘਰਾਂ ਸਾਹਮਣੇ ਖਲੋਤੇ ਹੋਏ ਤਮਾਸ਼ਾ ਦੇਖ ਰਹੇ ਸਨ। ਮਦਰਾਸੀ ਆਪਣੇ ਨਾਲ ਇਕ ਕੁੜੀ ਨੂੰ ਲੈ ਕੇ ਆਇਆ ਸੀ। ਉਹ ਛੱਤ ਤੇ ਚੜ੍ਹ ਕੇ ਛੱਪਰ ਠੀਕ ਕਰ ਰਿਹਾ ਸੀ। ਉਸ ਓਪਰੇ ਆਦਮੀ ਵਲ ਦੇਖ ਕੇ ਜਾਕੀ ਭੌਂਕ ਰਿਹਾ ਸੀ।

''ਸਾਲਾ ਖਾੜੀ 'ਚ ਅਜੇ ਤਕ ਕੋਈ ਮਦਰਾਸੀ ਮਾਮਾ ਨਹੀਂ ਸੀ।''—ਕਿਸ਼ਨ ਨੇ ਸਰਜੂ ਨੂੰ ਆਖਿਆ। ਸਰਜੂ ਨੇ ਝੱਟਪਟ ਉੱਤਰ ਦਿੱਤਾ—''ਇਹਦੇ ਵਿਚ ਕਿਹੜੀ ਗੱਲ ਐ। ਕੀ ਝੁੱਗੀਆਂ ਵਿਚ ਰਹਿਣ ਦਾ ਹੱਕ ਕੇਵਲ ਤੈਨੂੰ ਮੈਨੂੰ ਹੀ ਐ। ਆਉਂਦੇ ਨੇ. ਇਥੇ ਮਦਰਾਸੀ ਆਉਣ ਦੇ, ਪੰਜਾਬੀ ਆਉਣ ਦੇ, ਸਿੰਧੀ ਆਉਣ ਦੇ, ਝਿਊਰ ਤੇ ਚਮਾਰ ਆਉਣ ਦੇ—''

''ਰੰਡੀਆਂ ਨੂੰ ਵੀ ਆਉਣ ਦਿਉ—'' ਸ਼ਾਮੂ ਦੀ ਜੁੰਡਲੀ ਵਿਚੋਂ ਇਕ ਨੇ ਮੂੰਹ ਬਣਾ ਕੇ ਸਰਜੂ ਨੂੰ ਚਿੜ੍ਹਾਉਣ ਲਈ ਆਖਿਆ ਅਤੇ ਉਹ ਸਾਰੇ ਖਿੱਲੀ ਮਾਰ ਕੇ ਹੱਸ ਪਏ।

''ਆਉਣਗੀਆ, ਆਉਣਗੀਆਂ, ਉਹ ਵੀ ਆਉਣਗੀਆਂ। ਥੌਡੇ ਵਰਗੇ ਭੜੂਆਂ ਨੇ ਆਪਣੀਆਂ ਮਾਵਾਂ ਭੈਣਾਂ ਨੂੰ ਇਥੇ ਰੰਡੀਆਂ ਬਣਾ ਕੇ ਈ ਲਿਆਉਣੈਂ...ਕੋਈ ਸ਼ਰਮ ਹੈ ਕਿ ਨਹੀਂ—'' ਸਰਜੂ ਨੇ ਆਪਣੇ ਦੋਵੇਂ ਹੱਥ ਹਵਾ ਵਿਚ ਉਭਾਰਦਿਆਂ ਆਖਿਆ।

''ਪਰ ਗ਼ਰੀਬਾਂ ਦੀ ਬਸਤੀ ਵਿਚ ਹੋਰ ਗ਼ਰੀਬ ਕਾਹਦੇ ਲਈ ਭਰਨ ?''

''ਇਹ ਕੀ ਬਕਦੈ ! ਗ਼ਰੀਬ ਗ਼ਰੀਬਾਂ ਕੋਲ ਨਹੀਂ ਆਉਣਗੇ ਤਾਂ ਹੋਰ ਕਿਥੇ

ਜਾਣਗੇ ? ਇਸ ਖਾੜੀ ਦੀਆਂ ਝੁੱਗੀਆਂ ਵਿਚ ਅਮੀਰ ਕਾਹਦੇ ਲਈ ਆਉਣਗੇ ? ਐਹ ਦੇਖ ਨਾ ਜਿਹੜਾ ਅਪਣਾ ਤੁਣਤੁਣੇ ਵਾਲਾ ਐ...ਇਹ ਸਿਨਮੇ ਵਿਚ ਹੁੰਦਾ ਸੀ ਰੁਪਈਏ ਦੀਆਂ ਤਾਂ ਸਿਗਰਟਾਂ ਈ ਫੂਕ ਛੱਡਦਾ ਸੀ...ਆਖਦੇ ਮਾਲਾਬਾਰ ਹਿਲ ਤੇ ਰਹਿੰਦਾ ਸੀ...ਗ਼ਰੀਬੀ ਆਈ ਤਾਂ ਮਾਹੀਮ ਦੀ ਖਾੜੀ ਵਿਚ ਆ ਗਿਐ ਕਿਉਂ ਓਇ. ਤੁਣਤੁਣੀਏ—"

ਵਾਇਲਨ ਵਾਲਾ ਸਾਰਿਆਂ ਵਲ ਦੇਖ ਕੇ ਠਾਠ ਨਾਲ ਹੱਸ ਪਿਆ ਅਤੇ ਡਿਗਦੇ ਡਿਗਦੇ ਉਹਨੇ ਆਪਣੇ ਆਪ ਨੂੰ ਸੰਭਾਲਿਆ। ਅੱਜ ਸਵੇਰੇ ਸਵੇਰੇ ਉਹਨੇ ਪੀ ਲਈ ਸੀ।

"ਪਰ ਸਰਜੂ ਦਾਦਾ ! ਐਹ ਮਦਰਾਸੀ ਕਾਹਦੇ ਲਈ ਆਇਐ, ਖਾੜੀ 'ਚ... ਸਾਲਾ ਡਮ ਆਦਮੀ ਐ ਇਹ ਤਾਂ—"

ਓਇ ਡਮ ਕਾਹਦਾ ! ਫੁੱਟਪਾਥ ਨਾਲੋਂ ਝੁੱਗੀ ਚੰਗੀ...ਅਤੇ ਇਹ ਮਦਰਾਸੀ ਨੀਂ ਨੀਂ—ਇਹ ਕੇਰਲੀ ਐ...ਤੁਸੀਂ ਸਾਲੇ ਸਾਰੇ ਹੀ ਯੰਡੂ ਮੁੰਡੂਆਂ ਨੂੰ ਮਦਰਾਸੀ ਆਖਦੇ ਓ—"

"ਕੋਈ ਵੀ ਹੋਵੇ; ਪਰ ਮੈਨੂੰ ਇਹਦੇ ਤੇ ਸ਼ੱਕ ਐ—"

"ਤੈਨੂੰ ਸ਼ੱਕ ਐ ਤਾਂ ਹੋਣ ਦੇ।" ਕਿਸ਼ਨ ਨੇ ਆਖਿਆ।

ਇਸ ਤਰ੍ਹਾਂ ਦੀ ਬਕੜਵਾਰ ਬੜੀ ਦੇਰ ਚਲਦੀ ਰਹੀ। ਮਦਰਾਸੀ ਏਨੇ ਨੂੰ ਆਪਣਾ ਕੰਮ ਮੁਕਾ ਕੇ ਬਾਹਰ ਆ ਗਿਆ ਅਤੇ ਉਹਨੇ ਸਾਰਿਆਂ ਨੂੰ ਸਲਾਮ ਕੀਤੀ— ਸਰਜੂ ਨੇ ਪੁੱਛਿਆ—

"ਕਿਉਂ ਭਾਈ ! ਕੌਨ ਸਾ ਕਾਮ ਕਰਨੇ ਵਾਲੇ ਹੋ ਤੁਮ ਲੋਗ ਯਹਾਂ ਪਰ—"

ਮਦਰਾਸੀ ਇਕ ਵੇਰੀਂ ਮੁੜ ਸਲਾਮ ਕਰਕੇ ਐਧਰ ਓਧਰ ਦੇਖਦਾ ਹੋਇਆ ਬੋਲਿਆ—

"ਦੂਸਰਾ ਕੌਨਸ ਧੰਦਾ ਕਰੇਂਗੇ ਹਮ ਯੇ ਬੰਬਈ ਮੇਂ, ਭਾਈ ਲੋਗ...ਆਪੁਨ ਕਾ ਧੰਦਾ ਯੇ..." ਉਹ ਦੌੜਦਾ ਦੌੜਦਾ ਝੁੱਗੀ 'ਚ ਗਿਆ ਅਤੇ ਇਕ ਲਾਲ ਰਬੜ ਦੀ ਨਲੀ ਲੈ ਕੇ ਬਾਹਰ ਆ ਗਿਆ। ਨਲੀ ਘੁਮਾਉਂਦਾ ਹੋਇਆ ਉਹ ਬੋਲਿਆ—"ਏਕ ਡ੍ਰਮ, ਏਕ ਨਲੀ, ਥੋੜ੍ਹਾ ਪਾਣੀ—ਥੋੜ੍ਹਾ ਗੁੜ...ਨਵ ਸਾਗਰ..."

ਬਾਸ ਬਾਸ—ਸਮਜ ਗਯਾ—"

"ਆਪਕੀ ਮਿਹਰਬਾਨੀ ਭਾਇ—"

ਏਨੇ ਨੂੰ ਕਾਸ਼ੀ ਨਾਲੀ ਵਿਚੋਂ ਉਠ ਕੇ ਕਹਿਣ ਲੱਗਾ—

"ਇਹ ਪਤਾ ਨੀਂ ਸੱਚ ਬੋਲਦੇ ਕਿ ਝੂਠ....ਦਾਰੂ ਦੀ ਭੱਠੀ ਲਾਏਗਾ ਇਹ ਮਦਰਾਸੀ...ਪਰ ਮੈਂ ਠੀਕ ਕਹਿੰਦਾ। ਇਹ ਝੁੱਗੀਆਂ ਛੇਤੀ ਹੀ ਟੁੱਟ ਜਾਣੀਐ... ਸੜਕ ਬਣਨੀ ਐ...ਇਥੋਂ ਦੇ ਝੁੱਗੀਆਂ ਵਾਲਿਆਂ ਨੂੰ ਕਾਰਪੋਰੇਸ਼ਨ ਮਕਾਨ ਦੇਵੇਗੀ ਬਣਾ ਕੇ..." ਪਰਲੇ ਪਾਸੇ ਵਾਂਦਰਾ ਦੀ ਹਾਉਸਿੰਗ ਕਾਲੋਨੀ ਵਲ ਹੱਥ ਫੈਲਾ ਕੇ ਕਾਸ਼ੀ ਰਾਮ ਕਹਿਣ ਲੱਗਾ—"ਵਾਂਦਰਾ ਵਿਚ ਇਹੋ ਜਿਹੇ ਮਕਾਨ ਬਣਾਏ ਐ...ਦੋ

ਰੂਮ...ਟੱਟੀ, ਨਕਲਾ, ਬਾਥਰੂਮ...ਸਭ ਕੁਝ ਅੰਦਰ ਈ...ਉਹ ਮਕਾਨ ਇਸ ਮਦਰਾਸੀ ਨੂੰ ਮੁਫਤ ਮਿਲੇਗਾ। ਮੈਨੂੰ ਕਾਹਦੇ ਲਈ ਐਵੇਂ ਐਨੇ ਰੁਪਏ ਦਿੱਤੇ ਹੋਰ ?"

ਮਦਰਾਸੀ ਕਾਸ਼ੀ ਦੀਆਂ ਗੱਲਾਂ ਧਿਆਨ ਨਾਲ ਸੁਣ ਰਿਹਾ ਸੀ। ਉਹ ਥੋੜ੍ਹਾ ਬਹੁਤ ਮਤਲਬ ਸਮਝ ਕੇ, ਅੱਗੇ ਹੋ ਕੇ ਸਾਰਿਆਂ ਨੂੰ ਹੱਥ ਜੋੜ ਕੇ ਆਖਣ ਲੱਗਾ—

"ਦੇਖੋ ਭਾਈ...ਹਮ ਕੋ ਮਾਲੂਮ ਹੈ। ਯਹਾਂ ਪੀਨੇ ਵਾਲੇ ਬਹੁਤ ਸੇ ਹੈਂ। ਹਮ ਹਮਾਰਾ ਧੰਦਾ ਇਮਾਨ ਸੇ ਕਰੇਗਾ—ਪੇਟ ਭਰੇਗਾ। ਤੁਮ ਇਮਾਨ ਸੇ ਪੈਸਾ ਦੋ... ਹਮਾਰਾ ਮਾਲ ਚਾਲੂ ਨਹੀਂ...ਏਕਦਮ ਫਾਰਨ ਕੇ ਮਾਕਫ—ਹਮ ਬੜਾ ਇਮਾਨਦਾਰ ਹੈ—"

ਸਰਜੂ ਨੂੰ ਕ੍ਰੋਧ ਆ ਗਿਆ। ਉਹਨੂੰ ਇਕ ਘਸੁੰਨ ਮਾਰ ਕੇ ਉਹਨੇ ਆਖਿਆ—"ਓਇ ਛੱਡ ਗੱਲ ਖਿਮਾਨਦਾਰੀ ਦੀ। ਇਹ ਸਾਲੀ ਸਾਰੀ ਖਾੜੀ ਈ ਬੇਈਮਾਨਾਂ ਦੀ ਐ...ਹਰ ਆਦਮੀ ਬੇਈਮਾਨ ਐ...ਪਤੈ ਕਿਸ ਵਜਹ ਤੋਂ ? ਨਹੀਂ ਤਾਂ ਸੁਣ...ਇਥੋਂ ਦਾ ਆਦਮੀ ਪਾਣੀ ਪੀਂਦਾ, ਉਹ ਚੋਰੀ ਦਾ....ਜਿਹੜੇ ਵੀ ਆਦਮੀ ਇਥੇ ਰਹਿੰਦੇ ਐ ਉਹਨਾਂ ਕੋਲ ਕੋਈ ਵੀ ਚੀਜ਼ ਹੱਕ ਹਲਾਲ ਦੀ ਨਹੀਂ...ਫੇਰ ਇਮਾਨਦਾਰ ਖੂਨ ਕਿਥੋਂ ਪੈਦਾ ਹੋਣੈ...ਜਿਹੋ ਜਿਹਾ ਅੰਨ ਪਾਣੀ ਉਹੋ ਜਿਹਾ ਆਦਮੀਆਂ ਦਾ ਖੂਨ...ਤੂੰ ਇਮਾਨਦਾਰੀ ਦੀ ਗੱਲ ਅੱਜ ਤੋਂ ਨਾ ਕਰੀਂ।

ਮਦਰਾਸੀ ਕੁਝ ਨਾ ਬੋਲਿਆ। ਉਹ ਸਰਜੂ ਨਾਲ ਆਪਣੀ ਨੇੜਤਾ ਪ੍ਰਗਟਾਉਂਦਾ ਹੋਇਆ ਉਹਦੇ ਮੋਢੇ ਤੇ ਹੱਥ ਰਖ ਕੇ ਉਹਨੂੰ ਝੁੱਗੀ 'ਚ ਲੈ ਗਿਆ। ਉਹਦੇ ਪਿਛੇ ਪਿਛੇ ਵਾਇਲਨ ਵਾਲਾ ਵੀ ਟੁਰ ਗਿਆ...

ਸ਼ਾਮੂ ਦੀ ਜੁੰਡਲੀ ਫੇਰ ਜੁੜ ਗਈ ਸੀ। ਸ਼ਾਮੂ ਦਾ ਦੋਸਤ ਕਹਿ ਰਿਹਾ ਸੀ—

"ਮੈਂ ਉਸ ਦਿਨ ਕਹਿ ਰਿਹਾ ਸਾਂ, ਤਾਂ ਤੁਸੀਂ ਮੈਨੂੰ ਅਨਾੜੀ ਆਖ ਰਹੇ ਸੀ। ਹੁਣ—?

"ਹੁਣ ਕੁਝ ਨੀਂ...ਚਾਨਸ ਚੰਗਾ ਬਣ ਗਿਐ...ਖੁਲ੍ਹੀ ਥਾਂ ਦੇਖ ਤੇ ਸ਼ਹਿਰ ਵਿਚ ਕਿਧਰੇ ਝੁੱਗੀਆਂ ਬਣਾ ਲਵੋ...ਚਾਰ ਸੌ ਨੀਂ ਮਿਲੇਗਾ ਤਿੰਨ ਸੌ ਮਿਲ ਜਾਏਗਾ...ਸਾਲੀ ਝਿਕਝਿਕ ਤਾਂ ਮਿਟੇਗੀ।"

ਸਾਰਿਆਂ ਦੇ ਚਿਹਰੇ ਖੁਸ਼ੀ ਨਾਲ ਚਮਕ ਉਠੇ। ਉਨ੍ਹਾਂ ਨੂੰ ਪੈਸੇ ਮਿਲਣ ਦੀ ਆਸ ਹੋ ਗਈ ਸੀ। ਜਾਂਦਿਆਂ ਜਾਂਦਿਆਂ ਸ਼ਾਮੂ ਨੇ ਭੀਖੇ ਨੂੰ ਆਖਿਆ—"ਤੂੰ ਠਹਿਰ, ਥੋੜ੍ਹਾ ਕੰਮ ਐ—"

ਭੀਖਾ ਰੁਕ ਗਿਆ...ਸਾਰਿਆਂ ਦੇ ਚਲੇ ਜਾਣ ਪਿਛੋਂ ਸ਼ਾਮੂ ਨੇ ਉਹਨੂੰ ਪੁੱਛਿਆ—"ਸਾਲਿਆ, ਤੂੰ ਇੰਜ ਲੰਗੜਾ ਕੇ ਕਿਉਂ ਚਲਦੈਂ ?"

ਭੀਖਾ ਘਬਰਾ ਗਿਆ। ਉਹ ਛਾਤੀ ਤਾਣ ਕੇ ਖਲੋਂਦਿਆਂ ਬੋਲਿਆ—"ਕਿਥੇ ਲੰਗੜਾ ਕੇ ਚਲਦਾਂ ? ਠੀਕ ਤਾਂ ਹਾਂ—"

"ਬਕਵਾਸ ਨਾ ਕਰ—ਸੱਚ ਦਸ" ਸ਼ਾਮੂ ਨੇ ਉਹਦਾ ਡੌਲਾ ਪਕੜ ਲਿਆ। ਭੀਖਾ ਚੁੱਪ ਹੋ ਗਿਆ—ਉਹਨੇ ਨੀਵੀਂ ਪਾ ਲਈ।

"ਲਗ ਗਈ ਨਾ ਬੀਮਾਰੀ ?

ਭੀਖਾ ਸਮਝ ਗਿਆ। ਉਹ ਕੰਬਦੀ ਆਵਾਜ਼ ਵਿਚ ਸ਼ਾਮੂ ਨੂੰ ਆਖਣ ਲੱਗਾ—

"ਸ਼ਾਮੂ, ਡਰ ਲਗਦੈ...ਸਾਲੀਆਂ ਦੋਵੇਂ ਲੱਤਾਂ..."

"ਉਹੀ ਤਾਂ ਮੈਂ ਆਖਦਾਂ ! ਮੇਰੇ ਕੋਲੋਂ ਕਾਹਨੂੰ ਲੁਕੌਂਦੈਂ...ਮੈਂ ਤਾਂ ਆਦਮੀ ਦੇ ਮੂੰਹ ਵਲ ਦੇਖ ਕੇ ਦਸ ਦੇਂਦਾ ਕਿ ਕੀ ਬੀਮਾਰੀ ਐ....ਚਲ ਛੱਡ ਪਰੇ। ਕਿਥੇ ਖੇਹ ਖਾਧੀ ਸੀ—?"

ਭੀਖਾ ਚੁੱਪ ਹੋ ਗਿਆ।

"ਫੋਰਸ ਰੋਡ ਜਾਂਦੈ ?"

"ਵਿਚੋਂ ਜਯਾ ਨਾਲ ਜਾਂਦਾ ਸਾਂ...ਜਦੋਂ ਤੂੰ ਨਹੀਂ ਸੀ...ਉਦੋਂ ਦੋ ਚਾਰ ਬਾਰ ਗਿਆਂ।"

"ਬੱਸ—"

"ਹਾਂ—"

"ਹੁਣ ਕਿਥੇ ਜਾਂਦਾ ਐਂ ?"

"ਕਿਤੇ ਨੀਂ...ਪਿਉ ਦੀ ਸਹੁੰ।"

"ਝੂਠ ਬੋਲਦੈਂ ! ਇਕ ਵੇਰੀਂ ਰੰਡੀ ਕੋਲ ਗਿਆ ਹੋਇਆ ਆਦਮੀ ਰਹਿ ਈ ਨੀਂ ਸਕਦੈ...ਉਹ ਆਦਤ ਈ ਇਸ ਤਰ੍ਹਾਂ ਦੀ ਐ...ਬੋਲ ਹੁਣ ਕਿਥੇ ਜਾਂਦੈਂ ?"

"ਅਜੇ ਨੀਂ ਜਾਂਦਾ...ਡਰ ਲਗਦੈ...ਦਰਦ ਹੁੰਦੀ ਐ...ਤੈਨੂੰ ਠੀਕ ਕਹਿੰਦਾ ਬੈਠਦਿਆਂ ਉਠਦਿਆਂ ਜਾਨ ਨਿਕਲਦੀ ਐ...ਸਿੱਧਾ ਚਲਿਆ ਨੀਂ ਜਾਂਦੈ...?"

"ਮੈਨੂੰ ਪਤੈ ਇਹ ਕਿਉਂ ਹੁੰਦੈ...ਤੂੰ ਨਾ ਦੱਸ...ਹੁਣ ਜਾਂਦੈ ਕਿ ਨਹੀਂ, ਦਸ—"

"ਹਾਜੀ ਮਲੰਗ ਦੀ ਸਹੁੰ, ਨਹੀਂ ਜਾਂਦਾ।"

"ਠੀਕ ਐ, ਕੋਈ ਦਵਾ ਦਾਰੂ ਲਈ ਐ ?"

"ਕੋਈ ਨੀਂ—"

"ਮਰ ਜਾਏਂਗਾ, ਭੜੂਏ, ਖਰੈਤੀ ਦਵਾਖਾਨੇ ਤੋਂ ਦਵਾਈ ਲੈ ਆ—ਇੰਜੈਕਸ਼ਨ ਲੁਆਉਣਾ ਚਾਹੀਦੈ—"

"ਮੈਨੂੰ ਕੋਈ ਸਮਝ ਨੀਂ...ਕਿਸੇ ਨੂੰ ਪੁੱਛਣ ਲਗਿਆਂ ਸ਼ਰਮ ਆਉਂਦੀ ਐ...ਹੁਣ ਤੂੰ ਗੱਲ ਕੀਤੀ ਐ—ਨਹੀਂ ਤਾਂ ਕੋਈ ਹਾਲ ਈ ਨੀਂ ਪੁਛਦੈ—"

ਸ਼ਾਮੂ ਕੁਝ ਦੇਰ ਚੁੱਪ ਰਿਹਾ, ਫੇਰ ਬੋਲਿਆ, "ਆਪਣੇ ਪਿਉ ਨੂੰ ਪੁੱਛ। ਲੰਡੇ ਨੂੰ...ਉਹਨੂੰ ਵੀ ਇਹ ਬਿਮਾਰੀ ਲੱਗੀ ਸੀ..."

ਭੀਖਾ ਕੁਝ ਨਾ ਬੋਲਿਆ।

"ਚਲ ਛੱਡ ਪਰੇ...ਪਿਕਚਰ ਜਾਣੈ, ਨੇਪਚੂਨ...ਦੇਰ ਹੋ ਜਾਏਗੀ...ਤੇਰੀ ਭੈਣ ਪਿੱਟੇਗੀ—" ਸ਼ਾਮੂ ਨੇ ਉਥੋਂ ਦੌੜਨ ਦੀ ਕਾਹਲ ਕੀਤੀ।

"ਸ਼ਾਮੂ ਇਕ ਕੰਮ ਕਰੇਂਗਾ—"

"ਕੀ—"

"ਜਯਾ ਨੂੰ ਇਹ ਗੱਲ ਨਾ ਦੱਸੀਂ..."

"ਨਹੀਂ ਦਸਦਾ...ਹਰਾਮੀ, ਮੈਂ ਇਹੋ ਜਿਹੀ ਗੱਲ ਉਹਨੂੰ ਕਾਹਦੇ ਲਈ ਦਸਾਂਗਾ..."

"ਉਹਨੂੰ ਆਖੀਂ, ਮੈਨੂੰ ਦਸ ਰੁਪਏ ਚਾਹੀਦੇ ਐ—"

"ਉਹਦੇ ਕੋਲੋਂ ਕੋਈ ਨੀਂ ਮਿਲਣੇ—"

"ਮਿਲ ਜਾਣਗੇ—" ਭੀਖੇ ਨੇ ਆਜਜ਼ੀ ਵਿਚ ਆਖਿਆ—"ਤੂੰ ਕਹਿੰਦਾਂ ਨਾ ਇੰਜੈਕਸ਼ਨ ਲਗਵਾ—ਬੜੀ ਪੀੜ ਹੁੰਦੀ ਐ...ਸਹਿ ਨੀਂ ਹੁੰਦੀ—"

ਭੜੂਏ, ਤੇਰਾ ਕੀ ਭਰੋਸਾ ! ਦਸ ਰੁਪਏ ਭੈਣ ਕੋਲੋਂ ਲੈ ਕੇ ਜਾ ਵੜੇਂਗਾ ਫੋਰਸ ਰੋਡ—"

"ਹਾਜੀ ਮਲੰਗ ਦੀ ਸਹੁੰ।"

"ਥੂ, ਤੇਰੇ ਹਾਜੀ ਮਲੰਗ ਤੇ—"

ਸ਼ਾਮੂ ਤੇਜ਼ੀ ਨਾਲ ਚਲ ਨਿਕਲਿਆ। ਭੀਖਾ ਲੱਤਾਂ ਘਸੀਟਦਾ ਹੋਇਆ ਉਹਦੇ ਪਿਛੇ...

ਭੀਖਾ ਤੇਜ਼ ਬੁਖਾਰ ਵਿਚ ਮੰਜੇ ਤੇ ਲੇਟਿਆ ਹੋਇਆ ਸੀ। ਗੰਗਾ ਉਹਦੇ ਕੋਲ ਬੈਠੀ ਹੋਈ ਪੱਥਰ ਤੇ ਦਵਾਈ ਪੀਹ ਰਹੀ ਸੀ। ਕਿਸ਼ਨ ਝੁੱਗੀ ਦੇ ਬਾਹਰ ਬੈਠਾ ਹੋਇਆ ਸੀ। ਉਹਦੇ ਸਾਹਮਣੇ ਇਕ ਥਾਲੀ ਵਿਚ ਵੀਹ ਪੰਝੀ ਉਬਲੇ ਹੋਏ ਅੰਡੇ ਪਏ ਸਨ। ਉਹ ਉਹਨਾਂ ਨੂੰ ਛਿਲਣ ਵਿਚ ਮਸਤ ਸੀ। ਗੰਗਾ ਦਵਾਈ ਪੀਂਦੀ ਹੋਈ ਬੁੜ ਬੁੜ ਕਰ ਰਹੀ ਸੀ ਅਤੇ ਕਿਸ਼ਨ ਨੂੰ ਜਿਵੇਂ ਕੁਝ ਵੀ ਨਹੀਂ ਸੁਣ ਰਿਹਾ ਸੀ। "ਜਿੰਨੇ ਵੀ ਪੁੱਤਰ ਜੰਮੇ ਨੇ ਸਭ ਖਾ ਪੀ ਕੇ ਰਾਹ ਮੱਲਣ ਵਾਲੇ ਨੇ। ਸੋਚਿਆ ਸੀ ਕੁੜੀ ਨੇ ਤਾਂ ਜਿਹੜੀ ਸਿਰ ਸੁਆਹ ਪਾਉਣੀ ਸੀ ਪਾ ਲਈ, ਮੁੰਡਾ ਤਾਂ ਠੀਕ ਨਿਕਲੇਗਾ। ਕਿਸੇ ਚੰਗੇ ਕੰਮ ਉਤੇ ਲੱਗੇਗਾ। ਆਪਣੇ ਭੈਣ ਭਰਾਵਾਂ ਨੂੰ ਇਨ੍ਹਾਂ ਝੁੱਗੀਆਂ ਵਿਚੋਂ ਕੱਢ ਕੇ ਕਿਤੇ ਚੰਗੀ ਥਾਂ ਲੈ ਜਾਏਗਾ। ਪਰ ਫੁਟੇ ਨਸੀਬਾਂ ਅੱਗੇ ਕਿਸੇ ਦੀ ਕੀ ਪੇਸ਼ ਜਾਂਦੀ ਐ ? ਇਹ ਹੁਣ ਕੋਈ ਛੋਟਾ ਥੋੜਾ ਐ, ਪਰ ਇਹ ਮੰਜਾ ਮਲ ਕੇ ਪੈ ਗਿਐ। ਪਿਉ ਨੇ ਇਹ ਬਿਮਾਰੀ ਘਰ ਲਿਆ ਕੇ ਅਜਿਹੀ ਵਾੜੀ ਐ...ਹੁਣ ਪੁੱਤਰ ਨੂੰ ਆ ਚੰਬੜੀ ਐ... ਦੇਵੀ ਮਾਂ ਤੈਨੂੰ ਕੀ ਕੀ ਦੁੱਖ ਸੁਣਾਵਾਂ...ਆਪਣੇ ਤਾਂ ਨਸੀਬ ਫੁੱਟ ਗਏ..." ਗੰਗਾ ਦਵਾਈ ਰਗੜ ਰਹੀ ਸੀ ਅਤੇ ਉਹਦਾ ਹੱਥ ਅੱਗੇ ਪਿਛੇ ਵੇਗ ਵਿਚ ਘੁੰਮ ਰਿਹਾ ਸੀ। ਉਹਦੇ ਹੱਥ ਦਰਦ ਕਰਨ ਲਗ ਪਏ ਇਸ ਲਈ ਉਹਨੇ ਦਵਾਈ ਰਗੜਨੀ ਬੰਦ ਕਰ ਦਿੱਤੀ। ਉਹਨੇ ਭੀਖੇ ਵਲ ਤੱਕਿਆ, ਉਹਦੀ ਹਾਲਤ ਦੇਖ ਕੇ ਉਹ ਹੋਰ ਦੁੱਖੀ ਹੋ ਗਈ। ਹੱਥ ਵਿਚਲੀ ਦਵਾ ਰਖ ਕੇ ਉਹ ਭੀਖੇ ਦੇ ਮੱਥੇ ਤੇ ਹੱਥ ਫੇਰਨ ਲਗ ਪਈ— "ਮੁੰਡਿਆ ਕੀ ਤੇਰੀ ਬੁਧ ਭ੍ਰਸ਼ਟੀ ਗਈ ? ਕਿਥੇ ਜਾ ਕੇ ਖੇਹ ਖਾਧੀ ਤੂੰ...ਜੇ ਤੇਰੇ ਕੋਲੋਂ ਨਹੀਂ ਰਿਹਾ ਜਾਂਦਾ ਸੀ ਤਾ ਮੈਨੂੰ ਕਹਿ ਦੇਂਦਾ, ਮੈਂ ਤੇਰਾ ਵਿਆਹ ਕਰ ਦੇਂਦੀ...ਪਰ ਹੁਣ ਇਸ ਬਿਮਾਰੀ ਤੋਂ ਕਿਵੇਂ ਖਹਿੜਾ ਛੁਟੂ। ਤੇਰੇ ਪਿਉ ਨਾਲ, ਇਹੋ ਬਿਮਾਰੀ ਸਹੇੜਨ ਕਰਕੇ, ਲੜਦਿਆਂ ਝਗੜਦਿਆਂ ਮੇਰਾ ਖ਼ੂਨ ਸੜ ਗਿਐ। ਹੁਣ ਤੂੰ ਵੀ ਇਸੇ ਖੂਹ ਵਿਚ ਡੁੱਬ ਗਿਐਂ—"

ਕਿਸ਼ਨ ਉਠਿਆ ਅਤੇ ਅੰਦਰ ਜਾ ਕੇ ਆਖਣ ਲਗਾ—

"ਮੈਂ ਚਲਿਆਂ ਕੰਮ ਤੇ...ਬੱਚਿਆਂ ਦੀ ਮਾਂ।"

ਗੰਗਾ ਹੋਸ਼ ਵਿਚ ਆ ਕੇ, ਉਹਨੂੰ ਰੋਕ ਕੇ ਆਖਣ ਲੱਗੀ—

"ਕਿਸੇ ਤਰ੍ਹਾਂ ਪੈਸਿਆਂ ਦਾ ਬੰਦੋਬਸਤ ਕਰ। ਮੁੰਡੇ ਦੀ ਦਵਾਈ ਲਈ। ਉਹਨੂੰ ਹਸਪਤਾਲ ਲੈ ਕੇ ਜਾਣੈ...ਮਦਰਾਸੀ ਨੂੰ ਆਖ ਦਸ ਪੰਦਰਾਂ ਰੁਪਏ ਦੇ ਦੇਵੇ। ਆਂਡੇ ਵੇਚ ਕੇ ਉਹਨੂੰ ਦੇ ਦਿਆਂਗੇ।

"ਮਦਰਾਸੀ ਗੱਲ ਨੀਂ ਸੁਣੇਗਾ—"

"ਫੇਰ ਪੈਸੇ ਕਿਥੋਂ ਆਉਣਗੇ ?"

"ਤੂੰ ਦੇਖ ਕਿਤੋਂ, ਕਾਲੋਨੀ ਵਾਲੀ ਸਿਠਾਣੀ ਕੋਲੋਂ ਮੰਗ ਲੈ।"

"ਮੈਂ ਪਹਿਲਾਂ ਈ ਉਹਦੇ ਕੋਲੋਂ ਉਧਾਰ ਲੈ ਰਖੇ ਹਨ...ਹੁਣ ਨੀਂ ਮੰਗਣੇ... ਪਿਛਲੇ ਮਹੀਨੇ ਸੱਤ ਰੁਪਏ ਲਏ ਸਨ ਅਜੇ ਤਕ ਮੋੜੇ ਨੀਂ, ਹੁਣ ਕਿਹੜੇ ਮੂੰਹ ਨਾਲ ਮੰਗਾਂ ? ਮਦਰਾਸੀ ਨੂੰ ਆਖ ਦੇਖ..."

"ਮੈਂ ਵੀ ਉਹਦੇ ਕੋਲੋਂ ਪੈਸੇ ਲੈ ਰਖੇ ਹਨ—"

ਗੰਗਾ ਨੂੰ ਇਹ ਗੱਲ ਸੁਣ ਕੇ ਕ੍ਰੋਧ ਚੜ੍ਹ ਗਿਆ। ਕਾਸ਼ੀ ਰਾਮ ਦੀ ਝੁੱਗੀ ਦੇ ਕੋਲ ਮਦਰਾਸੀ ਨੇ ਕੱਚੀ ਸ਼ਰਾਬ ਕੱਢਣ ਦੀ ਭੱਠੀ ਲਾਈ ਸੀ। ਕਿਸ਼ਨ ਉਥੇ ਉਬਲੇ ਹੋਏ ਅੰਡੇ ਦਾਰੂ ਪੀਣ ਵਾਲਿਆਂ ਨੂੰ ਵੇਚਣ ਲਗ ਪਿਆ ਸੀ। ਉਹ ਝੁਗੀਆਂ ਵਿਚੋਂ ਘਰ ਘਰ ਘੁੰਮ ਕੇ ਅੰਡੇ ਲੈ ਆਉਂਦਾ ਸੀ ਅਤੇ ਉਬਾਲ ਕੇ ਵੇਚਦਾ ਰਹਿੰਦਾ। ਲੜਾਕੇ ਮਦਰਾਸੀ ਦੇ ਨਿੱਤ ਰੁਪਿਆ ਦੋ ਰੁਪਏ ਕਿਸ਼ਨ ਵਲ ਉਧਾਰ ਹੋ ਜਾਂਦੇ। ਗੰਗਾ ਪਤੀ ਦਾ ਉੱਤਰ ਸੁਣ ਕੇ ਭੜਕ ਉਠੀ, ਉਹ ਆਪਣੀ ਥਾਂ ਤੋਂ ਉੱਠ ਕੇ ਬਾਹਰ ਆ ਕੇ ਆਖਣ ਲੱਗੀ—

"ਦਾਰੂ ਦਾ ਉਧਾਰ ਹੈ ਨਾ ? ਫੇਰ ਕੰਮ ਕਾਹਦੇ ਲਈ ਕਰਦੈਂ ? ਕਮਾਈ ਧੇਲੇ ਦੀ ਨੀਂ ਤੇ ਉਧਾਰ ਰੁਪਏ ਦਾ। ਆਦਮੀ ਕੰਮ ਕਰਦੇ ਐ ਬਾਲ ਬੱਚਿਆਂ ਦਾ ਢਿੱਡ ਭਰਨ ਲਈ ਤੇ ਤੂੰ ਨਸ਼ਾ-ਪਾਣੀ ਕਰਨ ਲਈ ਸਿਰ ਸਾੜਦੈਂ—"

"ਮੈਂ ਕੀ ਕਰਾਂ—"

"ਤੂੰ ਸਾੜ ਸਿਰ ਆਪਣਾ—ਮੁੰਡੇ ਦੀ ਹਾਲਤ ਵਲ ਤਾਂ ਦੇਖ..."

"ਮੈਂ ਥੋੜਾ ਭੜੂਏ ਨੂੰ ਰੰਡੀ ਕੋਲ ਜਾਣ ਲਈ ਆਖਿਆ ਸੀ—"

"ਤੇਰੀ ਈ ਔਲਾਦ ਐ—"

"ਔਲਾਦ ਨਾ ਜੰਮਦੀ....ਮੈਂ ਵੀ ਤਾਂ ਝਖ ਮਾਰੀ ਸੀ— ਮੈਂ ਆਪੇ ਨਿਪਟ ਲਈ...ਇਹਦੇ ਵਾਂਗ ਟੰਗਾਂ ਉਲਟੀਆਂ ਕਰਕੇ ਤਾਂ ਕਦੇ ਨੀਂ ਸੀ ਪਿਆ।"

"ਪਿਆ ਨਾ ਪਿਆ...ਮੇਰੇ ਤਾਂ ਹੱਡ ਖਾ ਲਏ...ਮੈਂ ਹੱਥਣੀ ਵਰਗੀ ਤਕੜੀ ਸਾਂ...ਮੇਰੀ ਹਾਲਤ ਦੇਖ...ਮੇਰੀਆਂ ਹੱਡੀਆਂ ਨਿਕਲ ਆਈਆਂ ? ਜਨਮ ਭਰ ਤੂੰ ਇਹਨਾਂ ਨੂੰ ਈ ਚੂੰਡਦਾ ਰਿਹੈਂ—"

"ਐਵੇਂ ਨਾ ਬਕ ! ਮੈਨੂੰ ਕੰਮ ਤੇ ਜਾਣ ਦੇ...ਭੀਮੇ ਦੀ ਚਿੰਤਾ ਨਾ ਕਰ। ਆਪਣੀ ਉਹ ਸਹੇੜੇ—"

"ਤੇਰੇ ਤੇ ਜਦੋਂ ਆਈ ਸੀ ਤਾਂ ਮੈਂ ਇੰਜ ਕੀਤਾ ਹੁੰਦਾ...ਤੂੰ ਹੁਣ ਧਰਤੀ ਤੇ ਪੈੜ

ਨੀਂ ਸੀ ਰਖ ਸਕਦਾ। ਕਦੇ ਸੋਚਿਆ ਬੰਦੇ ਨੇ...ਇਹ ਤਾਂ ਫੇਰ ਢਿੱਡੋਂ ਜੰਮਿਆਂ ਪੁੱਤ ਐ।"

ਕਿਸ਼ਨ ਨੇ ਅੰਡਿਆਂ ਵਾਲੀ ਥਾਲੀ ਚੁੱਕ ਲਈ। ਲੂਣ ਮਿਰਚ ਵਾਲੀਆਂ ਕੌਲੀਆਂ ਥਾਲੀ ਵਿਚ ਰਖ ਲਈਆਂ ਅਤੇ ਉਹ ਲੰਙ ਮਾਰਦਾ ਹੋਇਆ ਮਦਰਾਸੀ ਦੀ ਝੁੱਗੀ ਵਲ ਟੁਰ ਪਿਆ। ਗੰਗਾ ਹਾਰੇ ਹੁੱਟੇ ਬੰਦੇ ਵਾਂਗ ਝੁੱਗੀ ਦੇ ਦਰਾਂ ਵਿਚ ਬੈਠ ਗਈ। ਉਹ ਗੋਡੇ ਤੇ ਠੋਡੀ ਰਖ ਕੇ ਜਾ ਰਹੇ ਪਤੀ ਦੀ ਪਿੱਠ ਵਲ ਤਕਦੀ ਰਹੀ—"

ਉਹ ਕਾਫੀ ਦੇਰ ਉਂਜ ਦੀ ਉਂਜ ਬੈਠੀ ਰਹੀ...ਪਰ ਜਯਾ ਦੀ ਆਵਾਜ਼ ਨੇ ਇਕ ਦਮ ਉਹਨੂੰ ਜਿਵੇਂ ਹੋਸ਼ ਵਿਚ ਲੈ ਆਂਦਾ। ਜਯਾ ਉਹਦੇ ਸਾਹਮਣੇ ਖਲੋਤੀ ਸੀ। ਜਯਾ ਨੇ ਨਾਇਲਨ ਦੀ ਸਾੜ੍ਹੀ ਪਹਿਨੀ ਹੋਈ ਸੀ ਅਤੇ ਮੂੰਹ ਤੇ ਪਾਉਡਰ ਲਾਇਆ ਹੋਇਆ ਸੀ। ਉਹ ਪਾਨ ਦੀ ਥੁੱਕ ਸੁੱਟਦੀ ਹੋਈ ਬੋਲੀ—

"ਮਾਂ, ਭੀਖਾ ਬਿਮਾਰ ਹੋ ਗਿਐ ?"

ਗੰਗਾ ਤਿਰਛੀਆਂ ਅੱਖਾਂ ਨਾਲ ਉਹਦੇ ਵਲ ਦੇਖਦੀ ਹੀ ਰਹੀ। ਜਯਾ ਇਕ ਸਾਲ ਪਿਛੋਂ ਉਹਨੂੰ ਦਿਖਾਈ ਦਿੱਤੀ ਸੀ। ਖਾਰ ਰੇਲਵੇ ਯਾਰਡ ਵਿਚ ਇਕ ਬਰਸਾਤ ਦੀ ਰਾਤ ਉਹਨੇ ਜਯਾ ਨੂੰ ਦੇਖਿਆ ਸੀ। ਉਸ ਤੋਂ ਪਿਛੋਂ ਕਦੇ ਕਦਾਈਂ ਉਹਨੂੰ ਜਯਾ ਦੀ ਖਬਰ ਮਿਲਦੀ ਰਹਿੰਦੀ ਸੀ। ਮਾਹੀਮ ਦੀ ਖਾੜੀ 'ਚ ਜੇ ਕਦੇ ਉਹ ਆਉਂਦੀ ਵੀ ਤਾਂ ਗੰਗਾ ਨੂੰ ਨਹੀਂ ਮਿਲਦੀ ਸੀ। ਗੰਗਾ ਨੇ ਉਹਦਾ ਨਾਂ ਲੈਣਾ ਹੀ ਬੰਦ ਕਰ ਦਿੱਤਾ ਸੀ। ਜੇ ਕਿਧਰੇ ਕੋਈ ਉਹਦੀ ਗੱਲ ਕਰਦਾ ਤਾਂ ਗੰਗਾ ਉਥੋਂ ਖਿਸਕ ਜਾਂਦੀ ਸੀ। ਪਰ ਅੱਜ ਉਹ ਪ੍ਰਤੱਖ ਉਹਦੇ ਸਾਹਮਣੇ ਖਲੋਤੀ ਸੀ...

"ਸ਼ਾਮੂ ਨੇ ਮੈਨੂੰ ਦਸਿਐ ਤਾਂ ਮੇਰੀ ਜਿਵੇਂ ਜਾਨ ਨਿਕਲ ਗਈ—ਮੈਂ ਦੌੜੀ ਆਈ ਆਂ...ਕੀ ਹਾਲ ਐ ਉਹਦਾ ?"

ਗੰਗਾ ਚੁੱਪ ਚਾਪ ਉਠ ਕੇ ਅੰਦਰ ਚਲੀ ਗਈ ਅਤੇ ਭੀਖੇ ਦੇ ਸਾਹਮਣੇ ਪਹਿਲਾਂ ਵਾਲੀ ਥਾਂ ਤੇ ਜਾ ਕੇ ਬੈਠ ਗਈ। ਜਯਾ ਵੀ ਹੌਲੇ ਹੌਲੇ ਉਹਦੇ ਪਿਛੇ ਅੰਦਰ ਲੰਘ ਗਈ। ਉਹ ਭੀਖੇ ਕੋਲ ਬੈਠ ਗਈ ਅਤੇ ਚਾਦਰ ਚੁੱਕ ਕੇ ਉਹਦੇ ਵਲ ਤੱਕਣ ਲਗ ਪਈ। ਭੀਖੇ ਨੇ ਅੱਖਾਂ ਖੋਹਲ ਕੇ ਭੈਣ ਵੱਲ ਤੱਕਿਆ। ਉਹਨੇ ਕੁਝ ਬੁੜਬੁੜ ਕੀਤਾ ਅਤੇ ਚਾਦਰ ਮੂੰਹ ਤੇ ਖਿੱਚ ਲਈ। ਕੋਈ ਕੁਝ ਨਹੀਂ ਸੀ ਬੋਲਦਾ...

"ਬਾਪੂ ਕਿਥੇ ਐ..."

"ਬਾਹਰ ਗਿਐ—"

"ਸਾਅਬੂ ਤੇ ਰਤਨੋ—"

"ਸਕੂਲ"

"ਸਕੂਲ ਜਾਣ ਲਗ ਪਏ ?"

"ਆਹੋ—"

"ਕਦੋਂ ਤੋਂ—"

ਗੰਗਾ ਕੁਝ ਨਾ ਬੋਲੀ। ਉਹਨੇ ਨਜ਼ਰਾਂ ਉੱਚੀਆਂ ਕਰਕੇ ਜਯਾ ਵਲ ਧਿਆਨ ਨਾਲ ਦੇਖਿਆ ਅਤੇ ਕਹਿਣ ਲੱਗੀ—

"ਤੂੰ ਐਥੇ ਕਿਉਂ ਆਈ ?"

ਜਯਾ ਨੇ ਬੇਸ਼ਰਮਾ ਵਾਕਰ ਹੱਸਦਿਆਂ ਆਖਿਆ—"ਦੱਸਿਆ ਤਾਂ ਹੈ ਭੀਖੇ ਨੂੰ ਵੇਖਣ ਲਈ ਚਲੀ ਆਈ...ਇਹਦੇ ਬਿਮਾਰ ਹੋਣ ਬਾਰੇ ਸੁਣਿਆ ਸੀ।"

"ਉਦੋਂ ਕਿਉਂ ਨੀਂ ਸੀ ਆਈ ?"

"ਕਿਵੇਂ ਆਉਂਦੀ...ਤੂੰ ਆਖਿਆ ਸੀ ਘਰ ਨੀਂ ਵੜਨ ਦੇਣਾ..."

"ਹੁਣ ਕਿਉਂ ਆਈ ? ਪਹਿਲਾਂ ਥੋੜੀ ਬੇਜਤੀ ਕੀਤੀ ਐ—ਕਸਰ ਰਹਿ ਗਈ ਸੀ—ਹੁਣ ਫੇਰ ਇਹ ਕਰਤੂਤ ਦਿਖਾਉਣ ਆਈ ਐ..." ਉਹਦੇ ਵਧੇ ਹੋਏ ਪੇਟ ਵਲ ਇਸ਼ਾਰਾ ਕਰਕੇ ਗੰਗਾ ਨੇ ਆਖਿਆ।

ਜਯਾ ਨੇ ਨੀਵੀਂ ਪਾ ਲਈ, ਥੋੜੀ ਦੇਰ ਰੁਕ ਕੇ ਉਹ ਬੋਲੀ—"ਮੈਂ ਭਰਾ ਨੂੰ ਮਿਲਣ ਆਈ ਆਂ। ਤੇਰੀ ਮੈਂ ਕੁਝ ਨਹੀਂ ਲਗਦੀ ਤਾਂ ਇਹਦੀ ਤਾਂ ਭੈਣ ਆਂ—"

"ਚੰਗੇ ਰਸਤੇ ਪਾਇਆ ਭਰਾ ਨੂੰ ਵੀ—ਉਮਰ ਭਰ ਲਈ ਉਹਦਾ ਕਲਿਆਣ ਕਰ ਦਿਤੈ..."

"ਮੈਂ ਕੌਣ ਆਂ ਕਰਨ ਵਾਲੀ ! ਇਸ ਝੁੱਗੀਆਂ ਦੀ ਆਬਾਦੀ ਵਿਚ ਲੋਕਾਂ ਦੀ ਕਿਸਮਤ ਈ ਇਹੋ ਜਿਹੀ ਐ...ਆਪਣੇ ਨਵੀਬ ਮੈਂ ਭੋਗਦੀ ਆਂ....ਮਾਂ ਤੂੰ ਐਵੇਂ ਲਾ ਲਾ ਕੇ ਨਾ ਗੱਲਾਂ ਕਰ। ਇਥੇ ਇਹੋ ਕੁਝ ਹੋਣੈਂ..."

"ਤੂੰ ਜੋ ਕੁਝ ਕੀਤਾ ਉਹਦਾ ਪਛਤਾਵਾ ਕਰਦੀ ਐਂ ਕਿ ਨਹੀਂ ?"

"ਕਾਹਦਾ ਪਛਤਾਵਾ ? ਮੈਂ ਕੀ ਬੁਰਾ ਕੀਤੈ। ਐਥੇ ਰੋਟੀ ਖਾਣ ਨੂੰ ਨੀਂ ਸੀ ਲਭਦੀ...ਤੇਰੇ ਨਾਲ ਸਿੰਧੀ ਕਾਲੋਨੀ ਕੰਮ ਕਰਨ ਗਈ ਤਾਂ ਸਿੰਧੀਆਂ ਦੇ ਮੁੰਡੇ ਪਿਛੇ ਲਗ ਗਏ। ਰੁਪਿਆ ਦੋ ਰੁਪਏ ਦੇ ਕੇ ਇੱਜ਼ਤ ਲੁੱਟ ਲੈਂਦੇ...ਘਰ ਬਹਿ ਕੇ ਫਾਕੇ ਕਟਣੇ ਪਏ। ਬਾਪੂ ਵੀ ਇਹੋ ਜਿਹਾ ਤੂੰ ਵੀ ਇਹੋ ਜਿਹੀ...ਆਂਢ ਗੁਆਂਢ ਦੇ ਲੋਕ ਵੀ ਉਹੋ ਜਿਹੇ...ਵਿਹਲੇ ਰਹਿ ਰਹਿ ਕੇ ਦਿਮਾਗ਼ ਵੀ ਕੰਮ ਕਰਨ ਤੋਂ ਰਹਿ ਗਿਆ...ਇਸੇ ਲਈ ਮੈਂ ਘਰੋਂ ਨਿਕਲ ਗਈ...ਮੈਨੂੰ ਸੁੱਖ ਚਾਹੀਦਾ ਸੀ।"

"ਫੇਰ ਹੋ ਗਈ ਨਾ ਸੁਖੀ ਹੁਣ ?"

"ਆਹੋ, ਮੈਂ ਸੁਖੀ ਆਂ, ਮੈਨੂੰ ਕੋਈ ਪਛਤਾਵਾ ਨੀਂ..."

"ਐਹ ਢਿੱਡ ਵਿਚਲਾ ਬੱਚਾ ਕਿਸ ਦਾ ਐ ?"

"ਤੂੰ ਇਹਦੀ ਨਾਨੀ ਨੀਂ ਅਖਵਾਉਣਾ ਫੇਰ ਤੈਨੂੰ ਕੀ—" ਜਯਾ ਇਹ ਆਖ ਕੇ ਇਕ ਦਮ ਉਠ ਪਈ। ਉਹਨੇ ਚੁਲ੍ਹੇ ਕੋਲ ਜਾ ਕੇ ਮਟਕੇ ਵਿਚੋਂ ਪਾਣੀ ਪੀਤਾ ਅਤੇ ਫੇਰ ਭੀਖੇ ਕੋਲ ਆ ਕੇ ਖਲੋ ਗਈ।

ਗੰਗਾ ਉਹਦੇ ਵਲ ਨਜ਼ਰਾਂ ਲਾ ਕੇ ਇਕ ਟਕ ਦੇਖ ਰਹੀ ਸੀ। ਜਯਾ ਦਾ ਪੇਟ ਚਾਰ ਪੰਜ ਮਹੀਨੇ ਦਾ ਦਿਖਾਈ ਦੇਂਦਾ ਸੀ। ਗੰਗਾ ਦੇ ਮਨ ਵਿਚ ਮਾਂ ਦਾ ਮੋਹ ਜਾਗ ਪਿਆ ਅਤੇ ਉਹਨੇ ਉਠ ਕੇ ਧੀ ਨੂੰ ਜੱਫੀ ਪਾ ਲਈ...ਉਹ ਚਟਕੋਰੇ ਭਰਦੀ ਹੋਈ ਬੋਲੀ—"ਧੀਏ—ਧੀਏ, ਤੂੰ ਕੀ ਕੀਤੈ...ਤੂੰ ਇਸ ਨਰਕ ਚੋਂ ਕਿਵੇਂ ਨਿਕਲੇਂਗੀ ? ਕਿਹੜੇ ਸੁੱਖ ਦੇ ਪਿਛੇ ਲੱਗੀ ਐਂ, ਕਿਥੇ ਅੱਗ ਦੇ ਅੰਗਿਆਰਾਂ ਨਾਲ ਖੇਡ ਰਹੀ ਐਂ... ਜਯਾ ਤੇਰਾ ਕੀ ਬਣੇਗਾ ?"

ਜਯਾ ਨੇ ਉਹਦੇ ਮੋਢੇ ਤੇ ਗਰਦਣ ਸੁੱਟ ਦਿੱਤੀ—ਉਹਨੇ ਉੱਤਰ ਦਿਤਾ—"ਮਾਂ, ਤੂੰ ਡਰ ਨਾ...ਮੈਨੂੰ ਸਭ ਕੁਝ ਪਤੈ...ਮੈਂ ਜਦੋਂ ਘਰੋਂ ਨਿਕਲੀ ਸਾਂ ਤਾਂ ਸਭ ਕੁਝ ਸੋਚ ਕੇ ਨਿਕਲੀ ਸਾਂ। ਤੂੰ ਰੋ ਨਾ...ਮਨ ਵਿਚ ਭੈੜੇ ਖਿਆਲ ਨਾ ਲਿਆ। ਮੈਂ ਸੁਖੀ ਆਂ... ਅਨੰਦ ਮਾਣ ਰਹੀ ਆ ਦੇਖ..."

"ਕਿਥੇ ਰਹਿੰਦੀ ਐਂ—" ਥੋੜ੍ਹੀ ਦੇਰ ਪਿਛੋਂ ਜਜ਼ਬਾਤ ਤੇ ਕਾਬੂ ਪਾਉਂਦਿਆਂ ਗੰਗਾ ਨੇ ਪੁੱਛਿਆ।

"ਸਾਂਤਾ ਕਰੂਜ਼ ਦੇ ਸਾਹਮਣੇ ਵਾਲੀ ਥਾਂ ਤੇ।"

"ਕਿਸੇ ਨੇ ਦਸਿਐ, ਤੂੰ ਜਵਾਹਰ ਨਗਰ ਰਹਿੰਦੀ ਐਂ, ਕੋਈ ਕਹਿੰਦਾ ਧਾਰਾਵੀ 'ਚ, ਕੋਈ ਫੋਰਸ ਰੋਡ ਤੇ...ਪਤਾ ਨੀਂ ਕੀ ਸੱਚ ਤੇ ਕੀ ਝੂਠ, ਤੂੰ ਮੈਨੂੰ ਮੋਈ ਸਮਝ ਲਿਆ, ਤੈਨੂੰ ਯਾਦ ਕਰਕੇ ਕਾਲਜੇ 'ਚ ਰੁਗ ਭਰਦੇ ਨੇ...ਤੁਸੀਂ ਦੋ ਬੱਚੇ ਸੀ ਵੱਡੇ ਇਸ ਘਰ ਦੇ,...ਤੂੰ ਇਹੋ ਜਿਹੀ ਹਾਲਤ ਬਣਾ ਲਈ...ਅਤੇ ਇਹ ਮੰਜਾ ਮਲ ਕੇ ਪੈ ਗਿਐ...ਮੇਰਾ ਕੀ ਬਣੇਗਾ ? ਮੈਂ ਕਿਵੇਂ ਦਿਨ ਕੱਢਾਂ, ਕੁੜੀਏ—" ਗੰਗਾ ਨੇ ਮੁੜ ਹਟਕੋਰੇ ਲੈਣੇ ਸ਼ੁਰੂ ਕਰ ਦਿਤੇ।

ਜਯਾ ਨੇ ਉਹਦੀਆਂ ਅੱਖਾਂ ਪੂੰਝੀਆਂ, ਚੁੱਪ ਕਰਾ ਕੇ ਉਹ ਬੋਲੀ—

"ਮੈਂ ਜਾਂਦੀ ਆਂ...ਹਨੇਰਾ ਪੈ ਰਿਹੈ, ਛੇਤੀ ਜਾਣਾ ਚਾਹੀਦੈ—" ਉਹ ਗੱਲ ਕਰਦੀ ਕਰਦੀ ਚੁੱਪ ਹੋ ਗਈ...ਗੰਗਾ ਨੇ ਚੁਲ੍ਹੇ ਕੋਲ ਜਾ ਕੇ ਡੱਬੇ ਵਿਚੋਂ ਫੋਲਾਫਾਲੀ ਕਰਕੇ ਇਕ ਬਿਸਕੁਟ ਲਿਆ ਕੇ ਜਯਾ ਦੇ ਹੱਥ ਤੇ ਰਖ ਦਿਤਾ ਤੇ ਆਖਿਆ—"ਚਲ ਤੂੰ ਆਈ ਐਂ, ਇਹ ਖਾਹ...ਚਾਹ ਬਣਾਉਂਦੀ, ਪਰ ਘਰ 'ਚ ਕੁਝ ਹੈ ਈ ਨੀਂ..."

"ਰਹਿਣ ਦੇ...ਸਾਅਬੂ ਲਈ ਰਖ ਲੈ—" ਉਹਨੇ ਬਿਸਕੁਟ ਗੰਗਾ ਦੇ ਹੱਥ ਵਿਚ ਦੇਂਦਿਆਂ ਆਖਿਆ—"ਭੀਖੇ ਨੂੰ ਦਵਾਈ ਕਿਹੜੀ ਦਿੱਤੀ ਐ ?"

"ਕੋਈ ਦਵਾ ਪਾਣੀ ਨੀਂ, ਧੀਏ।...ਇਹਦੇ ਪਿਉ ਨੇ ਲਿਆ ਕੇ ਈ ਨੀਂ ਦਿੱਤੀ...ਛਾਂਦਾ ਉਬਾਲ ਕੇ ਦਿਆਂਗੀ ਹੁਣ—"

"ਜਯਾ ਨੇ ਦਸ ਦਸ ਦੇ ਦੋ ਨੋਟ ਕੱਢ ਕੇ ਮਾਂ ਦੇ ਅੱਗੇ ਰਖਦਿਆਂ ਆਖਿਆ... "ਐਹ ਲੈ, ਇਹਨੂੰ ਇੰਜੈਕਸ਼ਨ ਲਗਵਾ। ਸ਼ਾਮੂ ਆਖਦਾ ਸੀ ਇਸ ਬਿਮਾਰੀ ਵਿਚ ਇੰਜੈਕਸ਼ਨ ਚਾਹੀਦੇ ਐ..."

ਗੰਗਾ ਦੇ ਹੱਥ ਪੈਸੇ ਲੈਣ ਲਈ ਅੱਗੇ ਨਹੀਂ ਵਧੇ। ਉਹ ਥੋੜ੍ਹੀ ਜਿਹੀ ਪਿਛੇ ਹਟ ਗਈ। ਫੇਰ ਰੁੱਖੀ ਆਵਾਜ਼ ਵਿਚ ਬੋਲੀ—"ਨਾ, ਕੁੜੀਏ ! ਇਹ ਪੈਸੇ ਮੈਨੂੰ ਨੀਂ ਚਾਹੀਦੇ...ਤੇਰੇ ਕਮਾਏ ਹੋਏ ਪੈਸਿਆਂ ਦੀ ਮੈਂ ਮੁੰਡੇ ਨੂੰ ਦਵਾ ਨੀਂ ਲੈ ਕੇ ਦੇਣੀ... ਆਪਣੇ ਪੈਸੇ ਆਪਣੇ ਕੋਲ ਰੱਖ...ਮੈਨੂੰ ਨੀਂ ਲੋੜ..."

"ਇੰਜ ਕਿਉਂ ਕਰਦੀ ਐਂ, ਮਾਂ ! ਕੀ ਉਹਨੂੰ ਠੀਕ ਨੀਂ ਕਰਨੈ ?"

"ਠੀਕ ਤਾਂ ਕਰਨੈ, ਪਰ ਤੇਰੇ ਪੈਸਿਆਂ ਨਾਲ ਨੀਂ !"

"ਮਾਂ, ਐਹ ਪੈਸੇ ਰਖ ਲੈ...ਬਾਪੂ ਘਰ ਹੁੰਦੈ ਤਾਂ ਉਹਨੇ ਰਖ ਲੈਣੇ ਸੀ—"

"ਮੈਂ ਨੀਂ ਲੈਂਦੀ ! ਮੈਂ ਮਰ ਜਾਂਗੀ, ਪਰ ਤੇਰੇ ਪੈਸੇ ਨੀਂ ਲੈਂਦੀ...ਤੂੰ ਚਲੀ

ਜਾਹ ਚੁੱਪ ਕਰਕੇ...ਮੈਨੂੰ ਨੀਂ ਲੋੜ—'' ਗੰਗਾ ਕ੍ਰੋਧ ਵਿਚ ਆ ਕੇ ਉਹਨੂੰ ਦਰਵਾਜ਼ੇ ਵਲ ਧਕਦੀ ਹੋਈ ਆਖ ਰਹੀ ਸੀ।

''ਤੂੰ ਨੀਂ ਲੈਂਦੀ ਤਾਂ ਮੈਂ ਭੀਖੇ ਨੂੰ ਦੇ ਜਾਂਦੀ ਆਂ—'' ਜਯਾ ਨੇ ਉਹ ਨੋਟ ਭੀਖ ਦੇ ਸਾਹਮਣੇ ਰਖ ਦਿਤੇ ਅਤੇ ਉਹ ਦਰਵਾਜ਼ੇ ਕੋਲੋਂ ਚੱਪਲਾਂ ਪਾ ਕੇ ਟੁਰ ਪਈ।...

ਗੰਗਾ ਨੇ ਉਸੇ ਸਮੇਂ ਉਹ ਨੋਟ ਚੁੱਕ ਲਏ ਅਤੇ ਕ੍ਰੋਧ ਵਿਚ ਉਹਦੇ ਵਲ ਸੁਟਦਿਆਂ ਆਖਿਆ—

''ਲੈ ਜਾ ਇਹ ਵਿਸ ! ਇਹਨਾਂ ਨੂੰ ਤੂੰ ਈ ਵਰਤ...ਭੀਖਾ ਜੇ ਦਵਾ ਬਿਨਾਂ ਮਰ ਗਿਐ, ਤਾਂ ਮੈਂ ਨੀਂ ਰੋਂਦੀ; ਪਰ ਇਹ ਵਿਸ ਮੈਨੂੰ ਰੁਆ ਰੁਆ ਕੇ ਮਾਰੇਗੀ।''

ਜਯਾ ਨੇ ਚੁੱਪ ਕਰਕੇ ਉਹ ਨੋਟ ਚੁੱਕ ਲਏ ਅਤੇ ਬਿਨਾਂ ਪਿਛੇ ਦੇਖੇ ਉਥੋਂ ਨਿਕਲ ਗਈ।

ਭੀਖਾ ਸਾਰਾ ਕੁਝ ਅੱਧ-ਖੁਲ੍ਹੀਆਂ ਅੱਖਾਂ ਨਾਲ ਦੇਖ ਰਿਹਾ ਸੀ...ਗੰਗਾ ਦੇ ਅੰਦਰ ਆਉਣ ਸਾਰ ਉਹ ਕਮਜ਼ੋਰ ਆਵਾਜ਼ ਕੱਢ ਕੇ ਮਸਾਂ ਮਸਾਂ ਬੋਲਿਆ—

''ਮਾਂ, ਬੜੀ ਪੀੜ ਹੁੰਦੀ ਐ। ਮੈਨੂੰ ਡਾਕਟਰ ਕੋਲ ਲੈ ਚੱਲ...ਮੈਨੂੰ ਇਹ ਬਿਮਾਰੀ ਨੀਂ ਛੱਡੇਗੀ....''

ਗੰਗਾ ਘਰ ਕੁੱਟੀ ਹੋਈ ਦਵਾਈ ਉਹਨੂੰ ਦੇਣ ਲਗ ਪਈ।

ਏਨੇ ਨੂੰ ਸਾਅਬੂ ਤੇ ਰਤਨੋ ਤਖਤੀ-ਬਸਤਾ ਲੈ ਕੇ ਝੁੱਗੀ ਵਿਚ ਆ ਦਾਖਲ ਹੋਏ।

ਬੱਚਿਓ, ਐਨੀ ਦੇਰ ਕਿਥੇ ਲਾ ਦਿੱਤੀ—?'' ਗੰਗਾ ਨੇ ਪੁੱਛਿਆ।

''ਮਾਂ, ਅੱਜ ਸਾਨੂੰ ਜਯਾ ਮਿਲ ਗਈ...ਉਹ ਸੜਕ ਤੇ ਖਲੋ ਕੇ ਸਾਡੀ ਰਾਹ ਦੇਖ ਰਹੀ ਸੀ...ਮੈਨੂੰ ਉਹਨੇ ਕੁਲਫੀ ਲੈ ਕੇ ਦਿੱਤੀ...'' ਸਾਅਬੂ ਨੇ ਆਖਿਆ।

''ਅਤੇ ਮੈਨੂੰ ਛੋਲੇ—'' ਰਤਨੋ ਨੇ ਆਖਿਆ।

ਗੰਗਾ ਬੱਚਿਆਂ ਦੀਆਂ ਗੱਲਾਂ ਧਿਆਨ ਨਾਲ ਸੁਣ ਰਹੀ ਸੀ। ਉਹਨਾ ਦੇ ਚਮਕੇ ਹੋਏ ਚਿਹਰਿਆਂ ਵਲ ਨੀਝ ਲਾ ਕੇ ਦੇਖ ਰਹੀ ਸੀ...ਏਨੇ ਨੂੰ ਸਾਅਬੂ ਨੇ ਬਸਤੇ ਵਿਚ ਹੱਥ ਮਾਰਦਿਆਂ ਆਖਿਆ—''ਮਾਂ, ਐਹ ਦੇਖ ਜਯਾ ਨੇ ਪੈਸੇ ਦਿੱਤੇ ਨੇ...ਉਹ ਆਖਦੀ ਸੀ ਭੀਖੋ ਦੀ ਦਵਾਈ ਲਈ ਬਾਪੂ ਨੂੰ ਦੇ ਦੇਈਂ....ਐਹ ਲੈ...''

ਗੰਗਾ ਨੇ ਉਹ ਨੋਟ ਬੇਦਿਲੀ ਜਿਹੀ ਹਾਲਤ ਵਿਚ ਲੈ ਲਏ। ਉਹਨੇ ਭੀਖੇ ਵਲ ਦੇਖਿਆ..,ਉਹ ਆਖ ਰਿਹਾ ਸੀ—''ਮਾਂ ਛੇਤੀ ਚਲ ਡਾਕਟਰ ਕੋਲ ਮੈਨੂੰ ਲੈ ਕੇ—ਬੜੀ ਪੀੜ ਹੁੰਦੀ ਐ...''

ਸਰਜੂ ਘੋੜ ਬੰਦਰ ਪਾਰ ਕਰਕੇ ਝੁੱਗੀ-ਬਸਤੀ ਵਿਚ ਦਾਖਲ ਹੋ ਰਿਹਾ ਸੀ। ਉਥੇ ਉਹਨੂੰ ਵਾਇਲਨ ਵਾਲਾ ਮਿਲ ਗਿਆ, ਉਹ ਸਰਜੂ ਦਾ ਰਾਹ ਤਕ ਰਿਹਾ ਸੀ। ਸਰਜੂ ਨੂੰ ਦੇਖ ਕੇ ਉਹ ਇਕ ਦਮ ਅੱਗੇ ਆ ਗਿਆ ਅਤੇ ਕਿਸੇ ਛੋਟੇ ਬੱਚੇ ਵਾਕਰ ਸਰਜੂ ਦੇ ਪੈਰ ਪਕੜ ਕੇ ਰੋਣ ਲਗ ਪਿਆ—

''ਉਇ ਤੁਣਤੁਣੀਏ, ਕੀ ਹੋ ਗਿਐ ਤੈਨੂੰ, ਰੋਂਦੇ ਕਿਸ ਲਈ ਐ ? ਕੀ ਬਹੁਤੀ ਪੀ ਲਈ...ਇਸੇ ਲਈ ਤੈਨੂੰ ਆਖਦਾ ਸਾਂ ਇਸ ਮਦਰਾਸੀ ਕੋਲੋਂ ਲਾਹਣ ਨਾ ਪੀ...

ਸਾਲੀ ਅੰਗ੍ਰੇਜ਼ੀ ਥੋੜਾ ਇੰਜ ਚੜ੍ਹਦੀ ਐ...ਆਦਮੀ ਕੀ ਆਖਣਗੇ...ਉਠ ਰੋ ਨਾ ਇੰਜ ਬੱਚਿਆਂ ਵਾਂਗ—"

ਤਾਂ ਵੀ ਵਾਇਲਨ ਵਾਲਾ ਉਂਜ ਦਾ ਉਂਜ ਰੋਂਦਾ ਰਿਹਾ—"ਕੁਝ ਚੇਰ ਪਿਛੋਂ ਉਹਨੇ ਆਖਿਆ—

"ਸਰਜੂ ਬਾਬਾ, ਮੇਰਾ ਵਾਇਲਲ ਚੁੱਕ ਕੇ ਲੈ ਗਿਐ ਕੋਈ...ਹੁਣ ਕੀ ਕਰਾਂ ? ਕਿਸੇ ਤਰ੍ਹਾਂ ਮੇਰਾ ਵਾਇਲਨ ਲਿਆ ਦੇ, ਨਹੀਂ ਤਾਂ ਮੈਂ ਪਾਗਲ ਹੋ ਜਾਵਾਂਗਾ..."

ਸਰਜੂ ਨੇ ਉਹਨੂੰ ਦੋਵੇਂ ਹੱਥਾਂ ਤੋਂ ਪਕੜ ਕੇ ਚੁੱਕ ਲਿਆ ਅਤੇ ਪੁੱਛਿਆ—

"ਕੌਣ ਲੈ ਗਿਆ ਤੇਰਾ ਤੁਣਤੁਣਾ ?"

"ਸ਼ਾਮੂ ਅਤੇ ਉਹਦੇ ਜੋੜੀਦਾਰ...ਮੈਂ ਕੁਝ ਨੀਂ ਵਿਗਾੜਿਐ, ਸਰਜੂ ਬਾਬਾ, ਉਨ੍ਹਾਂ ਦਾ, ਉਨ੍ਹਾਂ ਨੇ ਮੈਨੂੰ ਘੇਰ ਕੇ ਖੂਬ ਕੁੱਟਿਐ...ਮੇਰੇ ਕੱਪੜੇ ਪਾੜ ਦਿੱਤੇ ਅਤੇ ਮੇਰਾ ਵਾਇਲਨ ਚੁੱਕ ਕੇ ਲੈ ਗਏ...ਆਖਣ ਲਗੇ—ਜਾਹ ਬੁੱਢੇ ਸਰਜੂ ਕੋਲ ਅਰਜੀ ਲੈ ਕੇ...ਉਹਦੀ ਭੁਗਤ ਸੁਆਰ ਦੇ, ਸਰਜੂ ਬਾਬਾ। ਮੈਂ ਬੜੀ ਦੇਰ ਤੋਂ ਤੇਰਾ ਰਾਹ ਦੇਖ ਰਿਹਾ ਆਂ...ਮੇਰਾ ਵਾਇਲਨ ਮੈਨੂੰ ਵਾਪਸ ਲਿਆ ਦੇ...ਮੈਨੂੰ ਹੋਰ ਕੁਝ ਨੀਂ ਚਾਹੀਦੈ, ਸਰਜੂ ਬਾਬਾ।"

ਵਾਇਲਨ ਵਾਲਾ ਅੱਖਾਂ ਅਤੇ ਨੱਕ ਪੂੰਝਦਾ ਹੋਇਆ ਦੁੱਖੀ ਹੋ ਕੇ ਬੋਲ ਰਿਹਾ ਸੀ। ਅਤੇ ਸਰਜੂ ਨੂੰ ਸੁਣ ਸੁਣ ਕੇ ਕ੍ਰੋਧ ਚੜ੍ਹ ਰਿਹਾ ਸੀ।

"ਹਰਾਮੀ ਸ਼ਾਮੇ ਨੇ ਤੈਨੂੰ ਤੰਗ ਕੀਤੈ। ਤੈਨੂੰ ਗਰੀਬ ਨੂੰ ਸਤਾ ਕੇ ਉਹਨੂੰ ਕੀ ਮਿਲੂ ? ਰੁਕ ਤੂੰ ਤੁਣਤੁਣੀਏ ! ਉਸ ਪੇਂਟਰ ਨੂੰ ਪਹਿਲਾਂ ਜਿਹੜਾ ਝਟਕਾ ਦਿੱਤਾ ਸੀ ਉਹਦੇ ਨਾਲ ਕੁਝ ਬਣਿਆ ਨੀਂ ਸਾਲੇ ਨੂੰ ਹੁਣੇ ਸਿੱਧਾ ਤੀਰ ਕਰਦਾਂ...ਚਲ ਜਰਾ ਤੂੰ ਦੇਖਦਾ ਰਹੁ—"

ਉਹ ਵਾਇਲਨ ਵਾਲੇ ਨੂੰ ਉਥੇ ਹੀ ਛੱਡ ਕੇ ਸੜਦਾ ਬਲਦਾ ਪਾਇਪ ਦੇ ਨਾਲ ਨਾਲ ਟੁਰ ਪਿਆ। ਕਿਧਰੋਂ ਜਾਕੀ ਵੀ ਉਹਦੇ ਪਿਛੇ ਪਿਛੇ ਟੁਰ ਪਿਆ। ਸਰਜੂ ਨੇ ਜਾਕੀ ਨੂੰ ਦੇਖਿਆ—"ਚਲ ਉਇ, ਤੂੰ ਵੀ, ਭੜੂਏ ਨੂੰ ਸਿੱਧਾ ਕਰੀਏ, ਆ...ਐਵੇਂ ਗ਼ਰੀਬਾਂ ਨੂੰ ਤੰਗ ਕਰਦੈ, ਬਿਨਾਂ ਕਾਰਣ—"

ਪਾਇਪ 'ਤੇ ਸ਼ਾਮੂ ਅਤੇ ਉਹਦੇ ਯਾਰ ਆਰਾਮ ਨਾਲ ਬੈਠੇ ਸਨ। ਇਕ ਦੇ ਹੱਥ ਵਿਚ ਵਾਇਲਨ ਸੀ ਅਤੇ ਉਹ ਪੁਠੇ ਸਿੱਧੇ ਹੱਥ ਮਾਰ ਕੇ ਉਹਨੂੰ ਵਜਾਉਣ ਦੀ ਕੋਸ਼ਿਸ਼ ਕਰ ਰਿਹਾ ਸੀ। ਸਰਜੂ ਜਾ ਕੇ ਉਹਨਾਂ ਦੇ ਸਾਹਮਣੇ ਖਲੋ ਗਿਆ। ਉਹ ਸ਼ਾਮੂ 'ਤੇ ਵਰ੍ਹਨ ਲਗ ਪਿਆ—"ਸ਼ਾਮਿਆ ਉਹਦਾ ਤੁਣਤੁਣਾ ਦੇ ਛੱਡ—"

ਸ਼ਾਮੂ ਨੇ ਆਪਣੇ ਦੋਸਤਾਂ ਨੂੰ ਅੱਖ ਮਾਰੀ ਅਤੇ ਉਹ ਇਕ ਇਕ ਕਰਕੇ ਹੇਠਾਂ ਉਤਰ ਆਏ। ਉਹ ਸਰਜੂ ਦੇ ਸਾਹਮਣੇ ਨੱਚਣ ਲੱਗ ਪਏ। ਸਰਜੂ ਜਿਹੜਾ ਗਾਣਾ ਨਿੱਤ ਗੁਣਗੁਣਾਂਦਾ ਸੀ ਉਹਦੀ ਉਹ ਨਕਲ ਉਤਾਰਨ ਲੱਗ ਪਏ—"

ਸਰਜੂ ਹੋਰ ਲੋਹਾ ਲਾਖਾ ਹੋ ਗਿਆ। ਉਹਨੇ ਸ਼ਾਮੂ ਨੂੰ ਗਲ ਤੋਂ ਪਕੜਿਆ ਅਤੇ ਗਰਜਿਆ—"ਹਰਾਮੀ—"

ਏਨੇ ਨੂੰ ਸ਼ਾਮੂ ਦੇ ਯਾਰ ਸਰਜੂ ਤੇ ਟੁੱਟ ਪਏ। ਸ਼ਾਮੂ ਉਹਨੂੰ ਲੱਤਾਂ ਮਾਰਦਿਆਂ

ਬੋਲਿਆ—"ਬੁੱਢਿਆ ਫੋਸੜਾ ਮੈਨੂੰ ਉਦੋਂ ਰਾਤ ਦੇ ਨ੍ਹੇਰੇ ਵਿਚ ਈ ਮਾਰ ਲਿਆ ਸੀ...ਹੁਣ ਦੇਖ...ਦਿਨ ਧੌਲੇ ਤੇਰਾ ਖ਼ੂਨ ਕਰਦਾਂ...ਸਾਲਾ ਬੁੱਢਾ ਹੋ ਗਿਐ, ਪਰ ਘਰ ਘਰ ਸੁੰਘਦਾ ਫਿਰਦੈ...ਮਾਰੋ ਸਾਲੇ ਨੂੰ...ਜਿਉਂਦਾ ਨੀਂ ਛੱਡਣਾ..."

ਸਰਜੂ ਪੂਰੇ ਜ਼ੋਰ ਨਾਲ ਉਨ੍ਹਾਂ ਦਾ ਟਾਕਰਾ ਕਰ ਰਿਹਾ ਸੀ । ਜਾਕੀ ਜ਼ੋਰ-ਜ਼ੋਰ ਦੀ ਭੌਂਕ ਰਿਹਾ ਸੀ । ਉਹਨੇ ਸ਼ਾਮੂ ਦੇ ਸਾਥੀਆਂ ਵਿਚੋਂ ਇਕ ਦੀ ਪੈਂਟ ਮੂੰਹ ਵਿਚ ਪਾ ਕੇ ਪਾੜ ਦਿੱਤੀ ਅਤੇ ਚੱਕ ਮਾਰ ਦਿੱਤਾ । ਉਹਨੇ ਚਿਲਾਉਣਾ ਸ਼ੁਰੂ ਕਰ ਦਿੱਤਾ "ਓਇ ਹਰਾਮੀਂ ਕੁੱਤੇ ਨੇ ਚੱਕ ਮਾਰਿਐ...ਇਹਨੂੰ ਪਹਿਲਾਂ ਮਾਰੋ—"

ਪਰ ਜਾਕੀ ਨੂੰ ਕ੍ਰੋਧ ਵਿਚ ਦੇਖ ਕੇ ਉਹਦੇ ਯਾਰ ਭਜ ਨਿਕਲੇ । ਬੁੱਢਾ ਸਰਜੂ ਲੱਤਾਂ ਪੈਰਾ ਤੇ ਸੱਟਾਂ ਲੱਗਣ ਕਰਕੇ ਧੂੜ ਵਿਚ ਡਿਗਿਆ ਪਿਆ ਸੀ । ਉਹ ਗਾਲ੍ਹਾਂ ਕੱਢ ਰਿਹਾ ਸੀ । ਉਹਨੇ ਇਸ ਮਾਰ ਕੁਟ ਵਿਚ ਵਾਇਲਨ ਖੋਹ ਲਿਆ ਸੀ । ਉਹ ਵਾਇਲਨ ਢਿੱਡ ਤੇ ਰਖ ਕੇ ਲੇਟਿਆ ਪਿਆ ਸੀ ।

ਜਾਕੀ ਥੋੜ੍ਹੀ ਦੇਰ ਭੌਂਕਦਾ ਰਿਹਾ । ਅਤੇ ਫੇਰ ਸਰਜੂ ਦੀ ਰਖਵਾਲੀ ਕਰਨ ਲਈ ਉਹਦੇ ਕੋਲ ਬੈਠ ਗਿਆ ।"...

ਸਰਜੂ ਕਾਫੀ ਦੇਰ ਸੁੰਨ ਹੋ ਕੇ ਉਥੇ ਪਿਆ ਰਿਹਾ ਅਤੇ ਉਹਦੇ ਜ਼ਖਮਾਂ 'ਚੋਂ ਖ਼ੂਨ ਖ਼ੂਨ ਸਿੰਮਦਾ ਰਿਹਾ । ਤੀਜੇ ਪਹਿਰ ਉਹ ਵਾਇਲਨ ਸੰਭਾਲ ਕੇ ਹੌਲੇ-ਹੌਲੇ ਝੁੱਗੀਆਂ ਵਲ ਪਰਤ ਆਇਆ । ਉਹ ਸਿੱਧਾ ਦਾਦੂ ਮੀਆਂ ਦੀ ਝੁੱਗੀ 'ਚ ਆ ਕੇ ਬੈਠ ਗਿਆ । ਦਾਦੂ ਘਰ ਹੀ ਸੀ—"ਕੀ ਸਰਜੂ ਬਾਬਾ, ਕੀ ਹੋਇਐ—"

"ਹੋਇਆ ਕੀ...ਸਾਲਾ ਇਹ ਬੁੱਢਾਪਾ ਨਾ ਹੁੰਦਾ ਤਾਂ ਦਿਖਾਉਂਦਾ ਹਰਾਮੀ ਨੂੰ ਦੋ ਹੱਥ-ਇਕੱਲਾ ਸਾਂ, ਪਰ ਚਾਰ ਜਣਿਆਂ ਨੂੰ ਲੈ ਧਰਿਆ । ਅੱਜ ਜਿਉਂਦਾ ਨੀਂ ਸੀ ਰਹਿਣਾ, ਦਾਦੂ...ਇਸ ਦੋਸਤ ਨੇ ਬਚਾਇਆ..." ਸਰਜੂ ਨੇ ਜਾਕੀ ਦੀ ਪਿੱਠ ਤੇ ਹੱਥ ਫੇਰਿਆ ।

ਦਾਦੂ ਨੇ ਚਾਹ ਬਣਵਾਈ । ਸਰਜੂ ਮੁੱਛਾਂ ਤੇ ਹੱਥ ਫੇਰਦਾ ਹੋਇਆ ਚਾਹ ਪੀ ਰਿਹਾ ਸੀ । ਵਾਇਲਨ ਗੋਡੇ ਤੇ ਰਖ ਕੇ ਉਹਨੇ ਪੁੱਛਿਆ—"ਆਹ ਤੁਣਤੁਣਾ ਸਾਲੇ ਪੇਂਟਰ ਕੋਲੋਂ ਲੈਣ ਗਿਆ ਸੀ ਤੇ ਮਾਰ ਖਾ ਬੈਠਾ...ਦਾਦੂ ਕ੍ਰਿਥੇ ਐ ਤੁਣਤੁਣੀਆ ?"

ਦਾਦੂ ਨੇ ਸਰਜੂ ਦੀ ਗੱਲ ਵਲ ਧਿਆਨ ਨਾ ਦੇ ਕੇ ਉਹਦੇ ਪੈਰ ਤੋਂ ਸਿੰਮਦੇ ਖ਼ੂਨ ਵਲ ਤੱਕਿਆ । ਉਹਨੇ ਉਠ ਕੇ ਜ਼ਖਮਾਂ ਤੇ ਹਲਦੀ ਅਤੇ ਚੂਨਾ ਲਗਾਂਦਿਆਂ ਆਖਿਆ—ਉਹ ਤਾਂ ਚਲਾ ਗਿਆ, ਸਰਜੂ ਬਾਬਾ !"

"ਕਿਥੇ ਗਿਐ ? ਸਾਲਾ ਉਹਦੇ ਲਈ ਐਨਾ ਝਗੜਾ ਕੀਤੈ । ਸਵੇਰੇ ਬੱਚਿਆਂ ਵਾਂਗ ਰੋਂਦਾ ਹੋਇਆ ਮੇਰੇ ਪੈਰ ਫੜ ਕੇ ਬਹਿ ਗਿਆ...ਆਖਣ ਲਗਾ, ਮੇਰਾ ਤੁਣਤੁਣਾ ਲਿਆ ਦੇ, ਨਹੀਂ ਤਾਂ ਮੈਂ ਪਾਗਲ ਹੋ ਜਾਂ ਗਾ ।"

"ਉਹਦੇ ਕੋਈ ਰਿਸ਼ਤੇਦਾਰ ਆਏ ਸੀ ਮੋਟਰ ਲੈ ਕੇ...ਆਖਣ ਲੱਗੇ ਉਹ ਤਾਂ ਬਹੁਤ ਬੜਾ ਆਰਟਿਸਟ ਐ ਫਿਲਮਾਂ ਦਾ ! ਉਹਦੀ ਫੋਟੋ ਵੀ ਛਪੀ ਸੀ ਅਖਬਾਰ 'ਚ...ਕਿਸੇ ਨੂੰ ਪਤਾ ਲਗਾ ਉਹ ਇਥੇ ਰਹਿੰਦਾ, ਝੁੱਗੀਆਂ 'ਚ—ਤਾਂ ਉਹਦੇ ਆਦਮੀ

ਆ ਕੇ ਉਹਨੂੰ ਲੈ ਗਏ । ਉਹ ਤਾਂ ਜਾਂਦਾ ਨੀਂ ਸੀ...ਇਧਰ ਉਧਰ ਦੌੜਦਾ ਸੀ... ਲੇਕਿਨ ਉਹ ਜ਼ਬਰਦਸਤੀ ਕਰਕੇ, ਉਹਨੂੰ ਪਕੜ ਕੇ ਲੈ ਗਏ—"

"ਕੋਈ ਕੁਝ ਵੀ ਆਖੇ; ਪਰ ਆਦਮੀ ਬੜਾ ਦਿਲ ਵਾਲਾ ਸੀ...ਸਹੁਰੇ ਦਾ ਮਨ ਛੋਟੇ ਬੱਚਿਆਂ ਵਰਗਾ ਸੀ...ਐਨਾ ਪਿਆਰ...ਪਰ ਕਦੀ ਦੰਗਾ ਨੀਂ, ਮਸਤੀ ਨੀਂ...ਨਾ ਕਿਸੇ ਨੂੰ ਗਾਲ੍ਹ ਨਾ ਦੁੱਪਣ...ਤੁਣਤੁਣਾ ਹੱਥ ਵਿਚ ਆ ਗਿਆ ਕਿ ਬਾਦਸ਼ਾਹ ! ਚਲ, ਚਲਾ ਗਿਆ ਆਪਣੇ ਆਦਮੀਆਂ 'ਚ...ਜਾਣ ਦੇ...ਸੁਖੀ ਰਹੇ...ਤਕਦੀਰ ਦਾ ਚੱਕਰ ਐ ਬਾਦਸ਼ਾਹ ਨੂੰ ਭਿਖਾਰੀ ਬਣਾ ਦਿੰਦੀ ਐ...ਐਡਾ ਵੱਡਾ ਰਾਮ, ਪਰ ਉਹਨੂੰ ਵੀ ਬਣਵਾਸ ਕੱਟਣਾ ਪਿਐ...ਐਡੇ ਵੱਡੇ ਪਾਂਡੋ..."

ਸਰਜੂ ਕਾਫੀ ਦੇਰ ਬੋਲਦਾ ਰਿਹਾ । ਫੇਰ ਉਹਨੇ ਹੱਥ ਵਿਚ ਵਾਇਲਨ ਫੜਿਆ ਤੇ ਮਦਰਾਸੀ ਦੀ ਝੁੱਗੀ ਵਲ ਟੁਰ ਪਿਆ ! ਉਹ ਬਹੁਤ ਉਦਾਸ ਦਿਖਾਈ ਦੇਂਦਾ ਸੀ । ਉਹਨੂੰ ਦਾਰੂ ਦੀ ਤਲਬ ਸੀ...

ਸ਼ਾਮੂ ਅਤੇ ਉਹਦੇ ਦੋਸਤ ਪਿਕਚਰ ਦੇਖਣ ਟੁਰੇ ਹੋਏ ਸਨ । ਫੋਰਟ ਦੇ ਕਿਸੇ ਸਿਨੇਮੇ ਵਿਚ ਕੋਈ ਪਿਕਚਰ ਚਲ ਰਹੀ ਸੀ । ਉਹਦੇ ਵਿਚ ਲੜਾਈ ਦੰਗਾਂ, ਨੰਗੀਆ ਔਰਤਾਂ ਅਤੇ ਤਾਕਤਵਰ ਆਦਮੀ ਦਿਖਾਏ ਗਏ ਸਨ । ਮੂੰਹ ਵਿਚ ਮੂੰਹ ਪਾ ਕੇ...ਚੁੰਮੀਆਂ...ਇਹ ਸਾਰਾ ਕੁਝ ਸ਼ਾਮੂ ਦਾ ਇਕ ਦੋਸਤ ਦੇਖ ਕੇ ਆਇਆ ਸੀ, ਉਹਦੇ ਕੋਲੋਂ ਸੁਣ ਕੇ ਅੱਜ ਇਹ ਜੁੰਡਲੀ ਦੁਪਹਿਰ ਦਾ ਸ਼ੋਅ ਦੇਖਣ ਲਈ ਨਿਕਲੀ ਸੀ । ਜਦੋਂ ਤੋਂ ਮਦਰਾਸੀ ਝੁੱਗੀ-ਬਸਤੀ ਵਿਚ ਆਇਆ ਸੀ ਉਦੋਂ ਤੋਂ ਜੁੰਡੀ ਨੇ ਪੈਸੇ ਕਮਾਉਣੇ ਸ਼ੁਰੂ ਕਰ ਦਿੱਤੇ ਸਨ । ਖਾੜੀ ਦੇ ਪਰਲੇ ਪਾਸੇ ਇਹਨਾਂ ਨੇ ਦਸ ਪੰਦਰਾਂ ਝੁੱਗੀਆਂ ਬਣਾ ਕੇ ਛੇ ਛੇ ਸੌ ਰੁਪਏ ਵਿਚ ਵੇਚ ਦਿੱਤੀਆਂ ਸਨ । ਕਿੰਨੇ ਹੀ ਕਾਮਿਆਂ ਅਤੇ ਮਜਦੂਰ ਲੋਕਾਂ ਨੇ ਅਗੋਂ ਹੋਣ ਵਾਲਾ ਫਾਇਦਾ ਸੋਚ ਕੇ ਉਹ ਕਿਸਤਾਂ ਤੇ ਲੈ ਲਈਆਂ ਸਨ । ਚਾਰ ਛੇ ਮਹੀਨਿਆਂ ਨੂੰ ਝੁੱਗੀਆਂ ਦੇ ਏਥੋਂ ਉਠਣ ਦੀ ਗੱਲ ਸੱਚੀ ਸੀ । ਜਿਹੜੇ ਪੈਸੇ ਇਸ ਜੁੰਡੀ ਨੇ ਕਮਾਏ ਸਨ ਉਹਨਾਂ ਦੀਆਂ ਉਨੀ ਪੈਂਟਾ ਅਤੇ ਟੈਰੀਲੀਨ ਦੀਆਂ ਬੁਸ਼-ਸਰਟਾਂ ਸਿਲਵਾ ਲਈਆਂ ਸਨ । ਸਾਰਿਆਂ ਨੇ ਗਾਗਲ ਅਤੇ ਤਿਖੀ ਨੋਕ ਵਾਲੇ ਬੂਟ ਖਰੀਦੇ ਸਨ ਅਤੇ ਉਹ ਇਕੋ ਜਿਹੇ ਦਿਖਾਈ ਦੇਂਦੇ ਸਨ । ਇਸੇ ਲਈ ਸ਼ਾਮੂ ਦੀ ਅੱਜ ਕਲ੍ਹ ਚਾਂਦੀ ਬਣੀ ਹੋਈ ਸੀ, ਉਹਦੇ ਕੋਲ ਪੈਸੇ ਹੀ ਪੈਸੇ ਸਨ । ਉਹਦੇ ਯਾਰ ਪਰਸੋਂ ਦੇ ਪਿਕਚਰ ਦੇਖਣ ਲਈ ਉਹਦੇ ਪਿਛੇ ਪਏ ਹੋਏ ਸਨ । ਸ਼ਾਮੂ ਦੇ ਅੱਗੇ ਅਤੇ ਆਸੇ ਪਾਸੇ ਉਹ ਬੜੀ ਸ਼ਾਨ ਨਾਲ ਮਟਕਦੇ ਹੋਏ ਬਾਂਦਰਾ ਸਟੇਸ਼ਨ ਵਲ ਜਾ ਰਹੇ ਸਨ । ਕਿਸੇ ਨੇ ਵਿਚੋਂ ਪੁੱਛਿਆ—

"ਸ਼ਾਮਿਆ, ਸਾਲਿਆ, ਭੇਖੇ ਦਾ ਹਾਲ ਚਾਲ ਪੁੱਛਿਐ ? ਸੁਣਿਐ ਮੰਜਾ ਮਲੀ ਪਿਐ—"

"ਮੰਜਾ ਮਲ ਕੇ ਨੀਂ ਪਏਗਾ, ਤੇ ਹੋਰ ਕੀ ? ਬਿਮਾਰੀ ਬੜੀ ਭੈੜੀ ਲੱਗੀ ਐ—"

"ਹੁਣ ਕੁਝ ਠੀਕ ਐ...ਬਾਂਦਰਾ ਦੇ ਮਿਉਂਸਪਲ ਦਵਾਖਾਨੇ ਜਾਂਦੈ ਮਾਂ ਨੂੰ ਲੈ ਕੇ—"

"ਮੈਂ ਈ ਆਖਿਆ ਸੀ—ਇੰਜੈਕਸ਼ਨ ਲੁਆਣ ਲਈ...ਨਹੀਂ ਤਾਂ ਸਾਰਾ ਗਲ ਜਾਂਦੈ।"

ਇਹ ਗੱਲ ਸੁਣ ਕੇ ਸਾਰੇ ਖਿੜਖਿੜਾ ਕੇ ਹੱਸ ਪਏ।

"ਇਹੋ ਜਿਹੀ ਬਿਮਾਰੀ ਲਾਉਣ ਨਾਲੋਂ ਇਹ ਆਪਣਾ ਕੰਮ ਚੰਗੈ! ਸਾਲਾ ਆਪਸ ਵਿਚ ਈ ਕੰਮ ਸਾਰ ਲਈਦੈ।"

"ਕੀ—?"

ਇਹ ਗੱਲ ਆਖਣ ਵਾਲੇ ਨੇ ਇਕ ਸੋਲਾਂ ਸਤਾਰਾਂ ਸਾਲਾਂ ਦੇ ਗੋਲ ਮਟੋਲ ਗੋਰੇ ਮੁੰਡੇ ਦੇ ਕੋਲ ਹੋ ਕੇ ਉਹਨੂੰ ਪਿਠ ਪਿਛੋਂ ਜੱਫੀ ਪਾ ਲਈ—

"ਹਤ ਤੇਰੀ ਹਰਾਮੀ! ਇਹ ਤਾਂ ਸਾਰਿਆਂ ਨੂੰ ਪਤੈ...ਹੱਥਰਸੀ ਨਾਲੋਂ ਇਹ ਭੈੜੇ...ਇਹਦੇ ਨਾਲੋਂ ਤਾਂ ਫੋਰਸ ਰੋਡ ਈ ਠੀਕ ਐ।"

ਇਕ ਦੂਜੇ ਨੂੰ ਟਿਚਰਾਂ ਕਰਦੇ—ਹੱਸਦੇ ਖੇਡਦੇ ਉਹ ਬਾਂਦਰਾ ਸਟੇਸ਼ਨ ਤੇ ਆ ਗਏ। ਸ਼ਾਮੂ ਪਲੇਟਫਾਰਮ ਤੇ ਜਾਂਦਿਆਂ ਹੀ ਸਿਧਾ ਪਿਸ਼ਾਬਖਾਨੇ ਵਲ ਗਿਆ। ਉਹਦੇ ਪਿਛੇ-ਪਿਛੇ ਉਹ ਸਾਰੇ ਚਲੇ ਗਏ। ਪਿਸ਼ਾਬਖਾਨੇ ਵਿਚ ਜਾਂਦਿਆਂ ਸਾਰ ਸ਼ਾਮੂ ਨੇ ਜੇਬ ਵਿਚੋਂ ਪੈਂਸਿਲ ਕੱਢ ਲਈ। ਉਹਨੇ ਖਲੋਤਿਆਂ-ਖਲੋਤਿਆਂ ਸਾਹਮਣੇ ਵਾਲੀ ਦੀਵਾਰ 'ਤੇ ਇਕ ਨੰਗੀ ਔਰਤ ਦਾ ਚਿਤ੍ਰ ਬਣਾ ਦਿੱਤਾ...ਉਹਦੇ ਨਾਲ ਹੀ ਉਹਨੇ ਆਪਣੇ ਕਸਬੀ ਹੱਥਾਂ ਨਾਲ ਮਰਦ ਦਾ ਚਿਤ੍ਰ ਬਣਾ ਦਿੱਤਾ...ਉਹ ਵੀ ਨਗਨ।"

ਉਹਨੇ ਸਾਰਿਆਂ ਨੂੰ ਆਪਣੀ ਕਲਾ ਦਿਖਾਈ...ਸਾਰੇ ਹੀ ਖੂਬ ਹੱਸੇ। ਕਿਸੇ ਨੇ ਆਖਿਆ, "ਸ਼ਾਮਿਆ, ਇਹ ਤਾਂ ਸਾਲੀ ਮੈਨਾ ਵਰਗੀ ਦਿੱਸਦੀ ਐ...ਮੈਨਾ...ਕਾਸ਼ੀ ਦੀ ਸਾਲੀ...ਉਹ ਐਨ ਇਹੋ ਜਿਹੀ ਐ..."

"ਮੈਨੂੰ ਤਾਂ ਰੋਸ਼ਨ ਦੀ ਈ ਯਾਦ ਆ ਗਈ—"

"ਤੈਨੂੰ ਓਇ—"

"ਮੈਨੂੰ ਤਾਂ ਉਹ ਮੁੰਡਾ ਈ ਸੁਹਣਾ ਲਗਦਾ ਸ਼ਾਮੂ...ਵੀ ਟਾਪ ਦੀ ਚੀਜ਼ ਐ—"

ਇਹ ਗੱਲ ਸੁਣ ਕੇ ਸਾਰੇ ਹੱਸਣ ਲਗ ਪਏ। ਉਹ ਗੱਡੀ ਦੀ ਇੰਤਜ਼ਾਰ ਕਰਨ ਲਗ ਪਏ। ਇਕ ਸਿਗਰਟਾਂ ਫੂਕਣ ਲਗ ਪਿਆ। ਦੂਜਾ ਵਾਲਾਂ ਨੂੰ ਸੁਆਰਦਾ ਹੋਇਆ ਆਉਣ ਜਾਣ ਵਾਲੀਆਂ ਕੁੜੀਆਂ ਨੂੰ ਦੇਖਦਾ ਹੋਇਆ ਸੀਟੀਆਂ ਵਜਾਉਣ ਲਗ ਪਿਆ। ਤੀਜਾ ਸੀੜ੍ਹੀਆਂ ਕੋਲ ਜਾ ਕੇ ਆਉਣ ਜਾਣ ਵਾਲੀਆਂ ਕੁੜੀਆਂ ਦੇ, ਜਿਨ੍ਹਾਂ ਨੇ ਫਰਾਕ ਅਤੇ ਸਕਰਟ ਪਹਿਨੇ ਹੋਏ ਸਨ, ਪੱਟ ਦੇਖਣ ਵਿਚ ਮਸਤ ਹੋ ਗਿਆ। ਸ਼ਾਮੂ ਅਤੇ ਉਹਦਾ ਇਕ ਸਾਥੀ ਇਕ ਪਾਸੇ ਹੋ ਕੇ ਕੁਝ ਗੰਭੀਰ ਲਹਿਜੇ ਵਿਚ ਗੱਲਾਂ ਕਰਨ ਲਗ ਪਏ—

"ਸਾਲੀ ਇਕ ਹੋਰ ਬਿਮਾਰੀ ਪਿਛੇ ਲਗ ਗਈ ਐ—"

"ਕੀ ਹੋਇਐ—"

"ਉਹੋ ਰੰਡੀ ਦੀ ਜਯਾ—"

"ਉਹਨੂੰ ਕੀ ਹੋਇਆ! ਖੂਬ ਮੌਜਾਂ ਮਾਰਦੈਂ!"

"ਕਾਹਦੀਆਂ ਮੌਜਾਂ ਯਾਰ—ਸਾਲੀ ਗੱਭਣ ਹੋ ਗਈ ਐ—"

ਸ਼ਾਮੂ ਦਾ ਮਿੱਤਰ ਚੁੱਪ ਹੋ ਗਿਆ...ਥੋੜੀ ਦੇਰ ਪਿਛੋਂ ਬੂਟ ਦੀ ਠੋਕਰ ਜ਼ਮੀਨ ਤੇ ਮਾਰ ਕੇ ਅਤੇ ਕਮਰ ਸਿਧੀ ਕਰਕੇ ਬੋਲਿਆ—

"ਹੁਣ ਕੀ ਕਰਨੈਂ ਤੂੰ—"

"ਉਹੋ ਈ ਸੋਚਦਾਂ...ਕਲ੍ਹ ਭੇਜੀ ਸੀ ਮਾਂ ਵਲ—"

"ਫੇਰ—"

ਉਹਨੇ ਮਾਂ ਦਾ...ਕਹਿੰਦੀ ਘਰ 'ਚ ਨਹੀਂ ਵੜਨ ਦਿਆਂਗੀ।"

"ਕਿਵੇਂ ਰਖੇ—ਤੂੰ ਸਾਲਿਆ ਉਹਦੇ ਨਾਲ ਇਕੱਲਾ ਖੇਹ ਖਾਂਦਾ ਤਾਂ ਹੋਰ ਗੱਲ ਸੀ। ਤੂੰ ਉਹਨੂੰ ਧੰਦਾ ਕਰਨ ਲਾ ਦਿੱਤੇ...ਜਣੇ ਖਣੇ ਦੀ ਜੂਠ ਐ ਹੁਣ...ਕੌਣ ਰੱਖੇਗਾ ਉਹਨੂੰ ਘਰ 'ਚ—"

"ਮੈਂ ਥੋੜਾਂ ਜਿਹਾ ਆਊਟ ਹੋ ਗਿਐਂ ਦੇਖ—ਕੀ ਕਰਾਂ ਕੁਝ ਸਮਝ ਨੀਂ ਆਉਂਦੀ...ਧੰਦਾ ਤਾਂ ਉਹਦਾ ਬੰਦ ਐ ਹੁਣ—" ਬੋਲਦਿਆਂ-ਬੋਲਲਿਆਂ ਸ਼ਾਮੂ ਰੁਕ ਗਿਆ...ਦੂਰ ਭੀੜ ਵਲ ਦੇਖ ਕੇ ਬੋਲਿਆ,

"ਸਾਲੀ ਨੂੰ ਛਡ ਦਿਆਂ ਪਰੇ, ਆਪਣਾ ਪਿਛਾ ਛੁਡਾਵਾਂ, ਕਦੇ-ਕਦੇ ਇੰਜ ਸੋਚਦਾਂ—"

"ਸਿਆਣਾ ਬਣ ਓਇ ! ਉਦੋਂ ਉਹਦੇ ਨਾਲ ਪੱਕੀ ਯਾਰੀ ਦੀ ਗੱਲ ਕਰਦਾ ਸੈਂ, ਹੁਣ ਬੇਈਮਾਨ ਬਣਦੈਂ...ਹਤ ਤੇਰੀ..."

ਮੈਨੂੰ ਵੀ ਇਹ ਕੁਝ ਸੋਚ ਕੇ ਚੰਗਾ ਤਾਂ ਨੀਂ ਲਗਦੈ...ਪਰ ਮੈਂ ਚੱਕਰ ਵਿਚ ਫਸ ਗਿਆ। ਸਾਲਾ ਛੋਟਾ ਬੱਚਾ ਸੰਭਾਲਣਾ ਕਿਹੜੀ ਸੌਖੀ ਗੱਲ ਐ...ਕੀ ਕਰਨਾ ਚਾਹੀਦੈ ਹਰਾਮੀ—"

ਏਨੇ ਨੂੰ ਗੱਡੀ ਸਟੇਸ਼ਨ ਤੇ ਆ ਗਈ। ਲੋਕ ਉਤਰਨ ਲਗ ਪਏ। ਸ਼ਾਮੂ ਦੇ ਯਾਰ ਅਜੇ ਵੀ ਪਲੇਟਫਾਰਮ ਤੇ ਟਹਿਲ ਰਹੇ ਸਨ। ਗੱਡੀ ਚਲਦਿਆਂ ਸਾਰ ਝਟਪਟ ਸਾਰੇ ਜ਼ਨਾਨੇ ਡੱਬੇ ਦੇ ਨਾਲ ਵਾਲੇ ਡੱਬੇ ਨਾਲ ਲਟਕ ਗਏ। ਕੋਈ ਫੁਟਬੋਰਡ ਤੇ, ਕੋਈ ਦੋਵੇਂ ਡੱਬਿਆਂ ਦੀ ਵਿਚਕਾਰਲੀ ਥਾਂ ਤੇ ਖਲੋ ਗਿਆ। ਉਹਨਾਂ ਵਿਚੋਂ ਇਕ ਸਿਧਾ ਔਰਤਾਂ ਦੇ ਡੱਬੇ ਵਿਚ ਘੁਸ ਗਿਆ ਅਤੇ ਪਿਛੇ ਮੁੜ ਕੇ ਦੂਜੇ ਡੱਬਿਆਂ ਨਾਲ ਲਟਕ ਰਹੇ ਦੋਸਤਾਂ ਵਲ ਦੇਖ ਕੇ ਦੰਦ ਕੱਢਣ ਲਗ ਪਿਆ। ਸ਼ਾਮੂ ਦੀਆਂ ਅੱਖਾਂ ਨਾਲ ਵਾਲੇ ਡੱਬੇ ਵਿਚ ਬੈਠੇ ਇਕ ਮੁਸਾਫਰ ਦੀ ਜੇਬ 'ਤੇ ਲਗੀਆਂ ਹੋਈਆਂ ਸਨ। ਉਹਦੇ ਮਨ ਵਿਚ ਆਪਣੀ ਭਰੀ ਭਕੁੰਨੀ ਜੇਬ ਹੋਰ ਭਰਨ ਦਾ ਲਾਲਚ ਪੈਦਾ ਹੋ ਗਿਆ। ਉਹਨੇ ਉਸ ਮੁਸਾਫਰ ਦੀ ਜੇਬ ਤੇ ਅੱਖ ਰਖ ਲਈ। ਉਨ੍ਹਾਂ ਇਕ ਦੂਜੇ ਵਲ ਇਸ਼ਾਰੇ ਕੀਤੇ। ਸਾਰੇ ਚੌਕੰਨੇ ਹੋ ਗਏ ਅਤੇ ਇੰਜ ਦੇਖਣ ਲਗ ਪਏ ਜਿਵੇਂ ਸ਼ਾਮੂ ਵਲ ਜੇਬ ਕੱਟਣ ਵੇਲੇ ਕਿਸੇ ਦਾ ਧਿਆਨ ਤਾਂ ਨਹੀਂ ਜਾਂਦਾ।

ਗੱਡੀ ਤੇਜ਼ੀ ਨਾਲ ਚਲਣ ਲਗ ਪਈ।

ਮਹਾਂਲਕਸ਼ਮੀ ਅਤੇ ਬੰਬੇ ਸੈਂਟਰਲ ਦੇ ਵਿਚਕਾਰ ਮੌਕਾ ਤਾੜ ਕੇ ਸ਼ਾਮੂ ਨੇ ਉਸ ਮੁਸਾਫਰ ਦੀ ਜੇਬ ਸਾਫ ਕਰ ਦਿੱਤੀ ਅਤੇ ਜੋ ਕੁਝ ਨਹੀਂ ਹੋਣਾ ਸੀ ਉਹ ਹੋ ਗਿਆ... ਨਾਲ ਵਾਲੇ ਇਕ ਮੁਸਾਫਰ ਨੇ ਉਹਨੂੰ ਦੇਖ ਲਿਆ...'ਪਾਕਿਟਮਾਰ ਪਕੜੋ'...ਰੌਲਾ

ਪੈ ਗਿਆ ਅਤੇ ਸ਼ਾਮੂ ਦੀ ਜੁੰਡੀ ਦੇ ਚਰਚਗੇਟ ਪਹੁੰਚਣ ਤੋਂ ਪਹਿਲਾਂ ਹੀ ਸ਼ਾਮੂ ਬੰਬੇ ਸੇਂਟਰਲ 'ਚ ਗ੍ਰਿਫਤਾਰ ਹੋ ਗਿਆ।

ਸ਼ਾਮੂ ਤੋਂ ਬਿਨਾਂ ਉਹਦੇ ਯਾਰ ਇੰਜ ਵਾਪਸ ਮੁੜੇ ਜਿਵੇਂ ਉਨ੍ਹਾਂ ਦਾ ਪਿਉ ਮਰ ਗਿਆ ਸੀ।

ਮਾਹੀਮ ਦੀ ਖਾੜੀ ਹੌਲੇ-ਹੌਲੇ ਬਦਲ ਰਹੀ ਸੀ। ਪਰੇ ਕਰਕੇ ਖਾੜੀ ਦੇ ਦੋਵੇਂ ਪਾਸਿਉਂ ਝੁੱਗੀਆਂ ਉਠ ਗਈਆਂ ਸਨ। ਗਿੱਲੀਆਂ ਥਾਵਾਂ ਤੇ ਹੁਣ ਪਾਣੀ ਸੁਕ ਗਿਆ ਸੀ। ਪਹਿਲਾਂ ਕਦੇ ਦਿਖਾਈ ਨਾ ਦੇਣ ਵਾਲੇ ਲੋਕ ਹੁਣ ਖਾੜੀ ਵਿਚ ਦਿੱਸਣ ਲਗ ਪਏ ਸਨ। ਕਈ ਨਵੇਂ ਧੰਦੇ ਸ਼ੁਰੂ ਹੋ ਗਏ ਸਨ। ਇਕ ਦਿਨ ਸਵੇਰੇ ਵੀ ਪੁਲਸ ਨੇ ਇਕ ਝੁੱਗੀ ਤੇ ਛਾਪਾ ਮਾਰਿਆ ਅਤੇ ਮਾਹੀਮ ਦੀ ਖਾੜੀ ਦੇ ਪੁਰਾਣੇ ਵਸਨੀਕ ਗੱਲਾਂ ਸੁਣ ਕੇ ਅਤੇ ਅੱਖੀਂ ਦੇਖ ਕੇ ਹੈਰਾਨ ਰਹਿ ਗਏ। ਉਸ ਝੁੱਗੀ ਵਿਚ ਪਸ਼ੂ ਵੱਢੇ ਜਾਂਦੇ ਸਨ। ਇਕ ਮੱਝ ਦੀਆਂ ਲੱਤਾਂ ਬੰਨ੍ਹ ਕੇ ਉਹਦੀ ਗਰਦਣ ਤੇ ਛੁਰੇ ਚਲਾਏ ਜਾਂਦੇ ਅਤੇ 'ਬੜਾ ਗੋਸ਼ਤ' ਵੇਚਣ ਵਾਲੇ ਸਾਇਕਲਾਂ ਤੇ ਥੈਲੇ ਲਟਕਾ ਕੇ ਬਿਕਰੀ ਲਈ ਨਿਕਲ ਜਾਂਦੇ! ਉਸੇ ਤੇ ਪੁਲਸ ਨੇ ਛਾਪਾ ਮਾਰਿਆ ਸੀ। ਕਸਾਈਖਾਨੇ ਵਿਚ ਹੋਣ ਵਾਲਾ ਕੰਮ ਝੁੱਗੀਆਂ ਵਿਚ ਹੋਣ ਲਗ ਪਿਆ ਸੀ। ਸੱਟਾ ਖੇਡਣ ਵਾਲੀ ਇਕ ਨਵੀਂ ਜੁੰਡੀ ਝੁੱਗੀਆਂ ਵਿਚ ਪਹੁੰਚ ਗਈ ਸੀ। ਇਹ ਸਾਰੇ ਧੰਦੇ ਕਰਨ ਵਾਲੇ ਲੋਕ ਓਪਰੇ ਸਨ। ਉਹ ਦੇਸ਼ ਦੇ ਚਾਰੇ ਕੋਨਿਆ ਦੇ ਬੰਦੇ ਸਨ। ਉਹ ਕਈ ਭਾਸ਼ਾਵਾਂ ਬੋਲਣ ਵਾਲੇ ਬੰਦੇ ਸਨ। ਪਰੇ ਦਾਦੂ ਦੀ ਝੁੱਗੀ ਦੇ ਸਾਹਮਣੇ ਵਾਲੇ ਖਾਲੀ ਥੜੇ ਤੇ ਨਿੱਤ ਸ਼ਾਮੀਂ ਝੰਡੇ ਵਾਲੇ ਲੀਡਰ ਮੀਟਿੰਗਾਂ ਕਰਦੇ ਸਨ। ਲੈਕਚਰ ਦੇਂਦੇ ਸਨ। ਇਹ ਨਵੇਂ ਆਏ ਮਦਰਾਸੀ ਅਤੇ ਕੇਰਲੀ ਲੋਕਾਂ ਦੇ ਲੀਡਰ ਸਨ। ਇਨ੍ਹਾਂ ਲੋਕਾਂ ਦਾ ਇਹ ਨਾਅਰਾ ਸੀ ਕਿ ਝੁੱਗੀਆਂ ਟੁੱਟਣ ਤੇ ਸਾਨੂੰ ਚੰਗੀ ਥਾਂ ਦਿਉ। ਜਲੂਸ ਅਤੇ ਮੀਟਿੰਗਾਂ ਦੇ ਢੋਲ ਨਿੱਤ ਵਜਦੇ ਰਹਿੰਦੇ ਸਨ। ਚੰਦਾ ਇਕੱਠਾ ਕਰਨ ਵਾਲੇ ਕੁਵੇਲੇ ਹਰ ਝੁੱਗੀ ਦੇ ਸਾਹਮਣੇ ਖਲੋਤੇ ਰਹਿੰਦੇ। ਰੁਪਿਆ ਲੈ ਕੇ ਉਹ ਰਸੀਦਾਂ ਕੱਟਦੇ ਰਹਿੰਦੇ। ਝੁੱਗੀਆਂ ਵਿਚ ਨਿਤ ਨਵੀਂ ਵਾਰਤਾ ਛੇੜ ਦੇਂਦੇ ਬੇਸ਼ਕ ਜਾਨ ਚਲੀ ਜਾਏ, ਪਰ ਝੁੱਗੀਆਂ ਨਹੀਂ ਤੋੜਨ ਦਿਆਂਗੇ, ਇਹੋ ਜਿਹੀਆਂ ਗੱਲਾਂ ਕਰਦੇ। ਲੋਕ ਸੁਣਦੇ ਰਹਿੰਦੇ ਅਤੇ ਆਪੋ ਵਿਚ ਗੱਲਾਂ ਕਰਦੇ ਰਹਿੰਦੇ ਸਨ। ਚਾਰੇ ਪਾਸੇ ਅਸ਼ਾਂਤੀ ਦੀ ਹਵਾ ਚਲ ਰਹੀ ਸੀ। ਤਾਂ ਵੀ ਮਾਹੀਮ ਖਾੜੀ ਦੇ ਪੁਰਾਣੇ ਵਸਨੀਕ ਅਜੇ ਤੀਕ ਸ਼ਾਂਤ ਸਨ... ਉਹ ਨਿੱਤ ਵਾਪਰ ਰਹੀਆਂ ਤਬਦੀਲੀਆਂ ਆਪਣੀਆਂ ਅੱਖਾਂ ਨਾਲ ਦੇਖ ਰਹੇ ਸਨ। ਸਰਜੂ ਸਾਰਾ-ਸਾਰਾ ਦਿਨ ਝੁੱਗੀਆਂ ਵਿਚ ਇਕ ਕੋਨੇ ਤੋਂ ਦੂਜੇ ਕੋਨੇ ਤੀਕ ਘੁੰਮਦਾ ਰਹਿੰਦਾ ਸੀ। ਕਿਸ਼ਨ ਨੇ ਅੰਡਿਆਂ ਦੇ ਕੰਮ ਦੇ ਨਾਲ-ਨਾਲ ਇਕ ਹੋਰ ਧੰਦਾ ਸ਼ੁਰੂ ਕਰ ਲਿਆ ਸੀ। ਸੱਟਾ ਖੇਡਣ ਵਾਲਿਆਂ ਲਈ ਉਹ 'ਮਹਾਰਾਜ' ਤੇ 'ਗਣਪਤੀ' ਦੇ ਚਿਤਰ ਅੰਕੜਿਆਂ ਸਮੇਤ ਛਪੇ ਹੋਏ ਵੇਚਣ ਲਗ ਪਿਆ ਸੀ। ਸ਼ਾਮੀਂ ਉਹਦੇ ਦੁਆਲੇ ਖ਼ੂਬ ਭੀੜ ਜੁੜੀ ਹੋਈ ਹੁੰਦੀ ਸੀ। ਮਦਰਾਸੀ ਦਾ ਕੰਮ ਵੀ ਖ਼ੂਬ ਚਲ ਨਿਕਲਿਆ ਸੀ। ਮਦਰਾਸੀ ਦੇ ਕਈ ਗਾਹਕ ਕਾਰਾਂ ਵਾਲੇ ਵੀ ਬਣ ਗਏ ਸਨ, ਕਦੇ-ਕਦੇ ਉਨ੍ਹਾਂ ਦੀਆਂ ਕਾਰਾਂ ਘੋੜਬੰਦਰ ਸੜਕ ਤੇ ਖਲੋਤੀਆਂ ਰਹਿੰਦੀਆਂ ਸਨ।

ਉਹ ਕਾਹਲੀ-ਕਾਹਲੀ ਪੀ ਕੇ ਗੱਡੀ ਵਿਚ ਬਹਿ ਕੇ ਖਿਸਕ ਜਾਂਦੇ ਸਨ। ਸਰਜੂ ਅਤੇ ਹੋਰ ਝੁੱਗੀਆਂ ਵਾਲੇ ਪਹਿਲਾਂ ਜਿਸ ਭੱਠੀ ਤੋਂ ਸ਼ਰਾਬ ਪੀਂਦੇ ਸਨ, ਉਹ ਲਗ-ਭਗ ਬੰਦ ਹੀ ਹੋ ਗਈ ਸੀ। ਮਦਰਾਸੀ ਨੇ ਪਹਿਲਾਂ ਹੀ ਜਿਹੜੀ ਗੱਲ ਆਖੀ ਸੀ ਉਹ ਉਹਨੇ ਪਿਛੋਂ ਸੱਚ ਕਰਕੇ ਦਿਖਾ ਦਿੱਤੀ। ਉਹਦੀ ਸੱਚੀ ਮੁਚੀਂ ਬੜੀ ਸ਼ਟਰਾਗ ਸੀ। ਉਹ ਰੂੜੀ ਬ੍ਰਾਂਡ ਤਾਂ ਲਗਦੀ ਹੀ ਨਹੀਂ ਸੀ...ਦਿਨ-ਬ-ਦਿਨ ਉਹਦੇ ਗਾਹਕ ਵਧਦੇ ਜਾ ਰਹੇ ਸਨ। ਉਹ ਕਿਸੇ ਨਾਲ ਉਧਾਰ ਨਹੀਂ ਕਰਦਾ ਸੀ—ਨਕਦ ਪੈਸਿਆਂ ਤੋਂ ਬਿਨਾਂ ਕਿਸੇ ਨੂੰ ਨੇੜੇ ਨਹੀਂ ਫਟਕਣ ਦੇਂਦਾ ਸੀ। ਧੰਦਾ ਛੱਡ ਕੇ ਉਹ ਉਧਾਰ ਵਸੂਲਣ ਨਹੀਂ ਜਾਂਦਾ ਸੀ। ਕਈ ਉਧਾਰ ਉਹਦੇ ਇੰਜ ਹੀ ਰਹਿ ਜਾਂਦੇ ਸਨ। ਜਦੋਂ ਮਦਰਾਸੀ ਕੋਲ ਲੋਕਾਂ ਦਾ ਉਧਾਰ ਵਧੇਰੇ ਵਧ ਜਾਂਦਾ ਤਾਂ ਉਹ ਹੋਰ ਭੱਠੀ ਤੇ ਜਾ ਕੇ ਦਾਰੂ ਪੀਣੀ ਸ਼ੁਰੂ ਕਰ ਦੇਂਦੇ ਸਨ। ਮਦਰਾਸੀ ਇਸ ਗੱਲ ਤੋਂ ਬੜਾ ਹੈਰਾਨ ਹੁੰਦਾ ਸੀ। ਉਹ ਕਰੇ ਕੀ, ਉਹਨੂੰ ਕੁਝ ਸਮਝ ਨਹੀਂ ਸੀ ਆਉਂਦੀ। ਅਚਾਨਕ ਇਕ ਦਿਨ ਉਥੇ ਕਾਸ਼ੀ ਰਾਮ ਆ ਗਿਆ। ਉਹਨੇ ਤੇੜ ਨਿੱਕਰ ਅਤੇ ਇਕ ਲਾਲ ਰੰਗ ਦੀ ਫਤੂਹੀ ਪਹਿਨ ਰਖੀ ਸੀ। ਸਿਰ ਦੇ ਵਾਲ ਅਤੇ ਮੁੱਛਾਂ ਵਧਾਈਆਂ ਹੋਈਆਂ ਸਨ। ਉਹ ਪੂਰਾ ਗੁੰਡਾ ਦਿਖਾਈ ਦੇਂਦਾ ਸੀ। ਉਹ ਆ ਕੇ ਮਦਰਾਸੀ ਦੀ ਝੁੱਗੀ ਦੇ ਦਰਾਂ ਵਿਚ ਕ੍ਰਿਸ਼ਨ ਦੇ ਸਾਹਮਣੇ ਆਂ ਕੇ ਖਲੋ ਗਿਆ...ਉਹ ਪਹਿਲਾਂ ਨਾਲੋਂ ਉੱਕਾ ਹੀ ਬਦਲਿਆ ਹੋਇਆ ਸੀ, ਉਹਦੇ ਗੱਲਬਾਤ ਦੇ ਲਹਿਜੇ ਵਿਚ ਤਬਦੀਲੀ ਸੀ...ਉਹਨੇ ਖਰ੍ਹਵੀ ਆਵਾਜ਼ ਵਿਚ ਆਖਿਆ—

"ਲੰਙਿਆ, ਮੈਂ ਵਾਪਸ ਆਂ ਗਿਆਂ ਓਇ—"

"ਕਾਸ਼ੀ ਰਾਮ ਤੂੰ, ਸਾਲਿਆ ਕਦੋਂ ਆਇਐ—"

"ਕਾਸ਼ੀ ਰਾਮ ਨੀਂ—ਕਾਸ਼ੀ ਰਾਮ ਦਾਦਾ ਆਖ—" ਕਾਸ਼ੀ ਰਾਮ ਮੁੱਛਾਂ ਤੇ ਵੱਟ ਚਾੜ੍ਹ ਰਿਹਾ ਸੀ। ਉਹਨੇ ਫਤੂਹੀ ਉਤੇ ਚੁਕੀ ਅਤੇ ਨਿੱਕਰ ਦੀ ਜੇਬ 'ਚੋਂ ਇਕ ਚਾਕੂ ਕੱਢ ਕੇ, ਉਹਨੂੰ ਖੋਹਲ ਕੇ, ਮਦਰਾਸੀ ਵਲ ਦੇਖਦਾ ਹੋਇਆ ਆਖਣ ਲੱਗਾ—

"ਹਮ ਨੇ ਅਭੀ ਯਹ ਚਾਕੂ ਰਖਾ ਹੈ...ਜੋਗੇਸਰੀ ਛੋੜ ਕੇ ਵਾਪਸ ਆਇਆ ਹੂੰ ਮੈਂ...ਇਧਰ ਕਾ ਅਬੀ ਆਪੁਹ ਦਾਦਾ, ਲੰਗੜੇ, ਧਿਆਨ ਮੇਂ ਰਖ —ਸੀਧੀ ਬਾਤੇਂ ਕਰ—"

ਉਹਦੇ ਚਿਹਰੇ ਦੇ ਹਾਵ ਭਾਵ ਦੇਖ ਕੇ ਕਿਸ਼ਨ ਘਬਰਾ ਗਿਆ। ਹੱਥ ਵਿਚ ਪਕੜੀ ਹੋਈ ਅੰਡਿਆਂ ਦੀ ਥਾਲੀ ਉਹਨੇ ਮੋਢੇ ਤੇ ਰਖਦਿਆਂ ਡਰਦਿਆਂ-ਡਰਦਿਆਂ ਪੁੱਛਿਆ—

"ਤੂੰ ਮੁੜ ਕੇ ਨਹੀਂ ਨਾ ਆਉਣਾ ਸੀ ਕਾਸ਼ੀ ਰਾਮ! ਚੰਗਾ ਹੋਇਆ ਤੂੰ ਆ ਗਿਐ...ਤੇਰਾ ਬਦਮਾਸ਼ੀ ਟੌਹਰ ਚੰਗਾ ਲਗਦੈ...ਸੱਚੀਂ ਮੁਚੀਂ ਦਾਦਾ ਦਿਸਦੈਂ—"

ਕਾਸ਼ੀ ਰਾਮ ਨੇ ਆਪਣੇ ਡੌਲੇ ਅਕੜਾ ਲਏ। ਉਹਨਾਂ ਮੁੱਛਾਂ ਤੇ ਹੱਥ ਫੇਰਦਿਆਂ ਮਦਰਾਸੀ ਨੂੰ ਹੁਕਮ ਦਿੱਤਾ—

"ਲਾ ਓਇ, ਏਕ ਪਊਆ—"

ਮਦਰਾਸੀ ਚੁੱਪ ਚਾਪ ਅੰਦਰ ਚਲਾ ਗਿਆ ਅਤੇ ਚਾਹ ਦੀ ਕੇਤਲੀ ਵਿਚ ਦਾਰੂ ਪਾ ਕੇ ਲੈ ਆਇਆ। ਕਾਸ਼ੀ ਰਾਮ ਨੇ ਕਿਸ਼ਨ ਦੀ ਥਾਲੀ ਵਿਚੋਂ ਦੋ ਅੰਡੇ ਚੁੱਕ ਲਏ। ਉਹਨਾਂ ਤੇ ਲੂਣ ਮਿਰਚ ਲਾਉਂਦਾ ਹੋਇਆ ਉਹ ਮਦਰਾਸੀ ਨੂੰ ਆਖਣ ਲੱਗਾ—

"ਪੈਸਾ ਹਮਾਰੇ ਪਾਸ ਨਹੀਂ ਮਾਂਗਨਾ ਹਾਂ—"

ਮਦਰਾਸੀ ਨੇ ਕੁਝ ਦੇਰ ਸੋਚ ਕੇ ਉਹਨੂੰ ਆਖਿਆ—

"ਕਾਸ਼ੀ ਰਾਮ ਦਾਦਾ ! ਤੁਮ ਫੁਕਟ ਮੇਂ ਪਿਵੋ ! ਲਗੇਗਾ ਉਟਨਾ ਪੀਵੋ ਲੇਕਿਨ ਹਮਾਰਾ ਏਕ ਕਾਮ ਕਰੋ।"

"ਬੋਲੋ—"

"ਇਧਰ ਉਧਾਰੀ ਬਹੋਤ ਸੀ ਰਹਤਾ....ਅਗਰ ਤੁਮ ਮੱਦਦ ਕਰੋਗੇ ਤੋ ਸਬ ਵਸੂਲ ਹੋ ਜਾਏਗੀ ਤੁਮਹਾਰਾ ਭੀ ਰਾਮ ਹੋਗਾ ਹਮਾਰਾ ਭੀ ਹੋਗਾ। ਔਰ ਏਕ...ਪੋਲੀਸ ਕਾ ਹਪਤਾ...ਵੋ ਭੀ ਤੁਹਾਰੇ ਪਾਸ ਹਮ ਦੇਗਾ—"

"ਬਿਲਕੁਲ ਠੀਕ—" ਕਾਸ਼ੀ ਰਾਮ ਨੇ ਫੇਰ ਕਮਰ ਵਿਚ ਹੱਥ ਪਾ ਕੇ ਚਾਕੂ ਕੱਢ ਲਿਆ। ਅਤੇ ਉਹ ਆਰਾਮ ਨਾਲ ਪੀਣ ਲੱਗ ਪਿਆ।

ਉਸ ਦਿਨ ਤੋਂ ਮਦਰਾਸੀ ਦੀ ਉਧਾਰ ਉਗਰਾਹਣ ਦੀ ਚਿੰਤਾ ਖਤਮ ਹੋ ਗਈ।

ਮਦਰਾਸੀ ਨੂੰ ਹੁਣ ਕਾਸ਼ੀ ਰਾਮ ਦੇ ਚਾਕੂ ਦਾ ਵੀ ਕੋਈ ਡਰ ਨਹੀਂ ਸੀ। ਪਰ ਉਹਨੂੰ ਮਾਹੀਮ ਦੀ ਖਾੜੀ ਦੇ ਰੰਗ ਬਦਲਦੇ ਪਾਣੀ ਤੋਂ ਚਿੰਤਾ ਹੋਣ ਲੱਗ ਪਈ ਸੀ। ਇਹ ਸੁੱਕ ਜਾਵੇਗਾ, ਇਸ ਪਾਣੀ ਦੇ ਕੰਢੇ ਰਹਿਣ ਵਾਲੇ ਮਾੜੇ ਚੰਗੇ ਮਨੁੱਖ ਹੁਣ ਏਥੋਂ ਕੱਢ ਕੇ ਬਾਹਰ ਸੁੱਟ ਦਿੱਤੇ ਜਾਣਗੇ; ਇਸ ਚਿੰਤਾ ਨਾਲ ਮਾਹੀਮ ਦੀ ਖਾੜੀ ਵਿਚ ਦਿਨ ਬਦਿਨ ਘਬਰਾਹਟ ਵੱਧ ਰਹੀ ਸੀ। ਖਾੜੀ ਦੀਆਂ ਲਹਿਰਾਂ ਸਰਜੂ ਦੇ ਕਲੇਜੇ ਵਿਚ ਭਾਂਬੜ ਬਾਲ ਰਹੀਆਂ ਸਨ। ਉਹ ਮਦਰਾਸੀ ਕੋਲ ਬੈਠਾ ਘੰਟਿਆਂ ਬਧੀ ਪੀਂਦਾ ਰਹਿੰਦਾ ਅਤੇ ਬਕੜਵਾਹ ਕਰਦਾ ਰਹਿੰਦਾ। ਇਕ ਦਿਨ ਇੰਜ ਹੀ ਉਹ ਬੈਠਾ ਹੋਇਆ ਸੀ ਕਿ ਕਾਸ਼ੀ ਦੀ ਬੁੱਢੀ ਮਾ ਵਾਸੂ ਨੂੰ ਲੈ ਕੇ ਉਥੇ ਆ ਗਖੀ। ਵਾਸੂ ਦੇ ਸਿਰ ਵਿਚ ਫੋੜੇ ਨਿਕਲੇ ਹੋਏ ਸਨ। ਉਹਦੇ ਕੰਨਾ ਤੀਕ ਵਧੇ ਹੋਏ ਵਾਲ ਉਹਨੇ ਕਟਵਾਉਣੇ ਸਨ। ਉਹਨੂੰ ਪੈਸੇ ਚਾਹੀਦੇ ਸਨ, ਇਸ ਲਈ ਉਹਨੇ ਆਖਿਆ—

"ਸਰਜੂ ਬਾਬਾ ਕੀ ਅਠ ਆਨੇ ਦੇ ਪੈਸੇ ਹੈਗੇ ?"

"ਕਿਉਂ, ਪੁੱਤਰ ਐਡਾ ਦਾਦਾ ਬਣਿਆ ਫਿਰਦੈ, ਉਹ ਕਿਥੇ ਮਰ ਗਿਐ ?"

"ਨਾ ਮੰਦਾ ਬੋਲ ਓਇ...ਕਿਹੋ ਜਿਹਾ ਵੀ ਹੋਵੇ, ਹੈ ਤਾਂ ਢਿੱਡੋਂ ਜੰਮਿਐ—"

"ਉਹਨੂੰ ਤਾਂ ਤੂੰ ਚਿਤ ਚੇਤੇ ਵੀ ਨਹੀਂ, ਫੇਰ ਤੂੰ ਕਾਹਦੇ ਵਾਸਤੇ ਉਹਦੀ ਤਰਫਦਾਰੀ ਕਰਦੀ ਐਂ ਬੁੱਢੀਏ..."

ਤੈਨੂੰ ਕੀ ਤਰਫਦਾਰੀ ਕਰਨ ਤੇ ਦੁੱਖ ਹੁੰਦੈ, ਖੋਸੜਾ—"ਏਨੇ ਨੂੰ ਝੁੱਗੀਆਂ ਦੇ ਪਾਸਿਉਂ ਕਾਸ਼ੀ ਰਾਮ ਆ ਗਿਆ। ਉਹ ਸਰਜੂ ਤੇ ਚੜ੍ਹ ਗਿਆ—

"ਐਵੇਂ ਰੌਲਾ ਨਾ ਪਾ, ਬੁੱਢਿਆ, ਲਿਆ ਦਾਰੂ ਦੇ ਪੈਸੇ ਕੱਢ।"

"ਤੂੰ ਕੌਣ ਹੁੰਦੈਂ, ਓਇ, ਪੈਸੇ ਮੰਗਣ ਵਾਲਾ !"

"ਤੇਰਾ ਪਿਉ...ਚਲ ਕੱਢ ਪੈਸੇ—" ਕਾਸ਼ੀ ਰਾਮ ਨੇ ਬੈਂਚ ਤੇ ਬੈਠੇ ਸਰਜੂ ਨੂੰ ਬਾਹੋਂ ਪਕੜ ਲਿਆ। ਉਹਦੇ ਹੱਥ ਵਿਚ ਚਾਕੂ ਸੀ।

ਕਾਸ਼ੀ ਰਾਮ ਦੀ ਬੁੱਢੀ ਨੇ ਅੱਗੇ ਵੱਧ ਕੇ ਉਹਦਾ ਹੱਥ ਪਕੜ ਲਿਆ—"ਓਇ, ਇਹ ਕੀ ਕਰਨ ਲੱਗਾਂ ਕਾਸ਼ੀ ਰਾਮਾ ? ਸਰਜੂ ਤੇਰਾ ਪਿਉ ਵਰਗਾ—"

"ਤੂੰ ਵਿਚ ਨਾ ਆ ਬੁੱਢੀਏ...ਇਹਦੀਆਂ ਆਦਤਾਂ ਵਿਗੜੀਆਂ ਹੋਈਆਂ ! ਸਭ ਨਾਲ ਇਹਦੀ ਵਿਗੜੀ ਹੋਈ ਐ...ਕਿਸੇ ਨੂੰ ਦੇਖ ਕੇ ਰਾਜ਼ੀ ਨੀਂ...ਦਾਰੂ ਮੁਖਤ ਚਾਹੀਦੀ ਐ...ਮਦਰਾਸੀ ਬੋਲਦਾ ਨੀਂ, ਇਸ ਲਈ ਮੈਂ ਵੀ ਬੜੀ ਦੇਰ ਚੁੱਪ ਰਿਹੈਂ...ਮੈਂ ਉਹਦਾ ਬਾਡੀ ਗਾਰਡ ਆਂ...ਚੱਲ ਕੱਢ ਪੈਸੇ..."

ਸਰਜੂ ਚੁੱਪ ਚਾਪ ਸਭ ਕੁਝ ਸੁਣਦਾ ਰਿਹਾ। ਉਹ ਉਠਿਆ ਅਤੇ ਮਦਰਾਸੀ ਨੂੰ ਆਖਣ ਲੱਗਾ—

"ਕਿਤਨਾ ਪੈਸਾ ਹੈ ਭਾਈ ਤੁਮਹਾਰਾ—"

"ਸਾਢੇ ਸਾਤ ਰੁਪਿਆ—"

"ਬੁੱਢੀਏ ਤੈਨੂੰ ਕਿੰਨੇ ਪੈਸੇ ਚਾਹੀਦੇ ਐ ?"

"ਮੁੰਡੇ ਦੇ ਸਿਰ ਵਿਚ ਜੂਆਂ ਪੈ ਗਈਆਂ...ਫੋੜੇ ਨਿਕਲ ਆਏ ਐ...ਉਹਦੀ ਹਜਾਮਤ ਕਰਵਾਣ ਲਈ ਪੈਸੇ ਨੀਂ...ਆਹ ਮੁੰਡੇ ਦਾ ਪਿਉ ਐ, ਪਰ ਇਹਨੂੰ ਇਹਦੀ ਲੋੜ ਈ ਨੀਂ...ਮੈਂ ਕੀ ਕਰਾਂ ? ਦਰ ਦਰ ਮੰਗ ਕੇ ਇਹਨੂੰ ਪਾਲ ਰਹੀ ਆਂ..."

ਸਰਜੂ ਉਠਿਆ...ਉਹ ਤੇਜ਼ੀ ਨਾਲ ਆਪਣੇ ਘਰ ਵਲ ਚਲ ਨਿਕਲਿਆ। ਕਾਸ਼ੀ ਰਾਮ ਨੇ ਉੱਚੀ ਆਵਾਜ਼ ਵਿਚ ਆਖਿਆ—

"ਪੈਸੇ ਕੌਣ ਦੇਵੇਗਾ—"

ਸਰਜੂ ਨੇ ਪਿਛੇ ਮੁੜ ਕੇ ਨਹੀਂ ਦੇਖਿਆ। ਉਹ ਅੱਧੇ ਘੰਟੇ ਪਿਛੋਂ ਪਰਤ ਆਇਆ। ਉਹਦੇ ਹੱਥ ਵਿਚ ਦਸ ਰੁਪਏ ਦਾ ਨੋਟ ਸੀ। ਮਦਰਾਸੀ ਵਲ ਨੋਟ ਸੁਟਦਿਆਂ ਉਹਨੇ ਆਖਿਆ—

"ਲੈ ਹਰਾਮੀ ਆਪਣੇ ਰੁਪਏ...ਮੂੰਹ ਖਾਲਾਂ ਗਾ ਪਰ ਮੁੜ ਕੇ ਤੇਰੇ ਕੋਲੋਂ ਨੀਂ ਪੀਵਾਂਗਾ....ਚਾਂਦੀ ਦੀ ਟੂੰਬ ਵੇਚ ਕੇ ਦਸ ਰੁਪਈਏ ਲਿਆਇਆਂ—"

ਮਦਰਾਸੀ ਨੇ ਆਪਣੇ ਪੈਸੇ ਕੱਟ ਕੇ ਬਾਕੀ ਦੇ ਦਿੱਤੇ—ਸਰਜੂ ਨੇ ਉਹ ਸਾਰੇ ਦੇ ਸਾਰੇ ਕਾਸ਼ੀ ਰਾਮ ਦੀ ਬੁੱਢੀ ਨੂੰ ਦੇ ਦਿੱਤੇ, ਅਤੇ ਉਹ ਕਾਸ਼ੀ ਰਾਮ ਵਲ ਘਿਰਣਾਂ ਦੀਆਂ ਨਜ਼ਰਾਂ ਨਾਲ ਦੇਖਦਿਆਂ ਬੋਲਿਆ—

"ਐਹੋ ਜਿਹੇ ਲੋਕਾਂ ਨੂੰ ਜਨਮ ਦੇਣ ਨਾਲੋਂ, ਬੁੱਢੀਏ ਬਾਂਝ ਰਹਿਣਾ ਚੰਗੈ..."

ਬੁੱਢੀ ਸਿਰ ਹਿਲਾਉਂਦੀ ਹੋਈ ਉੱਠੀ ਅਤੇ ਪੋਤਰੇ ਦੀ ਉਂਗਲ ਪਕੜ ਕੇ ਟੁਰ ਪਈ। ਸਰਜੂ ਉਥੇ ਹੀ ਬੈਠਾ ਰਿਹਾ...ਹੱਥ ਵਿਚਲੇ ਛੋਲੇ ਖਾਂਦਾ ਹੋਇਆ...।"

ਥੋੜ੍ਹੀ ਦੇਰ ਪਿਛੋਂ ਭੀਖਾ ਆ ਗਿਆ। ਕਿਸ਼ਨ ਦੇ ਹੱਥੋਂ ਅੰਡਿਆਂ ਦੀ ਥਾਲੀ ਆਪਣੇ ਹੱਥ ਵਿਚ ਲੈਂਦਾ ਹੋਇਆ ਬੋਲਿਆ—

"ਜਾਹ, ਰੋਟੀ ਖਾ ਆ...ਉੱਨੀ ਦੇਰ ਮੈਂ ਸੰਭਾਲਦਾ ਕੰਮ....ਮਾਂ ਉਡੀਕ ਕਰ ਰਹੀ ਐ—"

"ਪੈਸੇ ਕੱਢਣ ਦੀ ਹੇਰਾ-ਫੇਰੀ ਨਾ ਕਰੀਂ—"

"ਜਾਹ ਤੂੰ...ਰੋਟੀ ਖਾਹ—"

ਕਿਸ਼ਨ ਲੰਙ ਮਾਰਦਾ ਹੋਇਆ ਉਥੋਂ ਚਲਾ ਗਿਆ। ਭੀਖਾ, ਜਿਸ ਦਾ ਕਮਜ਼ੋਰੀ ਦੇ ਕਾਰਣ ਚਿੱਟਾ ਸਫੇਦ ਰੰਗ ਨਿਕਲ ਆਇਆ ਸੀ, ਉਥੇ ਬੈਠ ਗਿਆ। ਉਹਦੀਆਂ ਗੱਲ੍ਹਾਂ ਅੰਦਰ ਧਸ ਗਈਆਂ ਸਨ ਅਤੇ ਅੱਖਾਂ ਦੇ ਹੇਠ ਕਾਲੇ ਟੋਏ ਪੈ ਗਏ ਸਨ। ਉਹਨੂੰ ਕਾਸ਼ੀ ਰਾਮ ਨੇ ਪੁੱਛਿਆ—

ਕਿਉਂ ਭੀਖਿਆ, ਮੌਜਾਂ ਮਾਰਦਾਂ ਰਿਹੈਂ ਨਾ, ਇਸੇ ਲਈ ਰੋਗ ਲਗ ਗਿਐ ? ਸਾਲਿਆ ਸੰਭਲ ਕੇ ਚੱਲਣਾ ਸੀ...ਚੀਜ਼ ਦੀ ਪਰਖ ਕਰ ਲੈਣੀ ਚਾਹੀਦੀ ਐ—"

"ਤੂੰ ਕਿਹੜੀ ਪਰਖ ਕੀਤੀ ਸ਼ੀ...ਸਾਲੀ ਨਾਲ ਥਾਂ ਥਾਂ ਭਾਉਂਦਾ ਫਿਰਦਾ ਸੈਂ ਉਸ ਟਾਇਮ ?" ਭੀਖੇ ਨੇ ਸਰਜੂ ਵਲ ਪਿੱਠ ਮੋੜ ਕੇ ਆਖਿਆ।

"ਓਇ, ਉਹ ਰੰਡੀ ਯਾਰੀ ਨਿਭਾਉਂਦੀ ਤਾਂ ਐਥੇ ਕਿਵੇਂ ਵਾਪਸ ਆਉਂਦਾ—ਜੋਗੇਸਰੀ 'ਚ ਮੈਂ ਬਾਦਸ਼ਾਹ ਸਾਂ ਬਾਦਸ਼ਾਹ...ਦੇਖ ਸਾਲੀ ਕਿੰਨੀ ਕਮਲੀ ਨਿਕਲੀ।"

"ਪਰ ਮੈਨਾ ਬੇਇਮਾਨ ਕਿਵੇਂ ਹੋ ਗਈ ! ਤੇਰੇ ਤੇ ਤਾਂ ਆਸ਼ਕ ਸੀ।"

"ਕਾਹਦੀ ਆਸ਼ਕ ਹਰਾਮੀ ! ਉਹ ਧਾਰਾਵੀ ਦਾ ਮੋਚੀ ਘੁੰਮਦਾ ਘੁਮਾਂਦਾ ਉਥੇ ਆ ਗਿਆ ਉਹਦੇ ਕੋਲ ਪੈਸੇ ਦੇਖ ਕੇ ਮੈਨੂੰ ਛੱਡ ਕੇ ਨਿਕਲ ਗਈ...ਤੈਨੂੰ ਇਕ ਗੱਲ ਦਸਦਾਂ ਭੀਖਿਆ, ਅੱਗੋਂ ਜ਼ਿੰਦਗੀ ਵਿਚ ਅਪਣੇ ਦੁਸ਼ਮਣ ਦਾ ਭਰੋਸਾ ਕਰ ਲਵਾਂਵਾ, ਪਰ ਔਰਤ ਦਾ ਬਿਲਕੁਲ ਨੀਂ ਕਰਦਾ। ਔਰਤ ਦੀ ਜ਼ਾਤ ਈ ਸਾਲੀ ਹਰਾਮੀ ਐ... ਤੇਰੀ ਯਾਰ ਉਹ...ਦਾਦੂ ਦੀ ਭਤੀਜੀ...ਤੈਨੂੰ ਛੱਡ ਕੇ ਨੱਸ ਗਈ ਨਾ ਆਪਣੇ ਦੇਸ਼ ?"

ਭੀਖੇ ਨੇ ਗਾਹਕ ਨੂੰ ਅੰਡੇ ਦਿੱਤੇ ਅਤੇ ਪੈਸੇ ਜੇਬ ਵਿਚ ਪਾ ਲਏ—ਇਹ ਕੁਝ ਦੇਖ ਕੇ ਕਾਸ਼ੀ ਰਾਮ ਉਹਦੇ ਵਲ ਅੱਖਾਂ ਮਟਕਾਉਂਦਾ ਹੋਇਆ ਬੋਲਿਆ—"ਸਾਲਾ ਚਾਰ ਸੌ ਵੀਹ, ਕਿਉ ਕੋਲੋਂ ਛੁਪਾਉਂਦੈਂ।"

ਭੀਖਾ ਦਿਲ ਹੀ ਦਿਲ ਵਿਚ ਖੁਸ਼ ਹੋਇਆ ਅਤੇ ਚੁੱਪ ਚੁਪੀਤਾ ਖੜਾ ਰਿਹਾ। ਖੀਸੇ ਵਿਚ ਹੱਥ ਪਾ ਕੇ ਆਪਣਾ ਪੱਟ ਖੁਰਕਣ ਲੱਗ ਪਿਆ। ਉਹਦਾ ਧਿਆਨ ਕਿਧਰੇ ਜਾ ਜੁੜਿਆ...ਉਹਨੂੰ ਰੋਸ਼ਨ ਯਾਦ ਆ ਗਈ...ਉਹ ਹੈਰਾਨ ਸੀ। ਉਹਦੀਆਂ ਨਜ਼ਰਾਂ ਅਕਾਸ਼ ਵਲ ਲੱਗ ਗਈਆਂ, ਉਹਨੂੰ ਹੋਰ ਕੁਝ ਸੁਝਦਾ ਹੀ ਨਹੀਂ ਸੀ।

ਕਾਸ਼ੀ ਰਾਮ ਉਹਦੇ ਵਲ ਦੇਖ ਰਿਹਾ ਸੀ। ਉਹ ਹੌਲੇ ਜਿਹੇ ਅੱਗੇ ਵਧਿਆ ਅਤੇ ਭੀਖੇ ਦੇ ਮੋਢੇ ਤੇ ਹੱਥ ਰਖ ਕੇ ਉਹਨੇ ਆਖਿਆ—"ਕਿਉਂ ਓਇ ਮੁੰਡਿਆ, ਯਾਦ ਆ ਗਈ ਉਹਦੀ...ਬੜਾ ਮਸਤ ਹੋਇਐਂ ?"

"ਉਹ...ਨਾ...ਕੋਈ ਨਾ" ਭੀਖਾ ਰੁਕ ਰੁਕ ਕੇ ਬੋਲਦਾ ਹੋਇਆ ਹੇਠਾਂ ਬੈਠ ਗਿਆ ?"

"ਨਹੀਂ ਕਿਉਂ ? ਮੈਂ ਸਮਝ ਗਿਆਂ...ਔਰਤ ਪਿਛੇ ਲਗੇ ਮੁੰਡੇ ਇੰਜ ਈ ਪਾਗਲ ਹੋ ਜਾਂਦੇ ਐਂ...ਕਿਉਂ ਓਇ, ਹੁਣ ਕੀ ਕਰਦੈਂ ਤੂੰ ?"

ਭੀਖਾ ਨੀਵੀਂ ਪਾ ਕੇ ਚੁੱਪ ਹੋ ਗਿਆ।

"ਮੈਨੂੰ ਵੀ ਸਾਲੀ ਮੈਨਾ ਦੀ ਯਾਦ ਆਉਂਦੀ ਐ...ਚਾਰ ਮਹੀਨੇ ਉਹ ਮੇਰੇ ਕੋਲ ਰਹੀ, ਦੇਖ...ਜੋਗੇਸਰੀ ਇਕ ਕੋਠੜੀ ਲਈ ਹੋਈ ਸੀ...ਦਿਨ ਰਾਤ ਮੌਜਾਂ ਕਰਦਾਂ ਸਾਂ..." ਕਾਸ਼ੀ ਰਾਮ ਰੰਗ ਵਿਚ ਆ ਕੇ ਪੁਰਾਣੀਆਂ ਯਾਦਾਂ ਦੁਹਰਾ ਰਿਹਾ ਸੀ ਅਤੇ ਭੀਖਾ ਬੜੇ ਸ਼ੌਕ ਨਾਲ ਕੰਨ ਲਾ ਕੇ ਸੁਣ ਰਿਹਾ ਸੀ ! ਸੁਣਦਿਆਂ ਸੁਣਦਿਆਂ ਉਹਨੂੰ ਆਪਣੇ ਕਿੱਸੇ ਯਾਦ ਆ ਗਏ। ਥੋੜ੍ਹੀ ਦੇਰ ਪਿਛੋਂ ਕੁਝ ਯਾਦ ਕਰਕੇ ਕਾਸ਼ੀ ਰਾਮ ਨੇ ਉਹਨੂੰ ਪੁੱਛਿਆ—

"ਭੀਖਿਆ, ਤੇਰੀ ਭੈਣ ਕਿਥੇ ਰਹਿੰਦੀ ਐ—"

"ਮੈਨੂੰ ਨੀਂ ਪਤੈ—"

"ਕਿਉਂ ਓਇ, ਤੂੰ ਈ ਤਾਂ ਉਹਦੇ ਨਾਲ ਨਾਲ ਰਹਿੰਦੈ....ਸ਼ਾਮੂ ਤਾਂ ਛੇ ਮਹੀਨੇ ਲਈ ਚਲਾ ਗਿਐ, ਜੇਲ੍ਹ ਦੀ ਹਵਾ ਖਾਣ।"

ਭੀਖਾ ਚੁੱਪ ਰਿਹਾ—

"ਕੋਈ ਕਹਿ ਰਿਹਾ ਸੀ...ਬੱਚਾ ਹੋਣ ਵਾਲਾ...ਹੁਣ ਉਹ ਮਾਪਿਆਂ ਦੇ ਘਰ ਆਉਣ ਤੋਂ ਝਕਦੀ ਐ ਕਿਥੇ ਜਾਂਦੀ ਐ ?"

"ਜੇ ਉਹ ਆਈ ਤਾਂ ਮਾਂ ਘਰ ਨਹੀਂ ਵੜਨ ਦੇਵੇਗੀ..." ਭੀਖਾ ਸਹਿਜੇ ਹੀ ਆਖ ਗਿਆ।

"ਪਰ ਉਹ ਕਿਥੇ ਜਾਵੇ ? ਸਾਲਿਆ ਤੂੰ ਈ ਜ਼ਿੰਮੇਵਾਰ ਐਂ ਸਭ ਕਾਸੇ ਦਾ... ਤੂੰ ਜਾਂ ਤੇਰਾ ਲੰਡਾ ਪਿਉ, ਹਰਾਮੀ, ਐਡੀ ਸੁਹਣੀ ਕੁੜੀ ਦਾ ਸਤਿਆਨਾਸ ਕਰ ਦਿਤੈ...ਇਕ ਵਾਰੀ ਮੇਰਾ ਵੀ ਮਨ ਆ ਗਿਆ ਸੀ ਤੇਰੀ ਭੈਣ 'ਤੇ। ਉਹ ਖਾਰ ਰੇਲਵੇ ਯਾਰਡ ਵਿਚ ਸੀ ਉਦੋਂ...ਉਹ ਬੇਸ਼ਰਮ ਸ਼ਾਮਾ ਈ ਮੈਨੂੰ ਲੈ ਗਿਆ ਸੀ।"

"ਬਕਵਾਸ ਬੰਦ ਕਰ ਕਾਸ਼ੀ ਰਾਮ।" ਭੀਖਾ ਇਹ ਸੁਣ ਕੇ ਬਰਦਾਸ਼ਤ ਨਾ ਕਰ ਸਕਿਆ, ਉਹ ਭੜਕ ਉਠਿਆ...

ਏਨੇ ਨੂੰ ਕਿਸ਼ਨ ਆ ਗਿਆ। ਹੁਣ ਭੀਖਾ ਚੁੱਪ ਕਰਕੇ ਉਠਿਆ ਅਤੇ ਉਥੋਂ ਚਲ ਨਿਕਲਿਆ। ਜੇਬ ਵਿਚਲੇ ਪੈਸੇ ਉਹਨੇ ਪਿਉ ਅੱਗੇ ਸੁੱਟ ਦਿੱਤੇ—

ਜਾਂਦਿਆਂ ਜਾਂਦਿਆਂ ਉਹਨੇ ਦੇਖਿਆ, ਸਰਜੂ ਕਦੋਂ ਦਾ ਉਥੋਂ ਟੁਰ ਗਿਆ ਸੀ।

ਸਵੇਰੇ ਸਵੇਰੇ ਖਾਕੀ ਅਤੇ ਸਫੇਦ ਵਰਦੀਆਂ ਵਾਲੇ ਸਰਕਾਰੀ ਆਦਮੀ ਮਾਹੀਮ ਦੀ ਖਾੜੀ 'ਚ ਆ ਧਮਕੇ। ਉਹਨਾਂ ਦੇ ਹੱਥਾਂ ਵਿਚ ਕਈ ਤਰ੍ਹਾਂ ਦੇ ਹਥਿਆਰ ਸਨ। ਦੇਵੀ ਦੇ ਮੇਲੇ 'ਚ ਫਿਰਦਾ ਜਿਵੇਂ ਕੋਈ ਫੋਟੋਗ੍ਰਾਫ਼ਰ ਇਕ ਥਾਂ ਸਟੈਂਡ ਲਗਾ ਕੇ ਫੋਟੋ ਖਿੱਚਣੀ ਸ਼ੁਰੂ ਕਰ ਦੇਂਦਾ ਹੈ, ਇੰਜ ਉਹਨਾਂ ਨੇ ਦੋ ਸਟੈਂਡ ਖੜੇ ਕਰਕੇ ਉਹਨਾਂ ਉਤੇ ਦੋ ਬੋਰਡ ਰਖ ਕੇ ਲਕੀਰਾਂ ਵਾਹੁਣੀਆਂ ਸ਼ੁਰੂ ਕਰ ਦਿੱਤੀਆਂ ਅਤੇ ਨਕਸ਼ੇ ਦੇਖਣ ਲਗ ਪਏ। ਘੋੜ ਬੰਦਰ ਸੜਕ ਵਲ ਹੱਥ ਦੇ ਇਸ਼ਾਰੇ ਕਰਕੇ ਇਕ ਦੂਜੇ ਨਾਲ ਗੱਲਾ ਕਰਨ ਲੱਗ ਪਏ। ਉਹਨਾਂ ਦੇ ਨਾਲ ਵਾਲੇ ਆਦਮੀ ਹੱਥਾਂ ਵਿਚ ਝੰਡੀਆਂ ਲੈ ਕੇ ਪਾਈਪ ਲਾਈਨ ਕੋਲ ਖਲੋ ਗਏ ਅਤੇ ਸਰਵੇ ਕਰਨ ਵਾਲ਼ਿਆਂ ਦੇ ਇਸ਼ਾਰਿਆਂ ਤੇ ਇਧਰ ਉਧਰ ਝੰਡੀਆਂ ਗਡਦੇ ਰਹੇ। ਉਹ ਨਕਸ਼ੇ ਤਿਆਰ ਕਰ ਰਹੇ ਸਨ...ਇਹ ਕੁਝ ਦੇਖ ਕੇ ਮਦਰਾਸੀ ਨੇ ਕਿਸ਼ਨ ਨੂੰ ਆਖਿਆ—

"ਦੇਖ ਸਰਵੇਅਰ ਲੋਗ ਆ ਗਏ—ਅਬੀ ਰੋਡ ਜਲਦੀ ਬਨ ਜਾਏਗਾ ਯਹਾਂ ਪਰ..."

ਸਰਬੇ ਕਰਨ ਦੀ ਖਬਰ ਸਾਰੀਆਂ ਝੁੱਗੀਆਂ ਵਿਚ ਅੱਗ ਵਾਕਰ ਫੈਲ ਗਈ। ਸਾਰੇ ਲੋਕ ਉਹਨਾਂ ਦੇ ਆਲੇ ਦੁਆਲੇ ਆ ਕੇ ਖਲੋ ਗਏ। ਉਹ ਬੜੇ ਹੈਰਾਨ ਹੋ ਰਹੇ ਸਨ ਅਤੇ ਇਕ ਦੂਜੇ ਨਾਲ ਗੱਲਾਂ ਕਰਨ ਲੱਗ ਪਏ—

"ਹੁਣ ਝੁੱਗੀਆਂ ਖਤਮ ਹੋਈਆਂ, ਸਮਝ।"

"ਓਇ ਛੱਡ, ਹੋਰ ਸਾਲ ਲੰਘ ਜਾਏਗਾ...ਇਹ ਸਰਕਾਰੀ ਕੰਮ ਐਦਾਂ ਈ ਚਲਦੇ ਐ—"

"ਨਹੀਂ ਯਾਰ, ਅਖ਼ਬਾਰਾਂ ਵਿਚ ਛਪਿਐ—"

"ਇਹਨਾਂ ਨੂੰ ਈ ਪੁੱਛ ਦੇਖ—"

ਕਿਸੇ ਨੇ ਹਿੰਮਤ ਕਰਕੇ ਇਕ ਸਰਵੇਅਰ ਕੋਲੋਂ ਪੁੱਛਿਆ। ਉਹਨੇ ਨਕਸ਼ੇ ਉਪਰੋਂ ਨਜ਼ਰਾਂ ਹਟਾਏ ਬਿਨਾਂ ਉੱਤਰ ਦਿੱਤਾ—"ਹਾਂ ਯਹਾਂ ਪਰ ਬੜੀ ਸੜਕ ਬਨਨੇ ਵਾਲੀ ਹੈ...ਵੈਸਟ੍ਰਨ ਐਕਸਪ੍ਰੈਸ ਹਾਈਵੇ..."

"ਕਦੋਂ ਕੁ ਸਾਅਬ—"

"ਅਬੀ ਜਲਦੀ ਮੇਂ ਹੀ ਕਾਮ ਸ਼ੁਰੂ ਹੋਗਾ—"

"ਤਾਂ ਅਸੀਂ ਗ਼ਰੀਬ ਲੋਕ ਕਿਥੇ ਜਾਵਾਂਗੇ—"

"ਗੋਰਮਿੰਟ ਤੁਮ ਕੋ ਦੂਸਰਾ ਮਕਾਨ ਦੇਗਾ...ਇਸ ਸੇ ਅੱਛਾ—"

ਇਹ ਗੱਲ ਸੁਣ ਕੇ ਸਾਰੇ ਚੁੱਪ ਹੋ ਗਏ। ਉਨ੍ਹਾਂ ਨੂੰ ਆਪੋ ਆਪਣੀਆਂ ਝੁੱਗੀਆਂ ਦੀ ਚਿੰਤਾ ਲੱਗ ਗਈ। ਉਹ ਇਸ ਗੱਲ ਦਾ ਅੰਦਾਜ਼ਾ ਲਗਾਉਣ ਲੱਗ ਪਏ ਕਿ ਕਿਸ ਕਿਸ ਦੀ ਝੁੱਗੀ ਪਹਿਲਾਂ ਉਠੇਗੀ। ਸਰਕਾਰੀ ਆਦਮੀ ਆਏ ਹੋਏ ਦੇਖ ਕੇ ਮਦਰਾਸੀ ਆਪਣੀ ਝੁੱਗੀ ਦੇ ਦਰ ਬੰਦ ਕਰਕੇ ਉਹਨਾਂ ਕੋਲ ਆ ਕੇ ਖਲੋ ਗਿਆ।... ਭੀੜ ਵਿਚ ਇਕ ਪਾਸੇ ਦਾਦੂ ਅੱਬਾਸ ਦੀ ਉਂਗਲ ਪਕੜ ਕੇ ਖਲੋਤਾ ਹੋਇਆ ਸੀ। ਕਿਸ਼ਨ ਉਂਜ ਦਾ ਉਂਜ ਆਂਡਿਆਂ ਦੀ ਥਾਲੀ ਚੁੱਕ ਕੇ ਖਲੋਤਾ ਹੋਇਆ ਦੇਖ ਰਿਹਾ ਸੀ ਅਤੇ ਕਾਸ਼ੀ ਰਾਮ ਮਦਰਾਸੀ ਦੇ ਅੱਗੇ ਪਿਛੇ ਚੱਕਰ ਕੱਟ ਰਿਹਾ ਸੀ। ਏਨੇ ਨੂੰ ਸਰਜੂ ਸਰਵੇਅਰ ਦੇ ਕੋਲ ਆ ਕੇ ਖਲੋ ਗਿਆ ਅਤੇ ਆਖਣ ਲੱਗਾ—"ਸਾਹੇਬ—"

ਸਰਵੇਅਰ ਨੇ ਉਹਨੂੰ ਹੱਥ ਦੇ ਇਸ਼ਾਰੇ ਨਾਲ ਇਕ ਪਾਸੇ ਕਰ ਦਿੱਤਾ ਅਤੇ ਉਹ ਦੂਜੇ ਸਰਵੇਅਰ ਵਲ ਦੇਖ ਕੇ ਮਾਪਣ ਲਗ ਪਿਆ। ਉਹ ਇਕ ਅੱਖ ਬੰਦ ਕਰ ਕੇ ਦੇਖ ਰਿਹਾ ਸੀ। ਸਰਜੂ ਨੇ ਇਕ ਪਾਸੇ ਹੋ ਕੇ ਉਹਨੂੰ ਫੇਰ ਆਖਿਆ—"ਸਾਅਬ—ਮੇਰੀ ਵੀ ਸੁਣੋ—' ਸਰਵੇਅਰ ਕੁਝ ਨਾ ਬੋਲਿਆ। ਸਰਜੂ ਨੇ ਮੁੜ ਆਖਿਆ—"ਸਾਅਬ ਇਹ ਨਵੀਂ ਸੜਕ ਛੇਤੀ ਬਣਵਾ—ਸਾਲੀਆਂ ਝੁੱਗੀਆਂ ਇਥੋਂ ਉਠਣੀਆਂ ਚਾਹੀਦੀਆਂ—"

ਇਹ ਗੱਲ ਸੁਣ ਕੇ ਸਰਵੇਅਰ ਇਕਦਮ ਚੌਂਕ ਪਿਆ। ਉਹਨੇ ਨਕਸ਼ੇ ਉਪਰੋਂ ਨਜ਼ਰਾਂ ਚੁੱਕ ਕੇ ਉਸ ਖੰਬੇ ਵਾਕਰ ਸਿੱਧੇ ਖਲੋਤੇ, ਕਾਲੇ ਕਲੂਟੇ ਮਾਹੀਗੀਰ ਵਲ ਤਕਿਆ—ਸਰਜੂ ਉਹਦੇ ਨਾਲ ਨਜ਼ਰਾਂ ਮਿਲਦਿਆਂ ਸਾਰ ਬੋਲਿਆ—

"ਇਸ ਖਾੜੀ ਵਿਚ ਪਾਪ ਵੱਧ ਗਏ ਐ ਸਾਅਬ ! ਇਥੇ ਲੋਕ ਮਾਂ ਨੂੰ ਪੁੱਛਦੇ ਈ ਨੀਂ—ਭੈਣ ਭਰਾ ਦੀ ਗੱਲ ਨੀਂ ਸੁਣਦੇ—ਔਰਤ ਮਰਦ ਦੀ ਨੀਂ ਮੰਨਦੀ। ਗੁਆਂਢੀ ਗੁਆਂਢੀ ਦੀ ਅਤੇ ਦੋਸਤ ਦੋਸਤ ਦੀ ਪਰਵਾਹ ਨੀਂ ਕਰਦੈ..."

"ਸਾਰੀ ਦੁਨੀਆਂ ਵਿਚ ਇੰਜ ਈ ਐ, ਬੁੱਢਿਆ—"

"ਏਥੇ ਦੁਨੀਆਂ ਨਾਲੋਂ ਕੁਝ ਅਲਗ ਈ ਐ—ਮੈਂ ਸੋਚਦਾਂ ਦਰਿਆ ਵਿਚ ਹੜ੍ਹ ਆ ਜਾਵੇ ਅਤੇ ਇਹ ਸਾਰੀ ਬਸਤੀ ਰੁੜ੍ਹ ਜਾਏ..."

"ਤੇਰੇ ਮਨ ਨੂੰ ਸ਼ਾਂਤੀ ਮਿਲ ਜਾਏਗੀ ਫੇਰ ?" ਕਾਸ਼ੀ ਰਾਮ ਅੱਗੇ ਵੱਧ ਕੇ ਬੋਲਿਆ,

"ਆਹੋ ਮੇਰੇ ਮਨ ਨੂੰ ਸੰਤੋਖ ਮਿਲ ਜਾਏਗਾ ! ਸਾਅਬ, ਇਹਨੂੰ ਪੁੱਛ...ਇਹਨੇ ਆਪਣੀ ਔਰਤ ਨੂੰ ਦੁੱਖੀ ਕਰਕੇ ਮਾਰਿਐ ਅਤੇ ਸਾਲੀ ਨਾਲ ਰੰਗ ਰਲੀਆਂ ਮਨਾਉਣ ਲਈ ਘਰੋਂ ਦੌੜ ਗਿਐ...ਬੁੱਢੀ ਮਾਂ ਅਤੇ ਨਿੱਕੇ ਪੁੱਤਰ ਦੀ ਵੀ ਕੋਈ ਪਰਵਾਹ ਨੀਂ ਇਹਨੂੰ, ਪੁੱਛੋ ਇਹੋ ਜਿਹੇ ਸ਼ਤਾਨਾਂ ਦੀ ਕੀ ਲੋੜ ਐ ਦੁਨੀਆਂ ਵਿਚ..."

"ਚੁੱਪ ਉਇ, ਸਾਲਾ ਬੁੱਢਾ ਪਾਗਲ ਹੋ ਗਿਐ—" ਕਾਸ਼ੀ ਰਾਮ ਨੇ ਉਹਨੂੰ ਲਲਕਾਰਾ ਮਾਰਿਆ। ਕਿਸ਼ਨ ਅਤੇ ਮਦਰਾਸੀ ਉਹਨੂੰ ਪਕੜ ਕੇ ਇਕ ਪਾਸੇ ਲੈ ਗਏ।

"ਝੁੱਗੀਆਂ ਉੱਠ ਗਈਆਂ ਤਾਂ ਤੂੰ ਕਿਥੇ ਰਹੇਂਗਾ, ਬੁੱਢਿਆ ?" ਸਰਵੇਅਰ ਇਕ ਅੱਖ ਮੀਟ ਕੇ ਨਕਸ਼ੇ ਵਲ ਦੇਖਦਾ ਹੋਇਆ ਪੈਨਸਲ ਨਾਲ ਨਿਸ਼ਾਨ ਲਗਾ ਰਿਹਾ ਸੀ ਅਤੇ ਸਰਜੂ ਨੂੰ ਪੁੱਛ ਰਿਹਾ ਸੀ।

"ਮੈਂ ? ਮੈਂ ਕਿਤੇ ਹੋਰ ਥਾਂ ਚਲਾ ਜਾਵਾਂਗਾ। ਬੰਬਈ ਵਿਚ ਝੁੱਗੀਆਂ ਦਾ ਕਿਹੜਾ ਤੋੜਾ ਐ ਆਪਣਾ ਤਾਂ ਜਨਮ ਮਰਨ ਇਥੇ ਈ ਐ ਸਾਅਬ। ਤੁਸੀਂ ਜਿੰਨੀਆਂ ਮਰਜੀ ਵੱਡੀਆਂ ਵੱਡੀਆਂ ਸੜਕਾਂ ਤੇ ਬਿਲਡਿੰਗਾਂ ਬਣਾ ਲਓ, ਬੰਬਈ ਵਿਚ ਝੁੱਗੀਆਂ ਖਤਮ ਕਰਨ ਵਾਲਾ ਅਜੇ ਕੋਈ ਨੀਂ ਜੰਮਿਆ। ਜਿੰਨੀ ਵੱਡੀ ਬੰਬਈ ਹੋਏਗੀ ਉਸ ਤੋਂ ਵੱਧ ਝੁੱਗੀਆਂ ਬਣਨਗੀਆਂ, ਸਾਅਬ—ਇਹੋ ਨਿਆਂ ਐ ਸਾਅਬ...ਦੁਨੀਆਂ ਵਿਚ ਜੇ ਅਮੀਰੀ ਵੱਧਦੀ ਐ ਤਾਂ ਗ਼ਰੀਬੀ ਵੀ ਵੱਧਦੀ ਐ...ਵੱਡੀਆਂ ਵੱਡੀਆਂ ਬਿਲਡਿੰਗਾਂ ਨਾਲ ਪੰਜ ਦਸ ਝੁੱਗੀਆਂ ਵੀ ਹੋਈਆਂ ਚਾਹੀਦੀਆਂ—ਸਾਅਬ ! ਉਨਾਂ ਤੋਂ ਬਿਨਾਂ ਉਹ ਬਿਲਡਿੰਗਾਂ ਸੋਭਦੀਆਂ ਨੀ..."

"ਸਾਰੇ ਝੁੱਗੀਆਂ ਵਾਲਿਆਂ ਨੂੰ ਜੇ ਚੰਗੇ ਮਕਾਨ ਮਿਲ ਜਾਣ ਤਾਂ ? ਸਰਕਾਰ ਦੇ ਰਹੀ ਐ..."

"ਛੱਡ ਓਇ, ਸਾਲਿਆ ਸਰਕਾਰ ਦਿਆ। ਸਾਅਬ, ਬੰਬਈ ਨੂੰ ਲੱਗਾ ਹੋਇਆ ਇਹ ਝੁੱਗੀਆਂ ਦਾ ਰੋਗ ਇੰਜ ਨੀਂ ਠੀਕ ਹੋਣੈ ! ਸਰਕਾਰ ਨੇ ਜੇ ਸਾਨੂੰ ਮਕਾਨ ਦੇ ਦਿਤੇ ਤਾਂ ਵੀ ਅਸੀਂ ਝੁੱਗੀਆਂ 'ਚ ਰਹਿਣੈਂ...ਮਕਾਨ ਦੂਜਿਆਂ ਨੂੰ ਵੇਚ ਦਿੱਤੇ ਜਾਣਗੇ। ਕਿਉਂ ?"

ਸਰਵੇਅਰ ਨੇ ਨਕਸ਼ੇ ਉਪਰੋਂ ਨਜ਼ਰਾਂ ਚੁੱਕ ਕੇ ਸਰਜੂ ਵਲ ਦੇਖਿਆ ਅਤੇ ਉਹ ਖੁੱਲ੍ਹ ਕੇ ਹੱਸਿਆ।

ਜ਼ਮੀਨ ਦੀ ਮਿਣਤੀ ਕਰਨ ਵਾਲਿਆਂ ਦਾ ਰੌਲਾ-ਰੱਪਾ ਹੁਣ ਲੱਗਭਗ ਖਤਮ ਹੋ ਗਿਆ ਸੀ। ਲੋਕੀਂ ਆਪੋ ਆਪਣੇ ਕੰਮਾਂ ਕਾਰਾਂ ਤੇ ਚਲੇ ਗਏ ਸਨ। ਸਰਜੂ ਜਿਵੇਂ ਮਿਣਤੀ ਕਰਨ ਵਾਲਿਆਂ ਦੇ ਜ਼ਮੀਨ ਉਪਰ ਸੁੱਟੇ ਹੋਏ ਚੂਨੇ ਦੀਆਂ ਲਕੀਰਾਂ ਦੀ ਰਾਖੀ ਕਰਨ ਬੈਠਾ ਹੋਇਆ ਸੀ, ਉਹ ਉਥੇ ਹੀ ਬੈਠਾ ਰਿਹਾ। ਦੁਪਹਿਰ ਹੋ ਗਈ ਸੀ। ਘੋੜਬੰਦਰ ਸੜਕ ਵਲੋਂ ਭੀਖੇ ਅਤੇ ਗੰਗਾ ਨੂੰ ਹੌਲੇ ਹੌਲੇ ਆਉਂਦਿਆਂ ਦੇਖ ਕੇ ਸਰਜੂ ਨੇ ਪੁੱਛਿਆ—

"ਕਿਉਂ ਗੰਗਾ—ਕਿਥੇ ਗਈ ਸੈਂ ? ਨੀ ਐਹ ਬਹਾਦਰ ਕਿਵੇਂ ਐ—ਠੀਕ ਐ ?"

"ਇਹਦੇ ਈ ਮੰਦੇ ਕਰਮ ਠੀਕ ਕਰਵਾਉਣ ਗਈ ਸਾਂ—ਮਿਉਂਸਪਲ ਦਵਾਖਾਨੇ—"

ਭੀਖਾ ਲੰਙ ਮਾਰਦਾ ਹੋਇਆ ਆਪਣੀ ਝੁੱਗੀ ਵਲ ਚਲਾ ਗਿਆ। ਉਹਦੇ ਵਲ ਦੇਖ ਕੇ ਸਰਜੂ ਨੇ ਪੁੱਛਿਆ—

"ਅਜੇ ਠੀਕ ਨੀਂ ਹੋਇਐ—"

"ਨਨਾ...ਮੁੰਡੇ ਨੂੰ ਦੇਖ ਤਾਂ ਸਹੀ ਕਿਵੇਂ ਮਰਨ ਲੱਗਾ...ਕੋਈ ਆਖਦੈ ਬੀ ਬੀ ਦੀ ਬਿਮਾਰੀ ਐ ਇਹਨੂੰ...ਅੱਜ ਡਾਕਟਰ ਨੂੰ ਪੁੱਛਿਆ; ਉਹਨੇ ਚਿੱਠੀ ਦਿੱਤੀ ਸੀ—ਆਖਿਆ ਸ਼ੂਸ਼ਿਵੜੀ ਲੈ ਕੇ ਜਾ ਇਹਨੂੰ...ਸਵੇਰ ਦੀ ਲਾਇਨ ਵਿਚ ਖਲੋਤੀ ਸਾਂ ਤਾਂ ਕਿਧਰੇ ਨੰਬਰ ਆਇਐ...ਪਤਾ ਨੀਂ ਮੁੰਡੇ ਦਾ ਕੀ ਹੋਣੈ...ਰੱਬ ਈ ਰਾਖਾ..."

"ਅਤੇ ਹੁਣ ਝੁੱਗੀਆਂ ਟੁੱਟਣ ਲੱਗੀਆਂ—"

"ਕੀ ਇਹ ਸੱਚੀ ਗੱਲ ਐ ਸਰਜੂ, ਬਾਬਾ ?"

"ਝੂਠ ਨੀਂ ! ਆਹ ਚੂਨਾ ਵੇਖ...ਐਹ ਲੈਨਾਂ ਦੇਖ...ਇਸ ਲੈਣ ਤੋਂ ਉਸ ਲੈਨ ਤਕ ਦੀਆਂ ਝੁੱਗੀਆਂ ਪਹਿਲਾਂ ਟੁੱਟਣੀਆਂ...ਤੇਰੀ ਝੁੱਗੀ ਜਾਏਗੀ, ਗੰਗਾ..."

"ਓਇ ਰੱਬਾ—"

"ਲੰਙ ਨੂੰ ਆਖ, ਹੁਣੇ ਕੋਈ ਆਸਰਾ ਲੱਭ ਲਵੇ...ਉਹ ਕਾਸਾ ਚਾਕੂ ਵਾਲਾ ਦਾਦਾ ਬਣ ਗਿਆ ਨਾ...! ਉਹਨੂੰ ਪੁੱਛੇ ਜੇ ਉਹ ਹਰਾਮੀ ਕੋਈ ਆਸਰਾ ਦੇਂਦਾ—"

"ਸਰਜੂ ਬਾਬਾ, ਸਾਰੇ ਮੇਰੇ ਵਰਗੇ ਈ ਗਰੀਬ ਐ ! ਝੁੱਗੀਆਂ ਟੁੱਟ ਗਈਆਂ ਤਾਂ ਮੈਂ ਕਿਥੇ ਜਾਵਾਂਗੀ ਬੱਚਿਆਂ ਨੂੰ ਲੈ ਕੇ...ਵੱਡਾ ਬਿਮਾਰ ਐ...ਉਹਨੂੰ ਦਵਾ ਪਾਣੀ—" ਬੋਲਦਿਆਂ ਬੋਲਦਿਆਂ ਉਹ ਇਕ ਦਮ ਰੁਕ ਗਈ, ਅਤੇ ਜਿਵੇਂ ਕੁਝ ਯਾਦ ਆ ਗਿਆ ਹੁੰਦਾ, ਉਹ ਬੋਲੀ—

"ਸਰਜੂ ਬਾਬਾ ! ਉਹ ਮੇਰਾ ਵੈਰੀ ਵੀ ਤੂੰ ਕਦੇ ਦੇਖਿਐ ?"

"ਕੌਣ—"

"ਪੇਂਟਰ—ਮੋਏ ਨੇ ਮੇਰਾ ਘਰ ਬਾਰ ਈ ਪੱਟ ਦਿੱਤੈ। ਕੁੜੀ ਦੀ ਜ਼ਿੰਦਗੀ ਤਾਂ ਖਰਾਬ ਕੀਤੀ ਈ ਸੀ, ਮੁੰਡੇ ਨੂੰ ਵੀ ਬਿਮਾਰੀ ਲਾ ਦਿੱਤੀ...ਉਹ ਕਿਧਰੇ ਦਿੱਸੇ ਤਾਂ ਮੈਂ ਮਿਲਣਾ ਉਹਨੂੰ—"

"ਤੈਨੂੰ ਉਸ ਹਰਾਮੀ ਦੀ ਕੀ ਲੋੜ ਪੈ ਗਈ। ਉਹ ਜੇਲ੍ਹ ਦੀ ਹਵਾ ਖਾਂਦੈ। ਭੜੂਏ ਨੇ ਗੱਡੀ 'ਚ ਕਿਸੇ ਦੀ ਜੇਬ ਕੱਟ ਲਈ...ਰੱਬ ਦੀਆਂ ਤਾਂ ਅੱਖਾਂ ਹੈਗੀਆਂ। ਉਸ ਦਿਨ ਮੈਨੂੰ ਬਿਨਾਂ ਗੱਲ ਤੋਂ ਮਾਰਿਐ। ਮੈਂ ਵੀ ਉਹਦੀ ਉਡੀਕ 'ਚ ਆਂ। ਛੇ ਮਹੀਨਿਆਂ ਨੂੰ ਛੁੱਟ ਕੇ ਆਏਗਾ, ਫੇਰ ਕੱਢਾਂਗਾ ਕੰਡਾ ਉਹਦਾ। ਉਹਨੇ ਸਮਝਿਆ ਕੀ ਐ ਆਪਣੇ ਆਪ ਨੂੰ..."

"ਮੇਰੀ ਕੁੜੀ ਦੀ ਜ਼ਿੰਦਗੀ ਖਰਾਬ ਕਰ ਦਿੱਤੀ ਤੇ ਹੁਣ ਜੇਲ੍ਹ ਜਾ ਬੈਠਿਐ! ਹੁਣ ਮੇਰੀ ਕੁੜੀ ਦਾ ਕੀ ਬਣੇਗਾ? ਕੁੜੀ ਸੁੱਖ ਨਾਲ ਨਿਆਣੇ ਦੀ ਮਾਂ ਬਣਨ ਵਾਲੀ ਐ...ਕਿਹੋ ਜਿਹੀ ਵੀ ਹੋਵੇ ਆਂਦਰਾਂ ਤਾਂ ਮੇਰੀਆਂ ਈ ਸੜਦੀਆਂ...ਕਿਥੇ ਰਹੇਗੀ... ਕੀ ਖਾਏਗੀ। ਪਹਿਲੇ ਕੋਈ ਕਰਮ ਈ ਮਾੜੇ ਕੀਤੇ ਹੋਏ ਨੇ ਸਰਜੂ ਬਾਬਾ!" ਗੰਗਾ ਜਯਾ ਨੂੰ ਯਾਦ ਕਰਕੇ ਵਧੇਰੇ ਭਾਵੁਕ ਹੋ ਗਈ ਸੀ। ਉਹਦੇ ਸ਼ਬਦਾਂ ਤੋਂ ਮਮਤਾ ਦਾ ਮੋਹ ਟੱਪਕ ਰਿਹਾ ਸੀ...ਸਰਜੂ ਵੀ ਉਹਦਾ ਦੁੱਖ ਸੁਣ ਕੇ ਪਿਘਲ ਗਿਆ—ਕੁਝ ਦੇਰ ਪਿਛੋਂ ਉਹਨੇ ਆਖਿਆ—

"ਗੰਗਾ, ਤੂੰ ਥੋੜ੍ਹੀ ਗ਼ਲਤੀ ਕਰ ਰਹੀ ਐਂ। ਜਿਸ ਨੇ ਆਪਣੀ ਇੱਜ਼ਤ ਈ ਵੇਚ ਖਾਧੀ, ਉਹਦਾ ਤਾਂ ਮੂੰਹੋਂ ਨਾਂ ਵੀ ਲੈਣਾ ਪਾਪ ਐ—ਉਹ ਤੇਰੇ ਲਈ ਮਰ ਗਈ ਤੂੰ ਉਹਦੇ ਲਈ। ਉਸ ਭੜੂਏ ਨੇ ਉਹਨੂੰ ਬਰਬਾਦ ਕਰ ਦਿੱਤੈ ਤੇ ਤੈਨੂੰ ਉਹਦੀ ਮਮਤਾ ਮਾਰਦੀ ਐ।"

ਸਰਜੂ ਬਾਬਾ, ਤੂੰ ਮੇਰੇ ਪਿਉ ਵਰਗਾ ਐਂ। ਆਦਮੀ ਦੀ ਜ਼ਾਤ ਦੀ ਬੰਦਾ ਕਿਵੇਂ ਪਰਖ ਕਰੇ! ਝੁੱਗੀਆਂ ਵਿਚ ਰਹਿਣ ਵਾਲੇ ਸਾਰੇ ਆਦਮੀ ਈ ਭੈੜੇ ਐ! ਉਹ ਦਾਰੂ ਪੀਂਦੇ ਐ, ਪਰਾਈਆਂ ਔਰਤਾਂ ਦੀ ਝਾਕ ਰਖਦੇ ਐ...ਚੋਰੀ...ਜੂਆ....ਉਨ੍ਹਾਂ ਨੂੰ ਹਰ ਤਰ੍ਹਾਂ ਦੇ ਭੈੜ ਲੱਗੇ ਹੋਏ ਐ..."

"ਠੀਕ ਐ...ਝੁੱਗੀਆਂ ਵਿਚ ਰਹਿਣ ਵਾਲੀ ਪਾਪੀ ਦੁਨੀਆਂ ਹੋਰ ਕਿਧਰੇ ਨੀਂ ਲੱਭੇਗੀ—"

"ਕਿਸ ਨੇ ਬਣਾਈ ਐ ਇਹ ਦੁਨੀਆਂ ਪਾਪੀ, ਬਾਬਾ।

"ਕਿਸੇ ਨੇ...ਤੂੰ ਅਤੇ ਮੈਂ?"

"ਆਹੋ, ਤੂੰ ਅਤੇ ਮੈਂ ਹੀ...ਚਿੱਟ-ਕਪੜੀਏ ਬੰਗਲਿਆਂ ਵਿਚ ਰਹਿਣ ਵਾਲੇ ਲੋਕਾਂ ਦੀਆਂ ਗੱਲਾਂ ਤੈਨੂੰ ਕੀ ਦੱਸਾਂ, ਬਾਬਾ! ਅੱਜ ਮੈਂ ਸਵੇਰੇ ਕਮੇਟੀ ਦੇ ਦਵਾਖਾਨੇ ਭੀਖੇ ਨੂੰ ਲੈ ਕੇ ਦਵਾਈ ਲੈਣ ਗਈ ਤੇ ਲੈਨ ਵਿਚ ਖਲੋ ਗਈ। ਮੇਰੇ ਪਿਛੋਂ ਇਕ ਬਾਬੂ ਆਇਆ। ਭੀਖੇ ਨਾਲੋਂ ਵੀ ਉਹਦੀ ਹਾਲਤ ਵਧੇਰੇ ਖਰਾਬ ਸੀ...ਉਹਦੇ ਕੋਲੋਂ ਚਲਿਆ ਵੀ ਨਹੀਂ ਸੀ ਜਾਂਦਾ...ਉਹਨੂੰ ਵੀ ਕੋਈ ਇਹੋ ਬਿਮਾਰੀ ਸੀ...ਉਹ ਟੈਕਸੀ ਤੋਂ ਉਤਰਿਆ ਅਤੇ ਲੈਨ ਵਿਚ ਆ ਕੇ ਖਲੋ ਗਿਆ। ਥੋੜ੍ਹੀ ਦੇਰ ਪਿਛੋਂ ਜੇਬ ਵਿਚੋਂ ਰੁਪਿਆ ਕੱਢ ਕੇ ਉਹਨੇ ਉਥੇ ਖਲੋਤੇ ਨੌਕਰ ਨੂੰ ਦੇ ਦਿੱਤਾ ਅਤੇ ਉਹ ਉਹਨੂੰ ਚੋਰ ਦਰਵਾਜ਼ੇ 'ਚੋਂ ਡਾਕਟਰ ਕੋਲ ਲੈ ਗਿਆ। ਅਸੀਂ ਦੇਖਦੇ ਈ ਰਹਿ ਗਏ...ਅਸੀਂ ਗ਼ਰੀਬ ਲੋਕ ਕੀ ਕਰ ਸਕਦੇ ਆਂ? ਅਸੀਂ ਮੁਫਤ ਦਵਾਈ ਲੈਣ ਵਾਲੇ....ਨੌਕਰਾਂ ਨੂੰ

ਦੇਣ ਜੋਗੇ ਪੈਸੇ ਸਾਡੇ ਕੋਲ ਕਿਥੋਂ ਆਉਣ ?...ਉਹ ਇੰਜੈਕਸ਼ਨ ਲਗਵਾ ਕੇ ਪੰਜਾਂ ਮਿੰਟਾਂ ਵਿਚ ਵਾਪਸ ਚਲਾ ਗਿਆ। ਭੀਖਾ ਲੈਨ ਵਿਚ ਈ ਖਲੋਤਾ ਰਿਹਾ ਕਿੰਨੀ ਦੇਰ। ਜਿਵੇਂ ਭੀਖੇ ਨੇ ਖੇਹ ਖਾਧੀ ਉਂਜ ਹੀ ਉਸ ਆਦਮੀ ਨੇ ਵੀ ਕਿਤੋਂ ਖੇਹ ਖਾਧੀ ਐ... ਪਰ ਭੀਖੇ ਤੋਂ ਪਹਿਲਾਂ ਠੀਕ ਹੋ ਕੇ ਉਹ ਫੇਰ ਉਸੇ ਤਰ੍ਹਾਂ ਖੇਹ ਖਾਣ ਟੁਰ ਪਵੇਗਾ।... ਭੀਖੇ ਨੂੰ ਇੰਜ ਈ ਮਹੀਨੇ ਤੇ ਸਾਲ ਲਗ ਜਾਣਗੇ ਦੁੱਖ ਭੋਗਦਿਆਂ। ਇੰਜ ਹੀ ਇਹਨੂੰ ਟੀ. ਬੀ. ਹੋ ਜਾਏਗਾ ਤੇ ਮੈਂ ਇਹਦੇ ਨਾਲ ਧੱਕੇ ਖਾਂਦੀ ਖਾਂਦੀ ਇਸੇ ਦੁੱਖ ਵਿਚ ਮਰ ਜਾਵਾਂਗੀ—" ਗੰਗਾ ਆਪਣੇ ਦਿਲ ਦਾ ਉਬਾਲ ਕੱਢ ਰਹੀ ਸੀ।

ਹੁਣ ਸਿਖਰ ਦੁਪਹਿਰ ਹੋ ਗਈ ਸੀ। ਸਰਜੂ ਚੁੱਪ ਕਰਕੇ ਉਠਿਆ ਅਤੇ ਘੋੜਬੰਦਰ ਸੜਕ ਪਾਰ ਕਰਕੇ ਆਪਣੀ ਝੁੱਗੀ ਵਲ ਟੁਰ ਪਿਆ। ਗੰਗਾ ਕੁਝ ਦੇਰ ਉਥੇ ਹੀ ਖਲੋਤੀ ਹੋਈ ਹਟਕੋਰੇ ਭਰਦੀ ਰਹੀ ਅਤੇ ਫੇਰ ਉਹ ਵੀ ਸਰਜੂ ਦੇ ਪਿਛੇ ਪਿਛੇ ਟੁਰ ਪਈ।

ਇਕ ਦਿਨ ਪੁਲੀਸ ਦੀ ਕਾਲੀ ਗੱਡੀ ਘੋੜਬੰਦਰ ਸੜਕ ਤੇ ਆ ਕੇ ਖਲੋ ਗਈ। ਉਹਦੇ ਪਿਛੇ ਪਿਛੇ ਇਕ ਹੋਰ ਗੱਡੀ ਆ ਗਈ। ਗੱਡੀਆਂ ਵਿਚ ਪੁਲਸ ਵਾਲੇ ਹੱਥਾਂ ਵਿਚ ਡੰਡੇ ਪਕੜੀ ਹੇਠਾਂ ਉਤਰ ਆਏ। ਝੁੱਗੀਆਂ ਵਿਚ ਖਲਬਲੀ ਮੱਚ ਗਈ। ਹਰ ਕੋਈ ਆਪੋ ਆਪਣੀ ਝੁੱਗੀ ਦੇ ਸਾਹਮਣੇ ਜਾ ਕੇ ਖਲੋ ਗਿਆ। ਉਹ ਇਹ ਦੇਖ ਰਹੇ ਸਨ ਕਿ ਝੁੱਗੀਆਂ ਵਾਲੇ ਉਹਨਾਂ ਦੇ ਹੁਕਮ ਅਨੁਸਾਰ ਝੁੱਗੀਆਂ ਖਾਲੀ ਕਰਦੇ ਨੇ ਜਾਂ ਨਹੀਂ। ਪੁਲੀਸ ਨੇ ਲਾਉਡਸਪੀਕਰ ਵਿਚੋਂ ਹੁਕਮ ਜਾਰੀ ਕਰ ਦਿੱਤਾ, "ਝੁੱਗੀਆਂ ਵਾਲੇ ਝੱਟ ਪਟ ਝੁੱਗੀਆਂ ਖਾਲੀ ਕਰਕੇ ਬਾਹਰ ਨਿਕਲ ਜਾਣ...ਝੁੱਗੀਆਂ ਤੋੜਨੀਆਂ ਹਨ।" ਇਹ ਐਲਾਨ ਕਰਕੇ ਉਹ ਚਾਰੇ ਪਾਸੇ ਖਲੋ ਕੇ ਦੇਖਣ ਲਗ ਪਈ। ਪੁਲਸ ਦੇ ਅਫਸਰ ਵੀ ਖਲੋਤੇ ਹੋਏ ਸਨ। ਝੁੱਗੀਆਂ ਵਿਚ ਰੌਲਾ ਮਚਿਆ ਹੋਇਆ ਸੀ। ਕਈ ਡਰੇ ਹੋਏ ਲੋਕ ਝੁੱਗੀਆਂ ਖਾਲੀ ਕਰਨ ਦੀ ਤਿਆਰੀ ਵਿਚ ਲਗ ਪਏ। ਕਈ ਐਧਰ ਉਧਰ ਖਲੋਤੇ ਲੋਕਾਂ ਨੂੰ ਧੀਰਜ ਦੇ ਰਹੇ ਸਨ। ਕੁਝ ਲੋਕ ਆਪਣੀਆਂ ਕੁੱਕੜੀਆਂ ਅਤੇ ਕੁਝ ਇਧਰ ਉਧਰ ਖੇਡ ਰਹੇ ਬੱਚਿਆਂ ਨੂੰ ਸੰਭਾਲਣ ਲਗ ਪਏ ਸਨ। ਕਾਸ਼ੀ ਰਾਮ, ਕਿਸ਼ਨ ਅਤੇ ਸ਼ਾਮੂ ਪੇਂਟਰ ਦੇ ਕੁਝ ਯਾਰ ਇਕ ਥਾਂ ਇਕੱਠੇ ਹੋ ਕੇ ਇਹ ਵਿਚਾਰ ਕਰ ਰਹੇ ਰਹੇ ਸਨ ਕਿ ਹੁਣ ਕੀ ਕੀਤਾ ਜਾਵੇ। ਸ਼ਾਮੂ ਦਾ ਇਕ ਤੰਗ ਪੈਂਟ ਵਾਲਾ ਮਿੱਤਰ ਬੋਲਿਆ—

"ਸਾਲੀਆਂ ਝੁੱਗੀਆਂ ਇੰਜ ਨੀਂ ਟੁੱਟਣ ਦੇਣੀਆਂ ਚਾਹੀਦੀਆਂ। ਪਹਿਲਾਂ ਸਾਨੂੰ ਮਕਾਨ ਦੇਣ...ਸਾਰੇ ਲੀਡਰ ਲੋਕ ਇਸ ਟਾਇਮ ਕਿਥੇ ਚਲੇ ਗਏ। ਚੰਦਾ ਇਕੱਠਾ ਕਰਨ ਤਾਂ ਸਾਲੇ ਬੜੇ ਟਾਇਮ ਸਿਰ ਆ ਜਾਂਦੇ ਸਨ—ਸਾਲਾ ਸ਼ਾਮਾ ਚਾਹੀਦਾ ਸੀ ਇਸ ਟਾਇਮ—"

"ਮੈਂ ਖਬਰ ਦੇਵਾਂ ਉਨ੍ਹਾਂ ਨੂੰ ?"

"ਤੂੰ ਕਿਥੇ ਜਾਏਂਗਾ ? ਉੱਨੀ ਦੇਰ ਪੁਲਸ ਥੋੜਾ ਚੁੱਪ ਬੈਠੇਗੀ ?"

"ਦੇਖਦਾਂ ਟੈਲੀਫੋਨ ਕਰਕੇ—"

"ਜਾ ਫੇਰ ਛੇਤੀ...ਭੜੂਆਂ ਨੂੰ ਆਖੀਂ ਹੁਣ ਝੁੱਗੀਆਂ ਦਾ ਬਚਾ ਕਰ ਲੈਣ... ਨਹੀਂ ਤਾਂ ਜੇ ਫੇਰ ਇਥੇ ਆ ਕੇ ਮੂੰਹ ਦਿਖਾਇਆ...ਹੱਡ ਭੰਨ ਦਿਆਂਗੇ..."

ਟੈਲੀਫੋਨ ਤੇ ਖਬਰ ਮਿਲਦਿਆਂ ਸਾਰ ਲੀਡਰ ਲੋਕ ਆ ਗਏ। ਉਹਨਾਂ ਨੇ ਪੁਲੀਸ ਅਫਸਰ ਨਾਲ ਗੱਲਬਾਤ ਕੀਤੀ। ਕਿਸ਼ਨ, ਕਾਸ਼ੀ ਰਾਮ ਅਤੇ ਹੋਰ ਲੋਕ ਇਕ ਪਾਸੇ ਹੋ ਕੇ ਉਹਨਾਂ ਦੀ ਰਾਹ ਦੇਖ ਰਹੇ ਸਨ। ਸਾਰੀ ਮਾਹੀਮ ਦੀ ਖਾੜੀ ਦੇ ਲੋਕ ਫੈਸਲਾ ਸੁਣਨ ਲਈ ਉਤਾਵਲੇ ਹੋ ਰਹੇ ਸਨ। ਥੋੜ੍ਹੀ ਦੇਰ ਪਿਛੋਂ ਲੀਡਰ ਲੋਕ ਝੁੱਗੀਆਂ ਵਿਚ ਆ ਕੇ ਲੋਕਾਂ ਨੂੰ ਆਖਣ ਲੱਗੇ—

"ਦੇਖੋ ਭਾਈ ਲੋਗ ! ਯੇ ਝੋਂਪੜੀਆਂ ਟੂਟਨੇ ਵਾਲੀ ਹੈਂ। ਜਿਸਕੋ ਬਦਲੀ ਮਕਾਨ ਚਾਹੀਏ ਉਸਨੂੰ ਕੋਰੇਗਾਂਵ ਮੇਂ ਮਕਾਨ ਮਿਲੇਗਾ...ਯੇ ਪੋਲੀਸ ਅਫਸਰ ਇਸ ਕੇ ਬਾਰੇ ਮੇਂ ਸਭ ਕੁਝ ਬਤਲਾ ਦੇਂਗੇ...ਜੋ ਕੋਰੇਗਾਂਵ ਮੇਂ ਜਾ ਨ ਸਕੇ, ਉਸੇ ਝੋਂਪੜੀ ਛੋੜਨਾ ਹੀ ਹੋਗਾ। ਹਮ ਨੇ ਮੁਸ਼ਕਿਲ ਆਜ ਕਾ ਦਿਨ ਪਰਮੀਸ਼ਨ ਮਾਂਗਾ ਹੈ...ਆਜ ਝੋਂਪੜੀ ਨਹੀਂ ਤੋੜੇਂਗੇ ਪੋਲੀਸ—ਲੇਕਿਨ ਕਲ ਸੁਬਹ ਵੁਹ ਅਪਨਾ ਕਾਮ ਜ਼ਰੂਰ ਪੂਰਾ ਕਰੇਂਗੇ....ਯਹਾਂ ਪਰ ਬੜੀ ਸੜਕ ਬਨਨੇ ਕੋ ਹੈ...ਬੰਬੋ ਸਿਟੀ ਕਾ ਬੜਾ ਫਾਇਦਾ ਹੈ...ਇਸ ਵਜਹ ਹਮ ਝਗੜਾ ਨਹੀਂ ਕਰੇਂਗੇ। ਸ਼ਾਂਤੀ ਸੀ ਅਪਨੀ ਬਸਤੀ ਖਾਲੀ ਕਰੇਂਗੇ...ਬੋਲੋ ਝੋਂਪੜੀ ਸੰਘ...ਜਿੰਦਾਬਾਦ।"

ਪਰ ਸਾਹਮਣੇ ਖਲੋਤੇ ਹੋਏ ਲੋਕਾਂ ਨੇ ਜ਼ਿੰਦਾਬਾਦ ਦਾ ਨਾਅਰਾ ਨਹੀਂ ਲਾਇਆ। ਉਹ ਨਿਰਾਸ਼ ਹੋ ਕੇ ਮੂੰਹ ਵਿਚ ਹੀ ਹੌਲੇ ਹੌਲੇ ਗਾਲ੍ਹਾਂ ਕੱਢ ਰਹੇ ਸਨ। ਅੱਜ ਆਈ ਮੌਤ ਕਲ੍ਹ ਤੇ ਟਲ ਗਈ ਸੀ। ਝੁੱਗੀਆਂ ਕਲ੍ਹ ਟੁੱਟ ਜਾਣਗੀਆਂ, ਇਹ ਗੱਲ ਪੱਕੀ ਸੀ...ਉਹਦੇ ਨਾਲੋਂ ਅੱਜ ਹੀ ਕਿਉਂ ਨਾ ਸਾਮਾਨ ਚੁੱਕ ਲਿਆ ਜਾਵੇ, ਇਹ ਸੋਚ ਕੇ ਬਹੁਤ ਸਾਰਿਆਂ ਨੇ ਆਪੋ ਆਪਣੇ ਬੁਚਕੇ ਸਿਰਾਂ ਤੇ ਚੁੱਕ ਲਏ ਸਨ ਅਤੇ ਝੁੱਗੀ ਖਾਲੀ ਕਰ ਦਿੱਤੀ ਸੀ। ਕਈਆਂ ਨੇ ਘੋੜਬੰਦਰ ਸੜਕ ਦੇ ਪਰਲੇ ਪਾਸੇ ਦਲਦਲ ਵਿਚ ਹੀ ਪੁਰਾਣੀਆਂ ਝੁੱਗੀਆਂ ਦੇ ਬਾਂਸ ਪੁੱਟ ਕੇ, ਕਬਜ਼ਾ ਜਮਾ ਲਿਆ ਸੀ। ਝੁੱਗੀਆਂ ਹੌਲੇ ਹੌਲੇ ਖਾਲੀ ਹੋ ਰਹੀਆਂ ਸਨ। ਅਜ ਕਲ੍ਹ ਇਸ ਬਸਤੀ ਵਿਚ ਬੰਬਈ ਦੀਆਂ ਅਨੇਕਾਂ ਥਾਵਾਂ ਤੋਂ ਉਠੀਆਂ ਹੋਈਆਂ ਝੁੱਗੀਆਂ ਦੇ ਅਨੇਕਾਂ ਲੋਕ ਇਥੇ ਆਏ ਹੋਏ ਸਨ। ਉਨ੍ਹਾਂ ਦੀ ਇਕ ਥਾਂ ਤੋਂ ਦੂਜੀ ਥਾਂ ਇੰਜ ਜਾਣ ਦੀ ਆਦਤ ਹੀ ਬਣ ਗਈ ਸੀ। ਆਪੋ ਆਪਣੇ ਘਰ ਬਾਰ ਛੱਡ ਕੇ ਉਹ ਟੁਰੇ ਹੋਏ ਸਨ। ਜਿਥੇ ਵੀ ਖਾਲੀ ਥਾਂ ਦਿਸੇ ਉਹ ਉਥੇ ਹੀ ਝੁੱਗੀਆਂ ਬਣਾ ਲੈਣਗੇ, ਉਹ ਇਹ ਕੁਝ ਸੋਚਦੇ ਜਾ ਰਹੇ ਸਨ। ਪਰ ਖਾੜੀ ਵਿਚ ਜਿਹੜੇ ਲੋਕ ਸ਼ੁਰੂ ਤੋਂ ਸੁੱਖ ਵਿਚ ਰਹਿ ਰਹੇ ਸਨ ਉਹ ਨਿਕਲਣ ਲਈ ਤਿਆਰ ਨਹੀਂ ਸਨ। ਉਹ ਉਥੇ ਹੀ ਡਟੇ ਰਹੇ। ਉਹ ਆਪਣੇ ਘਰ ਛੱਡਣ ਲਈ ਤਿਆਰ ਨਹੀਂ ਸਨ। ਸ਼ਾਮ ਤੀਕ ਅੱਧੀ ਬਸਤੀ ਖਾਲੀ ਹੋ ਗਈ ਸੀ, ਪਰ ਅਜੇ ਤੀਕ ਮਦਰਾਸੀ, ਕਿਸ਼ਨ ਅਤੇ ਦਾਦੂ ਉਥੇ ਹੀ ਟਿੱਕੇ ਹੋਏ ਸਨ।

ਬਸਤੀ ਹੋਰ ਵੀ ਖਾਲੀ ਹੋ ਗਈ ਸੀ। ਖਾਲੀ ਥਾਵਾਂ ਤੇ ਪੁਲੀਸ ਪਹਿਰਾ ਦੇ ਰਹੀ ਸੀ। ਆਗੂ ਲੋਕ ਝੁੱਗੀਆਂ ਵਾਲਿਆਂ ਨੂੰ ਭੜਕਾ ਕੇ ਫਸਾਦ ਨਾ ਕਿਧਰੇ ਕਰਵਾ

ਦੇਣ, ਇਸ ਲਈ ਪੁਲੀਸ ਹਮੇਸ਼ਾਂ ਹੀ ਆਪਣਾ ਬੰਦੋਬਸਤ ਠੀਕ ਕਰ ਲੈਂਦੀ ਸੀ।

ਦਾਦੂ ਅਤੇ ਸਕੀਨਾ ਨੇ ਵੀ ਆਪਣੇ ਭਾਂਡੇ ਟੀਂਡੇ ਇਕੱਠੇ ਕਰਕੇ ਝੁੱਗੀ ਦੇ ਬਾਹਰ ਲਿਆ ਕੇ ਰਖ ਲਏ...ਜਾਕੀ ਸਵੇਰ ਤੋਂ ਹੀ ਚਲ ਰਹੀ ਗੜਬੜ ਕਰਕੇ ਲਗਾਤਾਰ ਭੌਂਕੀ ਜਾ ਰਿਹਾ ਸੀ। ਅੱਬਾਸ ਨੇ ਉਹਨੂੰ ਸੰਗਲੀ ਨਾਲ ਬੰਨ੍ਹਿਆ ਹੋਇਆ ਸੀ। ਪਰ ਉਹ ਝੁੱਗੀਆਂ ਦੇ ਆਸ ਪਾਸ ਘੁੰਮਣ ਵਾਲੇ ਪੁਲੀਸ ਦੇ ਸਿਪਾਹੀਆਂ ਨੂੰ ਦੇਖ ਕੇ ਮੁੜ ਮੁੜ ਝਈਆਂ ਲੈਂਦਾ ਸੀ। ਉਹ ਭੌਂਕ ਰਿਹਾ ਸੀ...ਸਕੀਨਾ ਨੇ ਦਾਦੂ ਨੂੰ ਆਖਿਆ—

"ਮੈਂ ਜ਼ਰਾ ਗੰਗਾ ਕੋਲ ਹੋ ਆਵਾਂ—"

"ਮਾਂ, ਮੈਂ ਵੀ ਆਵਾਂ...ਮੈਂ ਸਾਅਬੂ ਨੂੰ ਮਿਲਣੈਂ..."

"ਚੱਲ ਪੁੱਤਰ—"

ਅੱਬਾਸ ਨੇ ਜਾਕੀ ਨੂੰ ਖੰਬੇ ਨਾਲ ਬੰਨ੍ਹ ਦਿੱਤਾ, ਅਤੇ ਉਹ ਸਕੀਨਾ ਨਾਲ ਟੁਰ ਪਿਆ।

ਗੰਗਾ ਨੇ ਵੀ ਆਪਣਾ ਸਮਾਨ ਸੰਭਾਲਣਾ ਸ਼ੁਰੂ ਕਰ ਦਿੱਤਾ ਸੀ। ਉਹਦੇ ਸਾਹਮਣੇ ਇਹ ਸਵਾਲ ਸੀ ਕਿ ਹੁਣ ਕਿਥੇ ਜਾਵੇ। ਭੀਖਾ ਬਾਹਰ ਆ ਕੇ ਨੰਗਾ ਬੈਠਾ ਹੋਇਆ ਸੀ। ਉਹਦੀਆਂ ਪਸਲੀਆਂ ਬਾਹਰ ਨਿਕਲੀਆਂ ਹੋਈਆਂ ਸਨ। ਸਕੀਨਾ ਨੇ ਉਹਦੇ ਵਲ ਦੇਖਿਆ ਅਤੇ ਉਹ ਅੱਖ ਬਚਾ ਕੇ ਗੰਗਾ ਝੁੱਦੀ ਗੀ ਵਿਚ ਦਾਖਲ ਹੋਈ।

"ਗੰਗਾ...ਹੋ ਗਈ ਤਿਆਰੀ?"

"ਤਿਆਰੀ ਕਾਹਦੀ ਭੈਣ! ਸਿਰ ਪਈ ਭੁਗਤਣੀ ਹੀ ਪਏਗੀ...ਰੱਬ ਨੇ ਆਦਮੀ ਦੀ ਜੂਨ 'ਚ ਪਾਇਆ...ਸਾਡੇ ਨਾਲੋਂ ਤਾਂ ਜਾਨਵਰ ਵਧੇਰੇ ਸੁਖੀ ਐ, ਦੇਖ..."

"ਕਿਥੇ ਜਾਓਗੇ ਤੁਸੀਂ ਹੁਣ?"

"ਮੜ੍ਹੀਆਂ 'ਚ—" ਹੱਥ ਵਿਚ ਬੁਚਕੇ ਨੂੰ ਗੰਢ ਮਾਰਦਿਆਂ ਗੰਗਾ ਦੁੱਖੀ ਹੋ ਕੇ ਬੋਲੀ। ਸਾਅਬੂ ਅਤੇ ਰਤਨੋ ਕੋਲ ਬੈਠ ਕੇ ਬੰਨ੍ਹ-ਬੰਨ੍ਹਾਈ ਦੇ ਆਹਰ ਵਿਚ ਰੁਝੀ ਹੋਈ ਮਾਂ ਨੂੰ ਦੇਖ ਰਹੇ ਸਨ। ਉਹ ਆਪੋ ਆਪਣੀਆਂ ਚੀਜ਼ਾਂ ਲੱਭ ਕੇ ਮਾਂ ਨੂੰ ਲਿਆ ਕੇ ਦੇ ਰਹੇ ਸਨ। ਅੱਬਾਸ ਨੂੰ ਸਾਅਬੂ ਨੇ ਪੁੱਛਿਆ—"ਅੱਬਾਸ, ਹੁਣ ਕਿਹੜੇ ਸਕੂਲ ਪਏਂਗਾ?"

ਸਕੀਨਾ ਬੋਲੀ—"ਦੇਖ ਬੇਟਾ! ਝੁੱਗੀਆਂ ਵਿਚ ਰਹਿਣ ਵਾਲੇ ਬੱਚਿਆਂ ਨੂੰ ਸਕੂਲ, ਕਿਤਾਬ ਆਦਿ ਸ਼ਬਦ ਮੂੰਹੋਂ ਨਹੀਂ ਕੱਢਣੇ ਚਾਹੀਦੇ। ਖੁਦਾ ਸਜ਼ਾ ਦੇਂਦਾ।"

"ਕਿਵੇਂ—"

"ਝੁੱਗੀਆਂ ਤੋੜਨ ਦੀ—"

ਕਿਸੇ ਨੇ ਕੁਝ ਨਾ ਆਖਿਆ...ਥੋੜ੍ਹੀ ਦੇਰ ਪਿਛੋਂ ਸਕੀਨਾ ਬੋਲੀ, "ਕਦੋਂ ਟੁਰਨਾ ਹੁਣ ਕਿ ਸਵੇਰੇ?"

"ਹੁਣ ਕਿਥੇ ਜਾਵਾਂਗੇ, ਰਾਤ ਨੂੰ। ਸਵੇਰੇ ਦੇਖਾਂਗੇ। ਚੰਬੂਰ ਇਕ ਰਿਸ਼ਤੇਦਾਰ ਕੋਲ ਜਾਣ ਦਾ ਖਿਆਲ ਐ...ਉਥੇ ਝੁੱਗੀਆਂ ਦੀ ਵੱਡੀ ਬਸਤੀ ਐ...ਦੇਖੋ ਬੱਚਿਆਂ

ਦਾ ਪਿਉ ਕੀ ਕਰਦੈ...ਉਹ ਇਥੋਂ ਹਿੱਲਣਾ ਨੀਂ ਚਾਹੁੰਦਾ—ਲੜਨ ਨੂੰ ਪੈਂਦੈ...ਮੈਂ ਆਖਿਆ, ਆਪਣੀ ਤਾਂ ਕਿਸਮਤ ਈ ਮਾੜੀ ਐ। ਮੈਂ ਤਾਂ ਚੁੱਪ ਕਰਕੇ ਇਥੋਂ ਨਿਕਲ ਜਾਣੈਂ...ਤੁਸੀਂ ਕਿਥੇ ਜਾ ਰਹੇ ਓ..."

"ਅਸੀਂ ਤਾਂ ਪਹਿਲਾਂ ਕਸਾਈਖਾਨੇ ਵਾਲੀ ਮਸੀਤ 'ਚ ਅੱਠ ਦਸ ਦਿਨ ਰਹਾਂਗੇ। ਸਵੇਰੇ ਸਾਡੇ ਕੁਝ ਲੋਕ ਆਏ ਸਨ, ਉਨ੍ਹਾਂ ਨੇ ਫੰਡ ਇਕੱਠਾ ਕੀਤਾ...ਅੱਬਾਸ ਨੇ ਅੱਬਾ ਨੂੰ ਆਖਿਐ...ਤੁਸੀਂ ਇਥੇ ਈ ਰਹੋ ਕੁਝ ਦਿਨ ਬਾਂਦਰਾ 'ਚ...ਅੱਬਾਸ ਦੀ ਜਮਾਤ ਪੂਰੀ ਹੋ ਜਾਵੇਗੀ..." ਸਕੀਨਾ ਨੇ ਆਖਿਆ।

"ਤੁਸੀਂ ਸੁਖੀ ਓ, ਭੈਣ...ਥੋੜੀ ਜਾਤ ਦੇ ਜੁ ਹੋਏ...ਸਾਡਾ ਤਾਂ ਧਰਮ ਈ ਇਹੋ ਰਿਹਾ..."ਗੰਗਾ ਨੇ ਆਖਿਆ।

"ਸੁਖੀ ਕਾਹਦੇ...ਪਿਛਲੇ ਡੂਢ ਸਾਲ ਤੋਂ ਐਥੇ ਰਹਿੰਦੇ ਆਂ...ਕੋਈ ਪੁੱਛਣ ਵਾਲਾ ਨੀਂ ਆਇਐ। ਹੁਣ ਝੁੱਗੀਆਂ ਟੁੱਟੀਆਂ ਤਾਂ ਕਿਧਰੇ ਆਏ।"

ਤਾਂ ਵੀ ਸਹਾਰਾ ਤਾਂ ਹੋਇਐ...ਮਸੀਤ ਮਸੀਤ ਈ ਐ! ਸਾਡੇ ਮੰਦਰ ਤਾਂ ਕਿਧਰੇ ਖਾਲੀ ਨੀਂ ਇਸ ਬੰਬਈ 'ਚ।"

"ਚੰਗਾ, ਗੰਗਾ ਭੈਣ ਜਾਂਦੀ ਆਂ...ਮਿਲਦੀ ਰਹੀਂ...ਕੋਈ ਗਲਤੀ ਹੋ ਗਈ ਹੋਵੇ ਮਾਫੀ ਦਈਂ। ਬੱਚਿਆਂ ਨੂੰ ਸੰਭਾਲ—ਆ ਓਇ ਸਾਅਬੂ। ਰਤਨੋ ਕਿਤੇ ਨੀਂ ਦਿਸਦੀ—"

"ਉਹ ਡਬਲਰੋਟੀ ਲੈਣ ਗਈ ਐ! ਢਿੱਡ ਭਰਨ ਲਈ ਕੁਝ ਤਾਂ ਚਾਹੀਦੈ ਨਾ—" ਗੰਗਾ ਬੋਲੀ।

"ਕਿਥੇ ਚਲੀ ਗਈ, ਉਸ ਕੁੜੀ ਦੀ ਯਾਦ ਆਉਂਦੀ ਰਹੇਗੀ।" ਸਕੀਨਾ ਨੇ ਜਾਂਦਿਆਂ ਜਾਂਦਿਆਂ ਆਖਿਆ।

ਸਕੀਨਾ ਅਤੇ ਅੱਬਾਸ ਨੂੰ ਗੰਗਾ ਝੁੱਗੀ ਦੇ ਦਰਾਂ ਵਿਚ ਬੈਠੀ ਹੋਈ ਦੇਖ ਰਹੀ ਸੀ। ਕਿਸ਼ਨ ਦਾ ਅਜੇ ਵੀ ਕੋਈ ਪਤਾ ਨਹੀਂ ਸੀ। ਸ਼ਾਮ ਪੈ ਰਹੀ ਸੀ। ਹਨੇਰਾ ਪਸਰ ਰਿਹਾ ਸੀ। ਨਿੱਤ ਇਸ ਸਮੇਂ ਮਾਹੀਮ ਦੀ ਖਾੜੀ ਵਿਚ ਚਹਿਲ ਪਹਿਲ ਹੁੰਦੀ ਸੀ, ਪਰ ਅੱਜ ਇਹ ਖਾਲੀ ਖਾਲੀ ਜਾਪਦੀ ਸੀ। ਉਹਨੇ ਬਾਹਰ ਵਲ ਦੇਖ ਕੇ ਹਾਕ ਮਾਰੀ—"ਭੀਖੇ—"

ਭੀਖਾ ਕਦੋਂ ਦਾ ਬਾਹਰ ਨਿਕਲ ਗਿਆ ਸੀ।

ਲੱਤਾਂ ਘਸੀਟਦਾ ਘਸੀਟਦਾ ਉਹ ਨਲਕੇ ਤੇ ਪਹੁੰਚ ਗਿਆ ਸੀ। ਉਥੇ ਉਹਦੇ ਦੋਸਤ ਨਿੱਤ ਵਾਂਗ ਜੁੜੇ ਹੋਏ ਸਨ। ਉਹਨੂੰ ਨਲਕੇ ਵਲ ਆਉਂਦਿਆਂ ਦੇਖ ਕੇ ਸਾਰਿਆਂ ਨੇ ਆਖਣਾ ਸ਼ੁਰੂ ਕਰ ਦਿੱਤਾ—

"ਭੀਖਾ ਜੀ ਮਹਾਰਾਜ ਦੀ ਜੈ—!"

"ਬੋਲੋ ਰੋਸ਼ਣ ਰਾਣੀ ਦੀ ਜੈ—!"

"ਬੋਲੋ ਫੋਰਸ ਰੋਡ, ਕਾਮਾਠੀਪੁਰਾ ਦੀ ਜੈ—!"

ਭੀਖਾ ਇਹ ਸਾਰਾ ਕੁਝ ਸੁਣ ਕੇ ਰੁਕ ਗਿਆ। ਉਹ ਸੋਚਦਾ ਸੀ ਨਲਕੇ ਤੇ ਨਾ ਜਾਵੇ। ਪਰ ਇਕ ਪਲ ਸੋਚ ਕੇ ਉਹਨੇ ਅੱਗੇ ਵਲ ਕਦਮ ਪੁੱਟੇ। ਉਹਦੀਆਂ ਲੱਤਾਂ ਕੰਬ ਰਹੀਆਂ ਸਨ। ਲੱਕ ਪੀੜ ਕਰ ਰਿਹਾ ਸੀ। ਏਨੀ ਦੂਰ ਚੱਲਣਾ ਵੀ ਔਖਾ ਸੀ, ਪਰ ਉਹ ਕਿਸੇ ਆਸ ਦੇ ਸਹਾਰੇ ਅੱਗੇ ਵੱਧ ਗਿਆ। ਸ਼ਾਮੂ ਦੇ ਯਾਰਾਂ ਵਿਚੋਂ ਇਕ ਨੇ—ਮੰਟੂ ਨੇ ਉਹਨੂੰ ਕੋਈ ਨਵਾਂ ਇਲਾਜ ਦਸਣਾ ਸੀ...ਜੇ ਇਹ ਇਲਾਜ ਕਰ ਲਿਆ ਗਿਆ ਤਾਂ ਇਸ ਰੋਗ ਤੋਂ ਸਦਾ ਲਈ ਛੁਟਕਾਰਾ ਮਿਲ ਜਾਂਦਾ, ਇਹ ਕੁਝ ਉਹ ਕਹਿੰਦਾ ਸੀ। ਭੀਖੇ ਦਾ ਚਿਹਰਾ ਆਸ਼ਾ ਨਾਲ ਚਮਕ ਰਿਹਾ ਸੀ। ਉਹ ਅੰਗਾਂ ਵਿਚ ਨਵਾਂ ਬਲ ਪੈਦਾ ਕਰਕੇ ਕਦਮ ਪੁੱਟ ਰਿਹਾ ਸੀ। ਹਿੰਮਤ ਕਰਕੇ ਉਹ ਨਲਕੇ ਕੋਲ ਪਹੁੰਚ ਗਿਆ।

"ਆ ਗਿਐਂ, ਭੀਖਿਆ ?" ਮੰਟੂ ਨੇ ਆਖਿਆ। ਅਤੇ ਭੀਖਾ ਕੁਝ ਸ਼ਰਮਾ ਕੇ ਹੱਸ ਪਿਆ। ਮੰਟੂ ਪਾਇਪ ਉਪਰੋਂ ਛਾਲ ਮਾਰ ਕੇ ਹੇਠਾਂ ਉਤਰ ਆਇਆ। ਭੀਖੇ ਕੋਲ ਆ ਕੇ, ਉਹਦੇ ਕੰਨਾਂ ਵਿਚ ਆਖਿਆ—

'ਐਧਰ ਆ...ਐਥੇ ਉੱਲੂ ਦਿਆਂ ਪੱਠਿਆਂ ਵਿਚ ਨਹੀਂ...ਜ਼ਰਾ ਇਕ ਪਾਸੇ ਚਲ...ਉਥੇ ਦਸਦਾਂ ਕੀ ਦਵਾਈ ਐ ਇਸ ਬਿਮਾਰੀ ਦੀ—"

ਦੋਵੇਂ ਪਾਇਪ ਦੇ ਇਕ ਪਾਸੇ ਚਲੇ ਗਏ। ਹਨੇਰਾ ਪਸਰ ਰਿਹਾ ਸੀ। ਅਤੇ ਇਸ ਹਨੇਰੇ ਵਿਚ ਉਹਨਾਂ ਦੇ ਕੇਵਲ ਬੁੱਤ ਹੀ ਦਿਖਾਈ ਦੇ ਰਹੇ ਸਨ। ਮੰਟੂ ਹੌਲੇ ਹੌਲੇ ਆਖਣ ਲੱਗਾ—

"ਐਹ ਦੇਖ ਭੀਖੇ ! ਮੈਂ ਜਿਹੜਾ ਇਲਾਜ ਦਸ ਰਿਹਾਂ ਉਹ ਔਖਾ ਬੜੈ—ਕੀ ਤੂੰ ਕਰ ਲਵੇਂਗਾ ?"

"ਕੀ ਖਰਚਾ ਬਹੁਤਾ ਹੋਵੇਗਾ ?"

"ਖਰਚ ਦਮੜੀ ਦਾ ਵੀ ਨਹੀਂ—"

"ਤਾਂ ਬੋਲ ਫੇਰ—ਮੈਂ ਕਰ ਲਵਾਂਗਾ, ਤੂੰ ਦੱਸ—"

"ਪਰ ਔਖਾ ਐ—"

"ਤੂੰ ਦਸ ਤਾਂ ਸਈ ! ਸਾਲਿਆ ਮੇਰੀ ਜਾਨ ਨਿਕਲ ਰਹੀ ਐ। ਹੋਰ ਔਖਿਆਈ ਕਿਥੋਂ ਦੀ ! ਤੂੰ ਦੱਸੇਂਗਾ, ਮੈਂ ਕਰ ਲਵਾਂਗਾ। ਬਸ ਪੈਸੇ ਨੀਂ ਮੈਂ ਖਰਚ ਕਰ ਸਕਦਾ। ਸਾਲਾ ਇੰਜੈਕਸ਼ਨ ਵੀ ਮੁਖਤ ਲੁਆਉਂਦਾ ਰਿਹੈਂ, ਕਮੇਟੀ ਦੇ ਦਵਾਖਾਨੇ ਤੋਂ...ਉਰੇ ਜਾ ਕੇ ਦਸ ਪੈਸੇ ਵੀ ਨਹੀਂ ਲਗਦੇ...ਪਰ ਸਾਲੀ ਜਾਨ ਨਿਕਲਨ ਤੇ ਆ ਗਈ ਐ ਹੁਣ ਤਾਂ...ਆਪਣੇ ਕੋਲੋਂ ਭੁੱਲ ਹੋ ਗਈ। ਮੁੜ ਕੇ ਇਸ ਲਫੜੇ ਵਿਚ ਨੀਂ ਪਵਾਂਗਾ, ਇਕ ਵਾਰੀ ਠੀਕ ਹੋ ਜਾਵਾਂ—"

"ਫੇਰ ਠੀਕ ਹੋਣਾ ਐ ਨਾ ?"

ਉਹਦੇ ਲਈ ਤੇਰੀ ਦਾਹੜੀ ਹੱਥ ਲਾਉਂਦਾਂ...ਦਸ ਕੀ ਕਰਾਂ ? ਕਿਹੜਾ ਔਖਾ ਕੰਮ ਐ—"

"ਦੱਸਾਂ ?"

"ਦੱਸ—"

"ਸੁਣ ਫੇਰ ! ਇਹੋ ਬਿਮਾਰੀ ਮੇਰੇ ਇਕ ਦੋਸਤ ਨੂੰ ਲਗ ਗਈ ਸੀ...ਉਹਦਾ ਇਲਾਜ...ਕਿਸੇ ਨਰਮ ਜਿਹੀ ਕੁੜੀ ਨੂੰ ਫੜ ਲੈ...ਜਿਸ ਨੂੰ ਅਜੇ ਕੁਝ ਪਤਾ ਨਾ ਹੋਵੇ...ਇਹੋ ਜਿਹੀ ਛੋਟੀ ਕੁੜੀ ਦੇਖ ਕੇ ਉਹਨੂੰ ਪੈ ਜਾ..."

"ਹੂੰ—!" ਭੀਖਾ ਸਭ ਕੁਝ ਸਮਝ ਗਿਆ ਉਹਨੇ ਜਗਿਆਸਾ ਵਿਚ ਅੱਗੋਂ ਪੁੱਛਿਆ—

"ਹੂੰ, ਕੀ ਭੜੂਏ ! ਅਜੇ ਵੀ ਨਹੀਂ ਸਮਝਿਆ ? ਸਿੱਧਾ...ਬਸ...ਰੋਗ ਖਤਮ..."

"ਇਹ ਔਖਾ ਬਈ..." ਭੀਖਾ ਥੋੜ੍ਹਾ ਘਬਰਾ ਕੇ ਬੋਲਿਆ ।

"ਔਖਾ ਵੀ ਐ ਤੇ ਸੌਖਾ ਵੀ ! ਇਕਦਮ ਆਸਾਨ...ਮੇਰੇ ਦੋਸਤ ਨੇ ਪਤੈ ਕੀ ਕੀਤੈ..."

"ਕੀ—" ਭੀਖੇ ਦੀ ਪੁੱਛ ਵਿਚ ਆਸ਼ਾ ਦੀ ਝਲਕ ਸੀ ।

"ਸੜਕ ਤੇ ਜਾਣ ਵਾਲੀ ਇਕ ਅਠ ਨੌਂ ਸਾਲਾਂ ਦੀ ਕੁੜੀ ਦੇਖੀ...ਉਹਨੂੰ ਪੇਪਰਮਿੰਟ ਦੇ ਕੇ ਇਕ ਪਾਸੇ ਖਿੱਚ ਕੇ ਲੈ ਗਿਆ—"

"ਆਇਡੀਆ—" ਭੀਖਾ ਖੁਸ਼ੀ ਵਿਚ ਨੱਚ ਉਠਿਆ ।

"ਤੇਰੇ ਕੋਲੋਂ ਭੜੂਏ, ਇਹ ਵੀ ਨੀਂ ਹੋਣੈਂ । ਕਲ੍ਹ ਝੁੱਗੀਆਂ ਟੁੱਟ ਜਾਣੀਆਂ । ਅੱਜ ਈ ਹਨੇਰੇ ਵਿਚ ਕਿਸੇ ਕੁੜੀ ਨੂੰ ਫੜ ਲੈ...ਅਤੇ ਹੋ ਮੋਕਲਾ । ਮੁੜ ਕੇ ਇਹੋ ਜਿਹਾ ਚਾਨਸ ਨੀਂ ਮਿਲਣੈਂ ਜੇ ਝੁੱਗੀਆਂ ਟੁੱਟ ਗਈਆਂ—ਕਿਉਂ ?"

"ਦੇਖਦਾਂ—"

ਜਾ ਹੁਣ ਦੌੜ ਜਾ...ਰੱਬ ਤੈਨੂੰ ਠੀਕ ਕਰੇ..."

ਭੀਖਾ ਕੁਝ ਘਬਰਾ ਗਿਆ ਸੀ। ਪਰ ਉਹਨੇ ਉਸੇ ਸਮੇਂ ਮਨ ਵਿਚ ਕੁਝ ਨਿਸਚਿਤ ਕਰ ਲਿਆ ਸੀ । ਉਹ ਰੋਗ ਤੋਂ ਤੰਗ ਆਇਆ ਹੋਇਆ ਸੀ । ਕਦੇ ਕਦੇ ਉਸ ਮਾਹੀਗੀਰ ਮੁੰਡੇ ਦੇ ਮਨ ਵਿਚ ਇਹ ਵਿਚਾਰ ਵੀ ਪੈਦਾ ਹੁੰਦਾ ਸੀ ਕਿ ਉਹ ਗੱਡੀ ਹੇਠ ਆ ਕੇ ਜਾਨ ਦੇ ਦੇਵੇ । ਉਸ ਨਾਲੋਂ ਮੰਟੂ ਦਾ ਦੱਸਿਆ ਇਲਾਜ ਵਧੇਰੇ ਸੌਖਾ ਸੀ। ਰਸਤੇ ਵਿਚ ਜਾਂਦਿਆਂ ਜਾਂਦਿਆਂ ਜੇ ਕੋਈ ਕੁੜੀ ਦਿਖਾਈ ਦੇ ਜਾਵੇ...ਤਾਂ ਉਹਨੂੰ ਪਕੜ ਕੇ ਇਕ ਪਾਸੇ ਖਿਚ ਕੇ...ਮੂੰਹ ਵਿਚ ਕਪੜਾ ਦੇ ਕੇ ਅਤੇ...

ਅਤੇ ਉਹਨੇ ਉਸ ਤੋਂ ਪੰਦਰਾਂ ਮਿੰਟ ਪਿਛੋਂ ਉਹੋ ਕੁਝ ਕੀਤਾ...ਰੋਗ ਤੋਂ ਛੁਟਕਾਰਾ ਪਾਉਣ ਦੀ ਕਲਪਨਾ ਵਿਚ ਉਹਨੇ ਸਾਹਮਣੇ ਹਨੇਰੇ ਵਿਚ ਡਬਲਰੋਟੀ ਲਿਆਉਣ ਵਾਲੀ ਕੁੜੀ ਨੂੰ ਬਿਨਾਂ ਦੇਖੇ—ਪਛਾਣੇ ਹੱਥ ਪਾ ਲਿਆ ਅਤੇ ਹੇਠਾਂ ਸੁੱਟ ਲਿਆ । ਉਹਦੇ ਮੂੰਹ ਤੇ ਹੱਥ ਰਖ ਕੇ ਉਹਦੀ ਹਾਲ-ਪਾਹਰਿਆ ਦੀ ਵੀ ਕੋਈ ਪਰਵਾਹ ਨਾ ਕੀਤੀ ਅਤੇ...

ਏਨੇ ਨੂੰ ਕਿਸੇ ਦੇ ਪੈਰਾਂ ਦਾ ਖੜਾਕ ਸੁਣਾਈ ਦਿੱਤਾ । ਗਲੀ ਦੇ ਕੁੱਤੇ ਭੌਂਕਣ ਲਗ ਪਏ । ਭੀਖਾ ਡਰ ਗਿਆ । ਉਹਦਾ ਹੱਥ ਢਿੱਲਾ ਪੈ ਗਿਆ; ਏਨੇ ਨੂੰ ਉਹ ਕੁੜੀ ਚੀਕਾਂ ਮਾਰਨ ਲਗ ਪਈ...ਕਿਸੇ ਨੇ 'ਚੋਰ ਚੋਰ' ਕਹਿ ਕੇ ਰੌਲਾ ਪਾਉਣਾ ਸ਼ੁਰੂ ਕਰ

ਦਿੱਤਾ। ਲੋਕ ਝੱਟਪਟ ਉਧਰ ਨੂੰ ਦੌੜ ਪਏ। ਪਹਿਰਾ ਦੇ ਰਹੇ ਪੁਲੀਸ ਦੇ ਸਿਪਾਹੀ ਵੀ ਦੌੜੇ। ਉਹਨਾਂ ਨੇ ਬੈਟਰੀ ਦਾ ਚਾਨਣ ਇਕ ਪਾਸੇ ਸੁਟਿਆ...ਉਥੇ ਭੀਖਾ ਪੈਂਟ ਇਕ ਪਾਸੇ ਸੁੱਟ ਕੇ ਖਲੋਤਾ ਹੋਇਆ ਸੀ ਅਤੇ ਇਕ ਪਾਸੇ ਅੱਠ ਨੌ ਸਾਲਾਂ ਦੀ ਕੁੜੀ ਖਲੋਤੀ ਰੋ ਰਹੀ ਸੀ...ਉਹਦੀ ਘਗਰੀ ਫਟੀ ਹੋਈ ਸੀ...

"ਓਇ, ਇਹ ਸਾਲਾ ਭੀਖਾ..."

"ਅਤੇ ਇਹ ਰਤਨੋ...ਇਹਦੀ ਸਕੀ ਭੈਣ...ਓਇ ਇਹ ਹਰਾਮੀ ਕੀ ਕਰ ਰਿਹਾ ਸੀ—?"

ਉਸੇ ਵੇਲੇ ਉਹਨਾਂ ਦੁਕਾਨਦਾਰ ਆਦਮੀਆਂ ਤੇ ਕਲਯੁਗ ਸਵਾਰ ਹੋ ਗਿਆ ਅਤੇ ਉਹ ਸਭ ਕੁਝ ਸਮਝ ਕੇ ਗਾਲ੍ਹਾਂ ਦੀ ਵਰਖਾ ਕਰਨ ਲਗ ਪਏ ਅਤੇ ਭੀਖੇ ਤੇ ਟੁੱਟ ਕੇ ਪੈ ਗਏ...ਉਨ੍ਹਾ ਵਿਚੋਂ ਰਤਨੋ ਨੂੰ ਇਕ ਪਾਸੇ ਲੈ ਗਿਆ...ਪੁਲੀਸ ਵੀ ਉਥੇ ਪਹੁੰਚ ਗਈ ਸੀ...ਉਹਨਾਂ ਨੇ ਅਧਮੋਏ ਭੀਖੇ ਨੂੰ ਮੌਕੇ ਤੇ ਪਕੜ ਲਿਆ।

ਸਾਰੀ ਝੁੱਗੀ-ਬਸਤੀ ਵਿਚ ਰੌਲਾ ਮੱਚ ਗਿਆ। ਪਾਇਪ ਵਾਲੀ ਮੰਡਲੀ ਵੀ ਉਥੇ ਪਹੁੰਚ ਗਈ। ਭੀਖੇ ਨੇ ਦੋਹਾਂ ਹੱਥਾਂ ਨਾਲ ਆਪਣਾ ਮੂੰਹ ਢਕਿਆ ਹੋਇਆ ਸੀ ਅਤੇ ਉਹ ਉੱਚੀ ਉੱਚੀ ਰੋ ਰੋ ਕੇ ਕੁਝ ਕਹਿਣ ਦੀ ਕੋਸ਼ਿਸ਼ ਕਰ ਰਿਹਾ ਸੀ। ਟੁੱਟੇ ਫੁੱਟੇ ਸ਼ਬਦਾਂ ਵਿਚ ਕਹਿ ਰਿਹਾ ਸੀ—"ਹਾਜੀ ਮਲੰਗ ਦੀ ਸਹੁੰ, ਮੈਂ ਕੁਝ ਨੀਂ ਕੀਤਾ! ਮੈਂ ਆਪਣੀ ਭੈਣ ਨੂੰ ਪਛਾਣਿਆ ਈ ਨੀਂ...ਮੈਂ ਪਾਗਲ ਹੋ ਗਿਆ ਸਾਂ। ਭੜੂਏ ਮੰਟੂ ਨੇ ਪਾਗਲ ਬਣਾ ਦਿੱਤੈ...ਪਰ ਮੈਂ ਕੁਝ ਨੀਂ ਕੀਤਾ...ਹੱਥ ਜੋੜਦਾਂ...ਮਾਰੋ ਨਾ"...ਪਰ ਕੋਈ ਉਹਦੀ ਗੱਲ ਸੁਣਨ ਨੂੰ ਤਿਆਰ ਨਹੀਂ ਸੀ। ਸਾਰੇ ਮੂੰਹ ਵਿਚ ਉਂਗਲਾਂ ਪਾ ਕੇ ਆਖ ਰਹੇ ਸਨ...

"ਕਿੱਡੇ ਪਾਪ ਵੱਧ ਗਏ ਐ! ਕਹਿਰ ਢਹਿ ਗਿਆ...ਸਾਲਾ ਆਹ ਤਾਂ ਕਿਸੇ ਨੇ ਸੁਪਨੇ ਵਿਚ ਵੀ ਨਹੀਂ ਸੀ ਦੇਖਿਆ...ਸਭ ਕਲਯੁਗ ਦੀ ਮਹਿਮਾ...ਭਰਾ ਨੂੰ ਭੈਣ ਈ ਨੀਂ ਦਿਖਾਈ ਦਿੱਤੀ..."

ਕਿਸੇ ਨੇ ਜਦੋਂ ਗੰਗਾ ਨੂੰ ਇਹ ਗੱਲ ਦੱਸੀ ਤਾਂ ਉਹ ਸੜ ਕੇ ਕੋਲਾ ਹੋ ਗਈ। ਉਹ ਦੁਹੱਥੜਾਂ ਪਿੱਟਦੀ ਤੇ ਰੋਂਦੀ ਕੁਰਲਾਂਦੀ ਪੁਲੀਸ ਦੇ ਸਿਪਾਹੀਆਂ ਕੋਲ ਆ ਗਈ। ਭੀਖਾ ਥਰ ਥਰ ਕੰਬਦਾ ਹੋਇਆ ਖਲੋਤਾ ਸੀ। ਨਾਲ ਹੀ ਇਕ ਸਿਪਾਹੀ ਨੇ ਰਤਨੋ ਨੂੰ ਪਕੜਿਆ ਹੋਇਆ ਸੀ। ਉਹ ਰੋ ਰਹੀ ਸੀ। ਗੰਗਾ ਛਾਤੀ ਪਿੱਟ ਰਹੀ ਸੀ ਅਤੇ ਉਹਨੇ ਰਤਨੋ ਨੂੰ ਚੁੱਕ ਕੇ ਆਪਣੀ ਕੁਛੜ ਵਿਚ ਲੈ ਲਿਆ। ਭੀਖਾ ਹੋਰ ਉੱਚੀ ਉੱਚੀ ਰੋਣ ਲਗ ਪਿਆ—"ਮਾਂ...ਮਾਂ—"

ਗੰਗਾ ਨੇ ਉਹਦੇ ਵਲ ਦੇਖਿਆ ਤਕ ਨਹੀਂ। ਉਹ ਰੋਂਦੀ ਕੁਰਲਾਂਦੀ ਪਿਛੇ ਪਿਛੇ ਪਰਤ ਆਈ। ਸੰਤਾਪ ਅਤੇ ਸ਼ਰਮ ਦੀ ਮਾਰੀ ਹੋਈ ਉਹ ਆਪਣੀ ਝੁੱਗੀ ਦੇ ਹਨੇਰੇ ਵਿਚ ਮੂੰਹ ਛੁਪਾ ਕੇ ਬੈਠ ਗਈ। ਉਹ ਰੋਈ ਜਾ ਰਹੀ ਸੀ। ਡਰ ਨਾਲ ਕੰਬਦੀ ਹੋਈ ਰਤਨੋ ਅਜੇ ਵੀ ਉਹਦੇ ਗਲ ਨਾਲ ਜੱਫੀ ਮਾਰ ਕੇ ਬੈਠੀ ਹੋਈ ਸੀ।

ਫੇਰ ਗੰਗਾ ਇਕਦਮ ਉਠੀ। ਉਹਨੇ ਰਤਨੋ ਨੂੰ ਪਰੇ ਕਰ ਦਿੱਤਾ ਅਤੇ ਬੁਚਕੇ

ਵਿਚ ਬੰਨ੍ਹੀ ਹੋਈ ਸਾਈ ਬਾਬਾ ਦੀ ਤਸਵੀਰ ਉਹਨੇ ਬਾਹਰ ਕੱਢ ਲਈ। ਹਨੇਰੇ ਵਿਚ ਉਹਦੇ ਵਲ ਵੇਖਿਆ ਅਤੇ ਉਹ ਤਸਵੀਰ ਉਹਨੇ ਅਤਿਅੰਤ ਦੁੱਖੀ ਹੋ ਕੇ ਘੋੜਬੰਦਰ ਸੜਕ ਉਤੇ ਵਗਾਹ ਮਾਰੀ। ਜਿਵੇਂ ਕੋਈ ਪਾਗਲ ਜ਼ੋਰ ਦੀ ਪੱਥਰ ਮਾਰਦਾ ਏ... ਇੰਜ—

ਉਸ ਤਸਵੀਰ ਉਪਰੋਂ ਉਸੇ ਵੇਲੇ ਇਕ ਟਰੱਕ ਲੰਘ ਗਿਆ। ਤਸਵੀਰ ਦੇ ਘੋੜਬੰਦਰ ਸੜਕ ਤੇ ਟੁਕੜੇ ਟੁਕੜੇ ਹੋ ਗਏ। ਇਹ ਸਾਰਾ ਕੁਝ ਦੇਖ ਕੇ ਗੰਗਾ ਦਾ ਕਲੇਜਾ ਫਟ ਗਿਆ। ਹੋਸ਼ ਗੁਆ ਕੇ ਉਹ ਫੇਰ ਰੋਣ ਲਗ ਪਈ...

ਛਾਪਕ : ਜਨਤਕ ਪ੍ਰੈੱਸ, 159, ਲਾਜਪਤ ਰਾਏ ਮਾਰਕੀਟ, ਚਾਂਦਨੀ ਚੌਕ, ਦਿੱਲੀ-6